ਧਿਆਨ ਗੋਚਰੇ ਜਰੂਰੀ ਗੱਲ !!!

ਇਸ ਨਾਵਲ ਨੂੰ ਸ਼ੁਰੂ ਕਰਨ ਵਿਚ ਸਾਨੂੰ ਤਾਂ ਮੁਸ਼ਕਿਲ ਆਈ ਕਿ ਸਾਡੇ ਕੋਲ ਇਸ ਦੇ 'ਕਾਪੀ-ਰਾਈਟਸ' ਹੀ ਬਹੁਤ ਲੇਟ ਪਹੁੰਚੇ। ਇਸ ਲਈ ਅਸੀਂ ਆਪਣੇ ਪਾਠਕਾਂ ਤੋਂ ਮੁਆਫੀ ਦੇ ਖਾਹਿਸ਼ੀ ਹਾਂ! ਇਕ ਗੱਲ ਅਸੀਂ ਇੱਥੇ ਸਪੱਸ਼ਟ ਕਰ ਦੇਈਏ ਕਿ ਇਸ ਨਾਵਲ "ਬੋਦੀ ਵਾਲ਼ਾ ਤਾਰਾ ਚੜ੍ਹਿਆ..." ਦੇ "ਕਾਪੀ-ਰਾਈਟਸ" ਸਿਰਫ਼ ਅਤੇ ਸਿਰਫ 'ਮੀਡੀਆ ਪੰਜਾਬ' ਕੋਲ ਹਨ, ਸੋ ਕੋਈ ਵੀ ਵੀਰ ਇਸ ਨਾਵਲ ਨੂੰ ਕਿਤੇ ਲੜੀਵਾਰ ਛਾਪਣ ਦੀ ਖੇਚਲ ਨਾ ਕਰੇ! ਇਸ ਨਾਵਲ ਦੀ ਕਿਸ਼ਤ ਹਰ ਹਫ਼ਤੇ ਸਾਡੇ ਪਿਆਰੇ ਪਾਠਕਾਂ ਦੀ ਨਜ਼ਰ ਕੀਤੀ ਜਾਇਆ ਕਰੇਗੀ। ----ਸੰਪਾਦਕ

----------------------------------------------------

ਇਸ ਨਾਵਲ ਵਿਚ ਪ੍ਰਕਾਸ਼ਤ ਹੋਣ ਵਾਲੀਆਂ ਸਭ ਘਟਨਾਵਾਂ, ਨਾਮ ਅਤੇ ਸਥਾਨ ਖ਼ਿਆਲੀ ਹਨ। ਕਿਸੇ ਜੀਵਤ ਜਾਂ ਮਰੇ ਬੰਦੇ ਨਾਲ ਕੋਈ ਸਬੰਧ ਨਹੀਂ! ਅਗਰ ਕੋਈ ਨਾਮ, ਥਾਂ ਜਾਂ ਘਟਨਾ ਮੇਲ ਖਾ ਜਾਵੇ ਤਾਂ ਲੇਖਕ ਅਤੇ ਪ੍ਰਕਾਸ਼ਕ ਜ਼ਿੰਮੇਵਾਰ ਨਹੀਂ! -- ਸ਼ਿਵਚਰਨ ਜੱਗੀ ਕੁੱਸਾ

ਬੋਦੀ ਵਾਲ਼ਾ ਤਾਰਾ ਚੜ੍ਹਿਆ... (ਨਾਵਲ) ਇਸ ਨਾਵਲ ਦੇ ਕਾਂਡ 15 ਹਨ।



ਬੋਦੀ ਵਾਲ਼ਾ ਤਾਰਾ ਚੜ੍ਹਿਆ... (ਨਾਵਲ) - ਸ਼ਿਵਚਰਨ ਜੱਗੀ ਕੁੱਸਾ

Punjabi Novel:
Boddi Waala Taara Chdhiya
by
Shivcharan Jaggi Kussa
Email: jaggikussa65@gmail.com



## ਸ਼ਿਵਚਰਨ ਜੱਗੀ ਕੁੱਸਾ ਦਾ ਨਾਵਲ ਅਤੇ ਕਹਾਣੀਆਂ ਤੋਂ ਗੀਤਕਾਰੀ ਅਤੇ ਫ਼ਿਲਮਾਂ ਵੱਲ ਦਾ ਸਫ਼ਰ

ਇਸ ਵਿਚ ਕੋਈ ਸ਼ੱਕ ਨਹੀਂ ਕਿ ਪਾਠਕ ਲੰਬੇ ਸਮੇਂ ਤੋਂ ਬਹੁਤ ਬੇਸਬਰੀ ਨਾਲ ਸ਼ਿਵਚਰਨ ਜੱਗੀ ਕੁੱਸਾ ਦੇ ਨਵੇਂ ਨਾਵਲ "ਬੋਦੀ ਵਾਲਾ ਤਾਰਾ ਚੜ੍ਹਿਆ" ਦੀ ਉਡੀਕ ਕਰ ਰਹੇ ਸਨ, ਪਰ ਫ਼ਿਲਮਾਂ ਵਿਚ ਬੇਹੱਦ ਮਸ਼ਰੂਫ਼ ਜੱਗੀ ਕੁੱਸਾ ਮਿਥੇ ਸਮੇਂ ਅਨੁਸਾਰ ਉਪਰੋਕਤ ਨਾਵਲ ਮਾਰਕੀਟ ਵਿਚ ਨਹੀਂ ਦੇ ਸਕਿਆ। ਜੱਗੀ ਕੁੱਸਾ ਦੀ ਰਚਨਾ ਨੂੰ ਪੜ੍ਹਦਿਆਂ ਸ਼ੁਰੂ-ਸ਼ੁਰੂ ਵਿਚ 'ਕੱਚ ਵਰਗੇ ਸੱਚ' ਨੂੰ ਹਜਮ ਕਰਨਾ ਔਖਾ ਲੱਗਦਾ ਹੈ, ਕਿਉਂਕਿ ਉਸ ਦੇ ਪਾਤਰਾਂ ਦੀ ਬੋਲੀ ਸਿੱਧੀ-ਸਾਦੀ ਅਤੇ ਨਿਰੋਲ ਪੇਂਡੂ, ਠੇਠ ਪੰਜਾਬੀ ਹੁੰਦੀ ਹੈ। ਪਰ ਜਿਵੇਂ-ਜਿਵੇਂ ਤੁਸੀਂ ਨਾਵਲ ਅੱਗੇ ਪੜ੍ਹਦੇ ਜਾਂਦੇ ਹੋ, ਅਸਲ ਪੰਜਾਬੀ ਸੱਭਿਆਚਾਰ ਦੇ ਪ੍ਰਤੱਖ ਦਰਸ਼ਣ ਹੁੰਦੇ ਜਾਂਦੇ ਨੇ। ਭੋਲੇ ਚਿਹਰਿਆਂ ਅਤੇ ਸੱਚੇ ਦਿਲਾਂ ਵਾਲੇ ਪੇਂਡੂ ਲੋਕਾਂ ਦੇ ਬੇਬਾਕ ਬੋਲ ਤੁਹਾਨੂੰ ਕਾਇਲ ਕਰ ਜਾਂਦੇ ਹਨ। ਕਈ ਮੇਰੇ ਵਰਗੇ ਤਾਂ ਆਪਣੀ ਰੁਝੇਂਵਿਆਂ ਭਰੀ ਜ਼ਿੰਦਗੀ ਵਿਚੋਂ ਸਮਾਂ ਕੱਢ ਕੇ ਹੀ ਨਹੀਂ ਪੜ੍ਹਦੇ, ਸਗੋਂ ਨਾਵਲ ਨੂੰ ਪੜ੍ਹ ਕੇ ਬਾਕੀ ਕੰਮ ਕਰਦੇ ਨੇ।

ਸ਼ਿਵਚਰਨ ਜੱਗੀ ਕੁੱਸਾ ਆਪਣੇ ਨਾਂ ਵਾਂਗ ਹੀ ਆਪਣੀ ਹਰ ਰਚਨਾ ਨੂੰ ਦਿਲਕਸ਼ ਨਾਮ ਦਿੰਦਾ ਹੋਇਆ ਪਹਿਲਾਂ ਨਾਵਲ, ਕਹਾਣੀ, ਵਿਅੰਗ, ਕਵਿਤਾ ਅਤੇ ਹੁਣ ਫ਼ਿਲਮਾਂ ਅਤੇ ਗੀਤਕਾਰੀ ਦੇ ਖੇਤਰ ਵਿਚ ਵੀ ਪੱਕੀਆਂ ਪੈੜਾਂ ਪਾਉਂਦਾ ਜਾ ਰਿਹਾ ਹੈ। ਬਹੁ-ਚਰਚਿਤ, ਜਗਤ-ਪ੍ਰਸਿੱਧ ਪੰਜਾਬੀ ਫ਼ਿਲਮ "ਸਾਡਾ ਹੱਕ" ਦੇ ਡਾਇਲਾਗ ਵੀ ਜੱਗੀ ਕੁੱਸਾ ਹੋਰਾਂ ਦੇ ਲਿਖੇ ਹੋਏ ਸਨ ਅਤੇ ਹੁਣ ਉਸ ਦੀਆਂ ਦੋ ਕਹਾਣੀਆਂ ਅਤੇ ਇੱਕ ਨਾਵਲ 'ਤੇ ਫ਼ਿਲਮਾਂ ਬਣ ਰਹੀਆਂ ਹਨ, ਜੋ ਨੇੜਲੇ ਭਵਿੱਖ ਵਿਚ ਜਲਦੀ ਹੀ ਦੇਖਣ ਨੂੰ ਮਿਲਣਗੀਆਂ!

ਜੱਗੀ ਕੁੱਸਾ ਦਾ ਨਾਵਲ ਪੜ੍ਹਨਾ ਸ਼ੁਰੂ ਕਰੋਗੇ ਤਾਂ ਓਸ ਦੇ ਅਰਥ ਭਰਪੂਰ ਸ਼ਬਦ-ਜੋੜ, ਹਰ ਇੱਕ ਬ੍ਰਿਤਾਂਤ 'ਤੇ ਢੁਕਵੇਂ ਮੁਹਾਵਰੇ ਲਿਖਣ ਦੀ ਵਿਲੱਖਣਤਾ ਤੋਂ ਲੱਗੇਗਾ ਕਿ ਪੰਜਾਬ ਦਾ ਕੋਈ ਬਜ਼ੁਰਗ ਹੈ, ਜੋ ਪਿੰਡ 'ਚ ਜੰਮ-ਪਲ ਕੇ ਆਪਣੇ ਨਿੱਜੀ ਅਤੇ ਸਮਾਜਿਕ, ਕੌੜੇ-ਫ਼ਿੱਕੇ ਅਤੇ ਮਿੱਠੇ ਤਜ਼ਰਬੇ ਸਾਂਝੇ ਕਰ ਰਿਹਾ ਹੈ, ਜਦ ਕਿ ਸ਼ਿਵਚਰਨ ਜੱਗੀ ਕੁੱਸਾ ਚੜ੍ਹਦੀ ਜਵਾਨੀ ਉਮਰੇ ਯੂਰਪ ਦੇ ਖ਼ੂਬਸੂਰਤ ਦੇਸ਼ 'ਆਸਟਰੀਆ' ਆ ਗਿਆ ਸੀ। ਪਰ ਪੰਜਾਬੀ ਮਾਂ-ਬੋਲੀ ਨਾਲ ਦਿਲੀ ਅਤੇ ਰੂਹਾਨੀ ਲਗਨ ਨੇ ਉਸ ਨੂੰ ਪੰਜਾਬੀ ਨਾਲੋਂ ਟੁੱਟਣ ਨਹੀਂ ਦਿੱਤਾ, ਸਗੋਂ ਇਹ ਤੰਦਾਂ ਹੋਰ ਪੀਡੀਆਂ ਕੀਤੀਆਂ ਅਤੇ ਉਸ ਨੂੰ ਲਿਖਣ ਕਾਰਜ ਵੱਲ ਤੋਰਿਆ।

ਜਿਸ ਨੇ ਵੀ ਉਸ ਦਾ ਬਹੁ-ਚਰਚਤਿ ਨਾਵਲ "ਪੁਰਜਾ ਪੁਰਜਾ ਕਟਿ ਮਰੈ" ਪੜ੍ਹਿਆ ਹੈ, ਸਿਰਫ਼ ਉਸ ਨੂੰ ਹੀ ਅਹਿਸਾਸ ਹੋ ਸਕਦਾ ਹੈ ਕਿ ਜੇ ਦੁਨੀਆਂ 'ਤੇ ਕੋਈ ਇਨਸਾਨ ਇਤਨਾ ਕੌੜਾ ਸੱਚ ਲਿਖਣ ਦੀ ਹਿੰਮਤ ਰੱਖਦਾ ਹੈ, ਤਾਂ ਉਹ 'ਜੱਗੀ ਕੁੱਸਾ' ਹੀ ਹੈ! ਆਪਣੀ ਰਵਾਇਤੀ ਪੇਂਡੂ, ਠੇਠ ਮਲਵਈ ਬੋਲੀ ਵਿਚ ਆਪਣੀ ਹਿੱਕ ਦੇ ਜੋਰ 'ਤੇ ਲਿਖਦਾ ਹੋਇਆ, ਸਮਾਜ 'ਚ ਹੋ ਰਹੀਆਂ ਕੁਰੀਤੀਆਂ-ਵਧੀਕੀਆਂ ਅਤੇ ਬੇਢਬੇ ਸਰਕਾਰੀ ਤੰਤਰ ਦੇ ਪਰਖ਼ਚੇ ਉਡਾਉਂਦਾ ਜਾਂਦਾ ਹੈ। ਉਹ ਬੇਖ਼ੌਫ਼, ਨਿੱਡਰਤਾ, ਦਲੇਰੀ, ਸਿਰੜ ਅਤੇ ਬੇਝਿਜਕ ਹੋ ਕੇ ਲਿਖਣ ਵਾਲ਼ਾ 'ਯੋਧਾ' ਹੈ!

ਨਾਵਲ ਦੇ ਅੱਧ 'ਚ ਪੁੱਜਦਿਆਂ ਹੀ ਪਾਠਕ ਲੇਖਕ ਨੂੰ ਮਿਲਣ ਲਈ ਬਿਹਬਲ ਹੋ ਉਠਦਾ ਹੈ। ਆਪਣੀ ਕਵਿਤਾ 'ਚ ਬੇਸ਼ੱਕ ਆਪਣੇ ਰਾਹ 'ਚ ਰੋੜਾ ਬਣਨ ਵਾਲਿਆਂ ਨੂੰ 'ਖ਼ੁਸ਼' ਕਰਨ ਕਰਨ ਖ਼ਾਤਰ ਲਿਖਦਾ ਹੈ, "ਹੁਣ ਤਾਂ ਸੱਪ ਤੋਂ ਨਹੀਂ ਬੰਦੇ ਤੋਂ ਡਰ ਆਉਂਦੈ!" ਪਰ ਉਸ ਦੇ ਨਾਵਲ ਅਤੇ ਵਿਅੰਗ ਪੜ੍ਹ ਕੇ ਜ਼ਾਹਿਰ ਹੁੰਦਾ ਹੈ ਕਿ ਉਹ ਇੱਕ ਸੱਚੇ ਅਕਾਲ ਪੁਰਖ਼ ਤੋਂ ਬਿਨਾ ਦੁਨੀਆਂ ਦੀ ਕਿਸੇ ਵੀ ਹੋਰ ਤਾਕਤ ਤੋਂ ਨਹੀਂ ਡਰਦਾ। ਕਾਲੇ ਦਿਨਾਂ ਦੌਰਾਨ, ਜਦ ਬੰਦਾ ਆਪਣੇ ਪ੍ਰਛਾਵੇਂ ਤੋਂ ਵੀ ਭੈਅ ਖਾਂਦਾ ਸੀ, ਉਸ ਸਮੇਂ ਪੁਰਜਾ ਪੁਰਜਾ ਕਟਿ ਮਰੈ, ਤਵੀ ਤੋਂ ਤਲਵਾਰ ਤੱਕ ਅਤੇ ਬਾਰ੍ਹੀਂ ਕੋਹੀਂ ਬਲਦਾ ਦੀਵਾ ਵਰਗੇ ਨਾਵਲ ਲਿਖ ਦੇਣੇ ਕਿਸੇ ਥੋੜ-ਦਿਲੇ ਬੰਦੇ ਦਾ ਨਹੀਂ, ਕਿਸੇ ਹਿੰਮਤ ਰੱਖਣ ਵਾਲੇ 'ਮਰਦ' ਦਾ ਹੀ ਕੰਮ ਸੀ। ਉਸ ਨੂੰ ਅਥਾਹ ਮਾਣ ਹੈ ਆਪਣੇ ਪਾਠਕਾਂ 'ਤੇ, ਜਿੰਨ੍ਹਾਂ ਨੇ ਉਸ ਦੇ ਕੌੜੇ ਸੱਚ ਨੂੰ ਪੜ੍ਹਿਆ, ਸਮਝਿਆ, ਸਵੀਕਾਰਿਆ, ਸਤਿਕਾਰਿਆ ਅਤੇ ਪ੍ਰਵਾਨ ਚੜ੍ਹਾਇਆ। ਆਪਣੇ ਚਾਹੁੰਣ ਵਾਲਿਆਂ ਦੇ ਥਾਪੜੇ ਅਤੇ ਪਿਆਰ ਦੇ ਬਲਬੂਤੇ 'ਤੇ ਜੱਗੀ ਕੁੱਸਾ ਆਪਣਾ ਅਗਲਾ ਨਾਵਲ "ਬੋਦੀ ਵਾਲਾ ਤਾਰਾ ਚੜ੍ਹਿਆ" ਲੈ ਕੇ ਹਾਜ਼ਰ ਹੋ ਗਿਆ ਹੈ, ਮੈਂ ਉਸ ਨੂੰ ਢੇਰ ਸਾਰੀਆਂ ਦੁਆਵਾਂ ਦਿੰਦੀ ਹਾਂ!!

-ਸੁਖਵਿੰਦਰ ਕੌਰ ਚੌਹਾਨ
(ਅਮਰੀਕਾ)

------------------------------------

## ਨਿਰੰਤਰ ਚੱਲਦੇ ਕਾਫ਼ਲਿਆਂ ਦਾ ਅਣਥੱਕ ਸਾਥੀ: ਜੱਗੀ ਕੁੱਸਾ

ਸ਼ਿਵਚਰਨ ਜੱਗੀ ਕੁੱਸਾ ਮੈਨੂੰ ਕਦੇ-ਕਦੇ ਇੱਕ ਜੱਥੇਬੰਦੀ ਲੱਗਦਾ ਹੈ। ਕਿੱਧਰੇ ਨਾਵਲ, ਕਹਾਣੀਆਂ, ਵਿਅੰਗ, ਲੇਖ, ਕਵਿਤਾ, ਗੀਤ ਅਤੇ ਫ਼ਿਲਮਾਂ ਦੇ ਸਕਰਿਪਟ ਜਾਂ ਡਾਇਲਾਗ ਲਿਖਣੇ, ਇਹ ਇੱਕ ਬੰਦੇ ਦਾ ਨਹੀਂ, ਕਿਸੇ ਸਰਗਰਮ ਜੱਥੇਬੰਦੀ ਦਾ ਕਾਰਜ ਹੀ ਤਾਂ ਹੈ। ਪਰ ਪ੍ਰਮਾਤਮਾ ਦੇ ਆਸਰੇ ਚੱਲ ਕੇ ਸ਼ਿਵਚਰਨ ਜੱਗੀ ਕੁੱਸਾ ਸਾਰੇ ਕੰਮ ਇਕੱਲਾ ਹੀ ਨੇਪਰੇ ਚਾੜ੍ਹੀ ਜਾ ਰਿਹਾ ਹੈ। ਹਰ ਗੱਲ ਨਾਲ "ਗੁਰੂ ਕਿਰਪਾ! ਚੜ੍ਹਦੀ ਕਲਾ!!" ਉਚਾਰਨ ਵਾਲਾ ਜੱਗੀ ਕੁੱਸਾ ਦਰਵੇਸ਼ ਅਤੇ ਮਸਤਾਨੀ ਬਿਰਤੀ ਵਾਲਾ ਬੰਦਾ ਹੈ।
ਜਿੰਨੇ ਵਾਰੀ ਵੀ ਮੈਂ ਜੱਗੀ ਕੁੱਸਾ ਨੂੰ ਦੇਖਿਆ ਹੈ, ਉਹ ਮੈਨੂੰ ਪਹਿਲਾਂ ਨਾਲੋਂ ਵੀ ਉਤਸ਼ਾਹ ਭਰਪੂਰ ਅਤੇ ਗਿੱਠ ਉਚਾ ਹੀ ਦਿਸਿਆ। ਉਹ ਹਮੇਸ਼ਾ ਹੀ ਤਰੋ-ਤਾਜ਼ਾ ਅਤੇ ਖਿੜਿਆ ਰਹਿਣ ਵਾਲਾ ਇਨਸਾਨ ਹੈ। ਹਰ ਇੱਕ ਨੂੰ ਹੱਸ ਕੇ ਖਿੜੇ ਮੱਥੇ ਮਿਲਣਾ ਅਤੇ ਚੜ੍ਹਦੀ ਕਲਾ 'ਚ ਰਹਿਣ ਦੀ ਪ੍ਰੇਰਨਾ ਦੇਣੀ ਉਸ ਦਾ ਮੁਢਲਾ ਗੁਣ ਹੈ। ਸੁਭਾਅ ਪੱਖੋਂ ਨਿਰਾ ਹੀ ਫ਼ਕੀਰ ਅਤੇ ਮਸਤ ਜੱਗੀ ਕੁੱਸਾ "ਮਰੂੰ-ਮਰੂੰ" ਕਰਨ ਅਤੇ ਢੇਰੀ ਜਿਹੀ ਢਾਹ ਕੇ ਬੈਠਣ ਵਾਲਿਆਂ ਦਾ ਸੰਗੀ ਨਹੀਂ, ਦਿਨ ਰਾਤ ਤੁਰਦੇ ਰਹਿਣ ਵਾਲੇ ਕਾਫ਼ਲਿਆਂ ਦਾ ਅਣਥੱਕ ਸਾਥੀ ਹੈ। ਉਸ ਵਿਚ ਕੋਈ ਬਨਾਉਟੀਪਨ ਜਾਂ ਵਲ-ਵਿੰਗ ਨਹੀਂ ਅਤੇ ਉਹ ਸਿੱਧਾ-ਸਾਦਾ, ਸੱਚਾ-ਸੁੱਚਾ ਅਤੇ ਰੂਹ ਪੱਖੋਂ ਰੱਜਿਆ-ਪੁੱਜਿਆ, ਨੇਕ ਇਨਸਾਨ ਹੈ। ਇਸੇ ਲਈ ਉਸ ਦੇ ਦੋਸਤ-ਮਿੱਤਰ ਉਸ ਨੂੰ ਬੇਹੱਦ ਪ੍ਰੇਮ ਕਰਦੇ ਹਨ। ਬਿਨਾਂ ਸ਼ੱਕ ਕੁੱਸਾ ਜੀ ਨੇ ਨਵੇਂ ਪਾਠਕ ਪੈਦਾ ਕੀਤੇ ਅਤੇ ਕਈਆਂ ਨੂੰ ਪੜ੍ਹਨ ਦੇ ਨਾਲ-ਨਾਲ ਲਿਖਣ ਦੀ ਚੇਟਕ ਵੀ ਲਾਈ। ਇਤਨੇ ਵੱਡੇ ਮੁਕਾਬਲੇ ਵਾਲੇ ਯੁੱਗ ਵਿਚ ਆਪਣੇ ਨਵੇਂ ਪਾਠਕ ਪੈਦਾ ਕਰ ਲੈਣੇ ਹੀ ਆਪਣੇ ਆਪ ਵਿਚ ਇੱਕ ਬਹੁਤ ਵੱਡੀ "ਪ੍ਰਾਪਤੀ" ਹੈ। ਪਾਠਕ ਵਰਗ ਅਤੇ ਯਾਰੀ-ਦੋਸਤੀ ਪੱਖੋਂ ਜੱਗੀ ਕੁੱਸਾ ਬੇਹੱਦ ਅਮੀਰ ਹੈ ਅਤੇ ਨਾਵਲਾਂ ਦੀ ਮਾਰਕੀਟ ਵਿਚ ਉਸ ਦੀ "ਝੰਡੀ" ਹੈ।
ਸ. ਨਾਨਕ ਸਿੰਘ ਨਾਵਲਿਸਟ ਪੁਰਸਕਾਰ, ਪ੍ਰੋਫ਼ੈਸਰ ਮੋਹਣ ਸਿੰਘ ਦੇ ਮੇਲੇ 'ਤੇ ਸ੍ਰੀ ਬਲਵੰਤ ਗਾਰਗੀ ਪੁਰਸਕਾਰ, ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਵਿਚੋਂ ਸੱਤ ਸੋਨ ਤਗਮੇ ਅਤੇ ਅਨੇਕ ਅਚੀਵਮੈਂਟ ਅਵਾਰਡ ਪ੍ਰਾਪਤ ਕਰ ਕੇ ਵੀ ਹਰ ਇੱਕ ਨੂੰ ਅੱਧ ਕੁ ਦਾ ਹੋ ਕੇ, ਹੱਥ ਜੋੜ ਕੇ ਮਿਲਣਾ ਕੁੱਸਾ ਜੀ ਦੀ ਨਿਮਰਤਾ ਅਤੇ ਪ੍ਰਾਪਤੀਆਂ ਹਜ਼ਮ ਕਰਨ ਦੇ ਜਜ਼ਬੇ ਦਾ ਸਬੂਤ ਹੈ। ਆਪਣੀ ਘਰੇਲੂ ਜ਼ਿੰਦਗੀ ਅਤੇ ਕੰਮ-ਕਾਜ ਦੇ ਨਾਲ-ਨਾਲ ਲਿਖਣ ਕਾਰਜ ਨੂੰ ਵੀ ਨਿਰੰਤਰ ਜਾਰੀ ਰੱਖਣਾ ਉਸ ਦੇ ਸਿਰੜ-ਸਿਦਕ ਅਤੇ ਲਗਨ-ਮਿਹਨਤ ਦੀ ਹਾਂਮ੍ਹੀ ਭਰਦਾ ਹੈ। ਜਿੰਨੇ ਵੀ ਮਾਣ-ਸਨਮਾਨ ਉਸ ਨੂੰ ਦੁਨੀਆਂ ਭਰ ਵਿਚੋਂ ਮਿਲੇ ਹਨ, ਉਹ ਓਨਾਂ ਹੀ ਫ਼ਲ ਲੱਗੇ ਦਰੱਖ਼ਤ ਵਾਂਗ ਝੁਕਿਆ ਹੈ, ਮਾਣ ਨਹੀਂ ਕੀਤਾ। ਇਹ ਪ੍ਰਸਿੱਧੀ ਉਸ ਨੂੰ ਰਾਤੋ ਰਾਤ, ਸੁੱਤੇ ਪਏ ਨੂੰ ਨਹੀਂ ਮਿਲੀ। ਇੱਕ ਵਾਰ ਜਦ ਮੈਂ ਉਸ ਨੂੰ ਉਸ ਦੇ ਇਤਨੀ ਸਰਗਰਮੀ ਅਤੇ ਬਹੁਤਾਤ ਨਾਲ ਲਿਖਣ ਬਾਰੇ ਪੁੱਛਿਆ, ਤਾਂ ਉਸ ਦੇ ਇੱਕੋ ਸੰਖੇਪ ਉੱਤਰ ਨੇ ਮੇਰੀ ਤਸੱਲੀ ਕਰਵਾ ਦਿੱਤੀ, "ਜਦੋਂ ਸਾਰੀ ਦੁਨੀਆਂ ਗੂੜ੍ਹੀ ਨੀਂਦ ਦਾ ਆਨੰਦ ਲੈਂਦੀ ਸੁੱਤੀ ਹੁੰਦੀ ਹੈ, ਓਦੋਂ ਜੱਗੀ ਕੁੱਸਾ ਲਿਖਦਾ ਹੁੰਦਾ ਹੈ।" ਮੈਂ ਉਸ ਦੇ ਇਸ ਸਿਰੜ-ਸਿਦਕ, ਲਗਨ ਅਤੇ ਘਾਲਣਾ ਨੂੰ ਪ੍ਰਣਾਮ ਕਰਦੀ ਹੋਈ, ਉਸ ਦੀ ਚੜ੍ਹਦੀ ਕਲਾ ਅਤੇ ਭਵਿੱਖ ਵਿਚ ਅੱਗੇ ਹੋਰ ਕਾਮਯਾਬੀਆਂ ਲਈ ਉਸ ਪ੍ਰਵਰਦਿਗਾਰ ਅੱਗੇ ਅਰਦਾਸ ਕਰਦੀ ਹਾਂ।

-ਸਵਰਨਜੀਤ ਕੌਰ ਰੰਧਾਵਾ
(ਸਵੀ ਰੰਧਾਵਾ)
(ਤਲਵਾੜਾ)
--------------------------------------------
ਇਸ ਨਾਵਲ ਵਿਚ ਪ੍ਰਕਾਸ਼ਿਤ ਹੋਣ ਵਾਲ਼ੇ ਨਾਮ, ਸਥਾਨ ਅਤੇ ਘਟਨਾਵਾਂ ਖ਼ਿਆਲੀ ਹਨ। ਕਿਸੇ ਨਾਂ, ਥਾਂ ਜਾਂ ਘਟਨਾ ਨਾਲ਼ ਕੋਈ ਵਾਸਤਾ ਨਹੀਂ। ਅਗਰ ਕਿਤੇ ਕੋਈ ਮੇਲ ਖਾ ਜਾਵੇ ਤਾਂ ਲੇਖਕ ਅਤੇ ਪਾਠਕ ਜ਼ਿੰਮੇਵਾਰ ਨਹੀਂ!
--------------------------------------------
ਵਿਸ਼ੇਸ਼ ਧੰਨਵਾਦ:

ਸੁਖਦੀਪ ਸਿੰਘ (ਮੋਗਾ)
ਬੇਅੰਤ ਗਿੱਲ (ਮੋਗਾ)
ਸਵਰਨ ਸਿੰਘ ਧਾਲੀਵਾਲ
(ਫ਼ਤਹਿਗੜ੍ਹ ਕੋਰੋਟਾਣਾ)
---------------------------------------
-= ਸਮਰਪਣ =-
---------------------------
ਅਸੀਮ ਅਦਬ-ਸਤਿਕਾਰ ਅਤੇ ਬੜੇ ਮਾਣ ਸਹਿਤ
ਪੰਜਾਬੀ ਫ਼ਿਲਮ ਜਗਤ ਦੀਆਂ ਸਿਰਮੌਰ ਹਸਤੀਆਂ ਅਤੇ ਮੇਰੇ ਮਾਣਯੋਗ ਵੱਡੇ ਬਾਈ
ਸਰਦਾਰ ਸੋਹੀ
ਅਤੇ
ਬੀ. ਐੱਨ. ਸ਼ਰਮਾ ਜੀ
ਨੂੰ
--------------------------------------

## ਕਾਂਡ 1

...ਇੱਕ ਮੇਰੀ ਅੱਖ ਕਾਸ਼ਣੀ
ਦੂਜਾ ਰਾਤ ਦੇ ਅਨੀਂਦਰੇ ਨੇ ਮਾਰਿਆ
ਸ਼ੀਸ਼ੇ ਨੂੰ ਤਰੇੜ ਪੈ ਗਈ,
ਵਾਲ਼ ਵਾਹੁੰਦੀ ਨੇ ਧਿਆਨ ਜਦੋਂ ਮਾਰਿਆ....

ਸ਼ਾਮ ਦਾ ਵੇਲਾ ਸੀ।
ਸਰਦੀਆਂ ਦੀ ਰੁੱਤ ਸੀ। ਪਿੰਡ ਦੀ ਸਾਂਝੀ ਕੱਸੀ ਪੱਟੀ ਜਾ ਰਹੀ ਸੀ। ਕਹੀਆਂ ਨਾਲ਼ ਚੇਪੇ ਸੁੱਟਦੇ ਗੱਭਰੂ ਇੱਕ-ਦੂਜੇ ਤੋਂ ਅੱਗੇ ਹੋ ਕੇ ਜ਼ੋਰ ਲਾ ਰਹੇ ਸਨ। ਸਰਦੀ ਦਾ ਠਰਿਆ ਸੂਰਜ ਬੜੀ ਤੇਜ਼ੀ ਨਾਲ਼ ਹੇਠਾਂ ਨੂੰ ਜਾ ਰਿਹਾ ਸੀ। ਪਰ ਨੌਜਵਾਨਾਂ ਦੇ ਹੌਸਲੇ ਕੰਮ ਦੇ ਡ਼ਰਾਟੇ ਭਰੀ ਜਾ ਰਹੇ ਸਨ। ਹਰ ਇੱਕ ਦੇ ਮਨ ਵਿਚ ਉਤਸ਼ਾਹ ਸੀ। ਜਦ ਬਾਬੇ ਆਦਮ ਵੇਲ਼ੇ ਦੀ ਇਸ ਕੱਸੀ ਨੇ ਤਿਆਰ ਹੋ ਕੇ ਵਗਣ ਲੱਗ ਪੈਣਾਂ ਸੀ ਤਾਂ ਸਾਰੇ ਪਿੰਡ ਨੂੰ ਇਸ ਦਾ ਸੁਖ ਹੋ ਜਾਣਾ ਸੀ। ਸਾਰੇ ਪਿੰਡ ਦੀ ਜ਼ਮੀਨ ਨੂੰ ਨਹਿਰੀ ਪਾਣੀ ਲੱਗਣ ਲੱਗ ਪੈਣਾ ਸੀ।
ਢੋਲ ਖੜਕ ਰਿਹਾ ਸੀ।
ਲਲਕਾਰੇ ਵੱਜ ਰਹੇ ਸਨ।
ਬੱਕਰੇ ਬੁਲਾਏ ਜਾ ਰਹੇ ਸਨ।
ਇੱਕ-ਦੂਜੇ ਨੂੰ ਜ਼ੋਰ ਲਾਉਣ ਲਈ ਵੰਗਾਰਿਆ ਜਾ ਰਿਹਾ ਸੀ। ਹੋਰ ਤਾਂ ਹੋਰ ਬੁੱਢੇ ਬਾਬੇ ਵੀ ਜੁਆਨ ਮੁੰਡਿਆਂ ਨਾਲ 'ਮੜ੍ਹਿੱਕ' ਰਹੇ ਸਨ। ਸਪੀਕਰ 'ਤੇ ਗੀਤ ਚੱਲਣ ਲੱਗ ਪਿਆ, "ਗੱਲ੍ਹ ਲੈ ਗਿਆ ਮੱਕੀ ਦੇ ਟੁੱਕ ਵਰਗੀ...ਨੀ ਮੈਨੂੰ ਕਹਿੰਦਾ ਵੇਖਾਂ ਡੰਡੀਆਂ.....!"

ਗੀਤ ਸੁਣ ਕੇ ਮੁੰਡੀਹਰ ਦੀਆਂ ਚੀਕਾਂ ਸ਼ੁਰੂ ਹੋ ਗਈਆਂ।
-"ਸਾਲ਼ੇ ਕਿੰਨੇ ਲਾਚੜੇ ਐ...!" ਤਾਇਆ ਉਹਨਾਂ ਦੇ ਲਚੜੇਵੇਂ ਨੂੰ ਦੇਖ ਕੇ ਹੱਸ ਪਿਆ।

-"ਦੇਖੀਂ ਤਾਇਆ, ਕਿਤੇ ਜਰ ਨਾ ਖਾ'ਜੀਂ..!" ਗਿੱਪੀ ਨੇ ਪਿੰਡ 'ਚ ਲੱਗਦੇ ਤਾਏ ਨੂੰ 'ਟਾਂਚ' ਕੀਤੀ।
-"ਐਸ ਉਮਰ ਇਲਾਜ ਵੀ ਨੀ ਹੋਣਾਂ..! ਫ਼ਿੜਕੇ ਅਰਗਾ ਤੇਰਾ ਸਰੀਰ ਐ..!"
-"ਛਿਲਕਾਂ ਦਾ ਘੋੜ੍ਹਾ ਜਿਆ ਈ ਲੱਗਦੈ....!"
-"ਓਏ ਦਗੜੋ ਦਿਆ..! ਤੂੰ ਮੈਨੂੰ ਬੁੜ੍ਹਾ ਸਮਝਦੈਂ..?"
-"ਨਹੀਂ...! ਮੈਂ ਤਾਂ ਤੇਰੇ ਭਲੇ ਲਈ ਈ ਆਖਿਐ, ਤਾਇਆ..! ਬੁੱਢੇ ਹੱਡ ਛੇਤੀ ਜੁੜਦੇ ਨੀ, ਕਿਤੇ ਊਂ ਨਾ 'ਖੰਡ ਪਾਠ ਖੋਲ੍ਹਣਾਂ ਪਵੇ, ਤੇਰਾ..!"
-"ਭੇਜ ਕੇ ਦੇਖ'ਲੀਂ ਆਬਦੀ ਬੇਬੇ ਨੂੰ ਮੇਰੇ ਕੋਲ਼ੇ, ਜੇ ਇੱਕੀ ਦੀ 'ਕੱਤੀ ਨਾ ਪਾਈ ਤਾਂ ਗੋਲ਼ੀ ਮਾਰੀਂ, ਸਾਲ਼ਾ ਬਹਿੜਕਿਆਂ ਦਾ..!" ਤਾਇਆ ਮੁਸ਼ਕੜੀਏਂ ਹੱਸਿਆ।
-"ਨਾਲ਼ੇ ਤਾਏ ਕੋਲੋਂ ਮੁੜੀ ਗਲੋਟੇ ਅਰਗੇ ਜੁਆਕ ਸਿੱਟੂ..!" ਇੱਕ ਹੋਰ ਸ਼ੌਕੀਨ ਜਿਹਾ ਬੁੜ੍ਹਾ ਬੋਲਿਆ।
-"ਤੇ ਉਹ ਵੀ ਓਹੋ ਜੌੜੇ..! ਜਿਹੜੇ ਜੰਮਦੇ ਈ ਟਰੈਗਟ ਚਲਾਉਣਗੇ..!" ਤਾਏ ਨੇ ਗੱਲ ਨੂੰ ਦੂਹਰ ਲਾ ਦਿੱਤੀ।
ਹਾਸੜ ਪੈ ਗਈ।
-"..........।" ਗਿੱਪੀ ਕਸੂਤਾ ਫ਼ਸਿਆ ਚੁੱਪ ਵੱਟ ਗਿਆ।
ਉਹ ਤਾਂ ਤਾਏ ਨੂੰ ਚਹੇਡ ਕਰ ਕੇ 'ਪੁੱਠਾ ਪੰਗਾ' ਲੈ ਬੈਠਾ ਸੀ।
-"ਨਾ ਪੰਗੇ ਲੈ ਤਾਇਆ, ਤੇਰੇ ਡੱਬੇ 'ਚੋਂ ਹੁਣ ਗਰੀਸ ਖ਼ਤਮ ਐਂ..! ਮਾੜੇ ਗੱਡੇ ਮਾਂਗੂੰ ਤਾਂ ਤੂੰ ਚੂਕਦਾ ਰਹਿੰਨੈ..!" ਹਾਰੀ ਬਾਜ਼ੀ ਜਿੱਤਣ ਲਈ ਗਿੱਪੀ ਫ਼ੇਰ ਬੋਲਿਆ, "ਤੇਰੇ ਗੋਡਿਆਂ ਦਾ ਚੀਕ ਚਿਹਾੜਾ ਫ਼ਿਰਨੀ ਤੱਕ ਸੁਣਦੈ..!"
ਹਾਸਾ ਫ਼ਿਰ ਉੱਚਾ ਉਠਿਆ।
ਹਾਸਾ ਪਿੰਡ ਦੀ ਜੂਹ ਤੱਕ ਸੁਣਦਾ ਸੀ।
-"ਪਰ ਤੇਰੀ ਬੇਬੇ ਦਾ ਭਾਰ ਚੱਕਣ ਜੋਕਰਾ ਤਾਂ ਮੈਂ ਅਜੇ ਵੀ ਹੈਗਾਂ..! ਕਰੀਂ ਮੇਰੇ ਕੋਲ਼ੇ, ਇੱਕ ਹੱਥ ਨਾਲ਼ ਬਾਲਾ ਕੱਢ ਕੇ ਦਿਖਾਊਂ..!"
-"ਬੱਲੇ...!"
-"ਬਚ ਕੇ ਮੋੜ ਤੋਂ.....!"
-"ਓਏ ਮੁੰਡਿਓ..! ਮਗਜਮਾਰੀ ਨਾ ਕਰੀ ਜਾਓ..! ਥੋਨੂੰ ਪਤੈ, ਪੁਰਾਣੇ ਬੰਦੇ ਮਣ-ਮਣ ਘਿਉ ਖਾ ਜਾਂਦੇ ਸੀ..!"
-"ਤਾਇਆ ਤਾਂ ਹੁਣ ਵੀ ਨੀ ਮਾਣ...!"
-"ਭੀਮ ਸੈਨ ਮਾਂਗੂੰ 'ਕੱਲਾ ਈ ਲਟੈਣ ਚੱਕ ਦੇ..!"
-"ਕੁਛ ਨਾ ਭਾਲ਼, ਤਾਏ ਕੋਲ਼ੇ ਗਿੱਦੜਸਿੰਗੀ ਐ..!"
-"ਗਿੱਦੜਸਿੰਗੀ ਨੀ, ਮੁਸ਼ਕਣ-ਬੂਟ੍ਹੀ ਐ..! ਮੁਸ਼ਕਣ-ਬੂਟ੍ਹੀ..!"
-"ਤਾਇਆ ਤਾਂ ਆਪ ਵੀ ਮੁਸ਼ਕਣ-ਬੂਟ੍ਹੀ ਅਰਗੈ..! "
-"ਚਿਹਰਾ ਤਾਂ ਦੇਖ ਤਾਏ ਦਾ..! ਭਰਿੰਡ ਵਰਗੈ..!"
-"ਲੜਦਾ ਵੀ ਭਰਿੰਡ ਬਣ ਕੇ ਈ ਐ..!"
-"ਠੂੰਹੇਂ ਮਾਂਗੂੰ ਚੋਭ ਪਾਉਂਦੈ..!"
-"ਲੌਂਗਾਂ ਨੂੰ ਮੁਸ਼ਕਣ ਦੇ, ਬਿਸ਼ਨ ਕੁਰੇ ਭਰਜਾਈਏ..!"
-"ਹੈਅ ....ਪੈਜੇ ਥੋਨੂੰ ਪਲੇਗ...! ਬਹਿਜੇ ਥੋਡਾ ਬੇੜਾ..!" ਤਾਇਆ ਪਿੱਟਣ ਵਾਲ਼ਿਆਂ ਵਾਂਗ ਬੋਲਿਆ।
-"ਕੀ ਗੱਲ ਹੋ ਗਈ, ਤਾਇਆ..?"
-"ਕੀ ਕੰਧ ਆ ਡਿੱਗੀ..?"
-"ਪੈਂਚਰ ਜਿਆ ਕਾਹਨੂੰ ਹੋ ਗਿਆ ਤੂੰ...?"
-"ਧਾਹ ਜੀ ਕਾਹਤੋਂ ਮਾਰੀ....???"
-"ਖ਼ਸਮਾਂ ਨੂੰ ਖਾਣਿਓਂ, ਮੇਰੀ ਕਹੀ ਦਾ ਬੈਂਹਾਂ ਟੁੱਟ ਗਿਆ..!" ਤਾਇਆ ਬਿਲਕਣ ਵਾਲ਼ਿਆਂ ਵਾਂਗ ਬੋਲਿਆ, "ਥੋਡਾ ਇਹ ਕਚ੍ਹੀਰਾ ਮੈਨੂੰ ਇੱਕ ਨਾ ਇੱਕ ਦਿਨ ਲੈ ਕੇ ਰਹੂ, ਨਰਕਾਂ ਨੂੰ ਜਾਣਿਓਂ..! ਮੇਰਾ ਛਛਕਾਰ ਕਰਾਓਂਗੇ ਤੁਸੀਂ..!"
-"ਲੈ ਬਈ ਗਿੱਪੀ ਸਿਆਂ, ਤੋੜ'ਤਾ ਤਾਏ ਨੇ ਜੋਸ਼ 'ਚ ਕਹੀ ਦਾ ਬੈਂਹਾਂ, ਤੇਰੀ ਬੇਬੇ ਦਾ ਨਾਂ ਲੈ ਕੇ, ਕਰ ਲੈ ਕੋਈ ਉਪਾਅ, ਨਹੀਂ ਤਾਂ ਨਿਸ਼ਾਨ ਖ਼ਤਰੇ ਆਲ਼ੀ ਸੂਈ 'ਤੇ ਐ..!" ਸ਼ੌਕੀਨ ਬਾਬਾ ਫ਼ਿਰ ਵਾਰੀ ਲੈ ਗਿਆ।
-"ਗੱਲ ਪੁੱਠੀ ਬੋਲ ਗਿਆ..! ਸੂਈ ਖ਼ਤਰੇ ਆਲ਼ੇ ਨਿਸ਼ਾਨ 'ਤੇ ਆਖ, ਬਾਬਾ..!"
-"ਫ਼ੀਮ ਖਾਧੀ 'ਚ ਪਤਾ ਨੀ ਲੱਗਿਆ ਬਾਬੇ ਨੂੰ..! ਜਿਹੋ ਜੀ ਔੜੀ, ਓਹੀ ਗੱਲ ਦੱਬਤੀ..!"
-"ਹੁਣ ਤਾਂ ਬਾਬੇ ਨੂੰ ਕੁਕੜੀ ਵੀ ਹੇਮਾਂ ਮਾਲਣੀ ਲੱਗਦੀ ਐ..!"
-"ਕੱਲ੍ਹ ਇੱਕ ਸੈਂਕਲ ਆਲ਼ਾ ਭਾਈ ਪਿੰਡ 'ਚੋਂ ਆਂਡੇ ਖਰੀਦ'ਦਾ ਫ਼ਿਰੇ-!" ਬਾਬੇ ਨੇ ਹੋਰ ਗੱਲ ਸ਼ੁਰੂ ਕੀਤੀ, "ਲਾਚੜੇ ਜੁਆਕ ਸਾਲ਼ੇ ਰੌਲ਼ਾ ਪਾਉਂਦੇ ਫ਼ਿਰਨ, ਅਖੇ ਮੇਰੀ ਬੇਬੀ ਨੇ ਐਨੇ ਆਂਡੇ ਦਿੱਤੇ ਐ, ਮੇਰੀ ਨੇ ਐਨੇ...! ਵੇਚੇ ਐ ਤਾਂ ਕੋਈ ਕਹੇ ਨਾ, ਆਂਡੇ ਦਿੱਤੇ ਈ ਦੱਸਣ..!"
ਫ਼ਿਰ ਹਾਸੜ ਮੱਚ ਗਈ।
-"ਓਏ ਆਹ ਚੌਂਕੀਦਾਰ ਕਿਵੇਂ ਭੱਜਿਆ ਆਉਂਦੈ..?" ਕਿਸੇ ਨੇ ਪਿੰਡ ਵੱਲ ਝਾਕ ਕੇ ਆਖਿਆ। ਹੱਥ ਦੀ ਓਟ ਉਸ ਨੇ ਸੱਪ ਦੇ ਫ਼ਣ ਵਾਂਗ ਮੱਥੇ 'ਤੇ ਕੀਤੀ ਹੋਈ ਸੀ।
-"ਬਈ ਰੱਬ ਜਾਣੇ..!"
ਕਹੀਆਂ ਰੁਕ ਗਈਆਂ।
ਬੱਕਰੇ ਬੋਲਣੇ ਬੰਦ ਹੋ ਗਏ।
ਲਲਕਾਰੇ ਰੁਕ ਗਏ।
-"ਓਏ ਪਿੰਡ ਆਲ਼ਿਓ...!" ਚੌਂਕੀਦਾਰ ਦੀ ਪੱਤੇ ਵਾਂਗ ਸੁੱਕੀ ਜ਼ੁਬਾਨ ਮਸਾਂ ਹੀ ਹਿੱਲੀ ਸੀ।
ਵਾਹੋਦਾਹੀ ਭੱਜਿਆ ਆਉਂਦਾ ਉਹ ਉਹਨਾਂ ਕੋਲ ਆ ਕੇ ਰੇਤ ਦੀ ਬੋਰੀ ਵਾਂਗ ਡਿੱਗ ਪਿਆ।
-"ਓਏ ਕੀ ਹੋ ਗਿਆ, ਖ਼ਸਮਾਂ ਨੂੰ ਖਾਣਿਆਂ..?" ਕਿਸੇ ਦਾ ਦਿਲ ਨਿਕਲ਼ ਗਿਆ ਸੀ।
-"ਕੋਈ ਗੱਲ ਤਾਂ ਮੂੰਹੋਂ ਦੱਸ...?" ਦੂਜੇ ਨੇ ਲੇਰ ਜਿਹੀ ਮਾਰੀ।
-"ਬੋਲ ਤਾਂ ਸਹੀ, ਸਾਡੇ ਕਾਲ਼ਜੇ ਕਿਉਂ ਕੱਢੀ ਜਾਨੈਂ..?" ਪੰਚਾਇਤ ਮੈਂਬਰ ਨੇ ਉਸ ਨੂੰ ਸੁੱਕੇ ਟਾਹਣ ਵਾਂਗ ਹਲੂਣਿਆਂ।
ਪਰ ਚੌਂਕੀਦਾਰ ਦੀ ਜ਼ੁਬਾਨ ਬੰਦ ਹੋ ਚੁੱਕੀ ਸੀ।
-"ਇਹਦੇ ਮੂੰਹ ਨੂੰ ਪਾਣੀ ਲਾਓ, ਲਹੁਡੀ ਦੇਣਾ ਸੁਰਗ ਨਾ ਸਿਧਾਰ ਜੇ..!" ਤਾਇਆ ਬੋਲਿਆ।
ਚੌਂਕੀਦਾਰ ਦੇ ਮੂੰਹ 'ਚ ਧਾਰ ਬੰਨ੍ਹ ਕੇ ਪਾਣੀ ਪਾਇਆ ਗਿਆ, ਜਿਹੜਾ ਕੁਝ ਉਸ ਦੇ ਅੰਦਰ ਲੰਘ ਗਿਆ ਅਤੇ ਕੁਝ ਬਰਾਛਾਂ ਰਾਹੀਂ ਪਾਸੇ ਡੁੱਲ੍ਹ ਗਿਆ। ਪਰ ਪਾਣੀ ਅੰਦਰ ਜਾਣ ਨਾਲ਼ ਉਹ ਕੁਝ ਸੁਰਤ ਸਿਰ ਹੋ ਗਿਆ ਸੀ।
-"ਭਲਵਾਨਾ..!" ਉਸ ਨੇ ਮਸਾਂ ਹੀ ਮੂੰਹ ਪੱਟਿਆ।
-"ਹਾਂ...ਹਾਂ...? ਬੋਲ ਤਾਂ ਸਹੀ..!" ਭਲਵਾਨ ਉਸ ਦੇ ਮੂੰਹ 'ਤੇ ਨਜ਼ਰ ਦੀ ਸ਼ਿਸ਼ਤ ਗੱਡੀ ਬੈਠਾ ਸੀ।
-"ਚੰਦ ਬਰੀ ਹੋ ਕੇ ਪਿੰਡ ਆ ਗਿਆ...!" ਆਖ ਕੇ ਜਿਵੇਂ ਚੌਂਕੀਦਾਰ ਨੇ ਸਭ ਦੇ ਹੱਥਾਂ ਦੇ ਤੋਤੇ ਉਡਾ ਦਿੱਤੇ।

-"ਉਹ 'ਕੱਲਾ ਨੀ, ਵੱਢਖਾਨਾਂ ਤਲਵਾੜੇ ਆਲ਼ਾ ਗੁਰਦੀਪ ਡਰੈਵਰ ਵੀ ਓਹਦੇ ਨਾਲ਼ ਐ..!" ਕਹਿਣ ਸਾਰ ਜਿਵੇਂ ਚੌਂਕੀਦਾਰ ਬੇਹੋਸ਼ ਹੋ ਗਿਆ ਸੀ।
ਮੌਤ ਵਰਗਾ ਸੰਨਾਟਾ ਛਾ ਗਿਆ।
ਸਹਿਮ ਪਸਰ ਗਿਆ।
ਹਰ ਇੱਕ ਦੇ ਮਨ 'ਤੇ ਇੱਕ ਭੈਅ ਉੱਕਰਿਆ ਗਿਆ ਅਤੇ ਦਿਲਾਂ ਦੀਆਂ ਧੜਕਣਾਂ 'ਚ ਤੂਫ਼ਾਨ ਆ ਗਿਆ ਸੀ।
ਹਰ ਕੋਈ ਡਰੀ ਗਊ ਵਾਂਗ ਝਾਕ ਰਿਹਾ ਸੀ।
ਅਚਾਨਕ ਪਿੰਡ ਵਾਲ਼ੇ ਛੱਪੜ ਵੱਲੋਂ ਬੰਦੂਕ ਦਾ ਫ਼ਾਇਰ ਹੋਇਆ। ਗੋਲ਼ੀ ਨੇ ਜਿਵੇਂ ਅਸਮਾਨ ਪਾੜ ਦਿੱਤਾ ਸੀ ਅਤੇ ਚੱਲੀ ਗੋਲ਼ੀ 'ਟੀਂਅ' ਕਰਦੀ ਸਿੱਧੀ ਅਸਮਾਨ ਨੂੰ ਚੜ੍ਹੀ ਸੀ।
ਪਿੰਡ ਦਾ ਹਰ ਬੰਦਾ ਕਹੀ ਚੁੱਕ ਪਿੰਡ ਨੂੰ ਤਿੱਤਰ ਹੋ ਗਿਆ। ਲੋਕ ਰਾਮ ਗਊਆਂ ਵਾਂਗ ਇੱਕ-ਦੂਜੇ ਦੇ ਪੈਰ ਵੱਢਦੇ ਘਰੋ-ਘਰੀ ਭੱਜੇ ਜਾ ਰਹੇ ਸਨ।
ਸਾਰੀ ਰਾਤ ਗੋਲ਼ੀ ਚੱਲਦੀ ਰਹੀ।
ਬੱਕਰੇ ਬੋਲਦੇ ਰਹੇ।
ਸਾਰਾ ਪਿੰਡ ਸੁੱਸਰੀ ਵਾਂਗ ਸੁੱਤਾ ਰਿਹਾ। ਕਿਸੇ ਦੀ ਹਿੰਮਤ ਨਹੀਂ ਪਈ ਸੀ ਕਿ ਚੰਦ ਦੀਆਂ ਵਰ੍ਹਦੀਆਂ ਗੋਲ਼ੀਆਂ ਨੂੰ ਬੰਦ ਕਰਵਾ ਸਕੇ। ਵੱਜਦੇ ਲਲਕਾਰਿਆਂ ਨੂੰ ਰੋਕ ਸਕੇ ਜਾਂ ਉਸ ਨੂੰ ਗਾਲ਼ਾਂ ਕੱਢਣ ਤੋਂ ਵਰਜ ਸਕੇ।
-"ਤੁਸੀਂ ਮੇਰੀ ਹਿੱਕ ਦੇ ਵਾਲ਼, ਜੁੰਡੀ ਦੇ ਯਾਰ, ਦਰਵੇਸ਼ ਨੇਕੇ ਨਾਲ਼ ਹਿੱਕ ਧੱਕੇ ਕੀਤੇ ਐ, ਉਹਦਾ ਸਾਧ ਬੰਦੇ ਦਾ ਲਹੂ ਪੀਤੈ, ਮੈਂ ਸਾਰਾ ਹਿਸਾਬ ਕਿਤਾਬ ਪੂਰਾ ਕਰੂੰਗਾ, ਥੋਡੀ ਧੀਅ ਦੀ...!" ਚੰਦ ਆਪਣੇ ਯਾਰਾਂ ਨਾਲ਼ ਸਾਰੀ ਰਾਤ ਦਾਰੂ ਪੀਂਦਾ ਰਿਹਾ ਅਤੇ ਪਤਾ ਨਹੀਂ ਕਿਸ-ਕਿਸ ਨੂੰ ਗਾਲ਼ਾਂ ਕੱਢਦਾ ਰਿਹਾ?
ਗੋਲ਼ੀ ਵੀ ਸਾਰੀ ਰਾਤ ਚੱਲਦੀ ਰਹੀ।
ਜਦ ਉਹ ਥੱਕ ਹਾਰ ਕੇ ਸਵੇਰੇ ਜਾ ਕੇ ਸੁੱਤੇ ਤਾਂ ਪਿੰਡ ਦੇ ਲੋਕ ਬਾਹਰ ਨਿਕਲ਼ੇ। ਚੱਲੇ ਕਾਰਤੂਸਾਂ ਦੇ ਖੋਲ ਗਲ਼ੀ ਵਿਚ ਇੰਜ ਪਏ ਸਨ, ਜਿਵੇਂ ਦੀਵਾਲ਼ੀ ਤੋਂ ਅਗਲੇ ਦਿਨ ਪਟਾਕਿਆਂ ਦੇ ਖੋਲ ਪਏ ਹੁੰਦੇ ਨੇ। ਪੁਲੀਸ ਕੋਲ਼ ਜਾਣ ਦਾ ਕੋਈ ਹੀਆਂ ਨਹੀਂ ਕਰਦਾ ਸੀ। ਆ ਬੈਲ ਮੁਝੇ ਮਾਰ, ਜਾਂ ਜਾਂਦੀਏ ਬੁਲਾਏ ਦੁਪਿਹਰਾ ਕੱਟ'ਜਾ ਕਹਿਣ ਤੋਂ ਹਰ ਕੋਈ ਕਤਰਾਉਂਦਾ ਸੀ।

ਜਦ ਤੀਜੇ ਦਿਨ ਪੁਲੀਸ ਨੂੰ ਪਤਾ ਲੱਗਿਆ ਤਾਂ ਸਾਰਾ ਠਾਣਾ ਉਲਰ ਕੇ ਪਿੰਡ 'ਚ ਢੇਰੀ ਹੋ ਗਿਆ।
ਚੰਦ ਅਤੇ ਉਸ ਦੇ ਸਾਥੀ ਪਿੰਡੋਂ ਗ਼ਾਇਬ ਸਨ!
-"ਜੇ ਪਿੰਡ 'ਚ ਕੋਈ ਹੀਮ-ਕੀਮ ਹੋਗੀ, ਕਾਨੂੰਨ ਦੀ ਪੰਜਾਲ਼ੀ ਸਾਰੇ ਪਿੰਡ ਦੀ ਗਿੱਚੀ 'ਤੇ ਟਿਕਣੀ ਐਂ, ਐਨੀ ਸੋਚ ਕਰ ਲਿਓ..!" ਕੁਰਸੀ 'ਤੇ ਬੈਠਦਿਆਂ ਠਾਣੇਦਾਰ ਨੇ ਅਫ਼ਸਰ ਵਾਲ਼ਾ ਦਬਕਾੜਾ ਮਾਰਿਆ।
-"ਪਰ ਹਜ਼ੂਰ, ਪਿੰਡ ਦਾ ਕੋਈ ਕਸੂਰ ਵੀ ਤਾਂ ਦੱਸੋ, ਪੰਜਾਲ਼ੀ ਕਿਹੜੇ ਚਾਅ ਨੂੰ ਗਿੱਚੀ 'ਤੇ ਧਰੋਂਗੇ..?" ਸਰਪੰਚ ਬੋਲਿਆ।
-"ਸਰਪੈਂਚਾ..! ਜਾਗਦਿਆਂ ਨੂੰ ਪੈਂਦੀਂ ਨਾ ਪਾ..! ਬੰਦਾ ਬਣ ਜਾ, ਬੰਦਾ..! ਤੇਰੇ ਪਿੰਡ 'ਚ ਸਾਰੀ ਰਾਤ ਫ਼ੈਰ ਹੋਈ ਜਾਣ, ਤੇ ਤੂੰ ਉਠ ਕੇ ਠਾਣੇ ਵੀ ਨਾ ਆਵੇਂ..? ਕਾਹਦੇ ਲਈ ਚੁਣਿਐਂ ਤੈਨੂੰ ਪਿੰਡ ਨੇ..? ਖਾ ਕੇ ਢਿੱਡ 'ਤੇ ਹੱਥ ਫ਼ੇਰਨ ਨੂੰ ਸਰਪੈਂਚ ਬਣਾਇਐ ਤੈਨੂੰ..?"
-"..........।" ਸਰਪੰਚ ਚੁੱਪ ਸੀ।
ਸਾਰਾ ਪਿੰਡ ਚੁੱਪ ਸੀ।
-"ਪਰ ਉਹਨੇ ਫ਼ੈਰ ਕੀਤੇ ਕਿਉਂ..? ਕੀਹਨੂੰ ਡਰਾਉਂਦਾ ਸੀ..?" ਹੌਲਦਾਰ ਨੇ ਅਗਲਾ ਸੁਆਲ ਖੜ੍ਹਾ ਕੀਤਾ। ਅਜੇ ਤੱਕ ਉਹਨਾਂ ਨੂੰ ਕਿਸੇ ਗੱਲ ਦਾ ਸਿਰਾ ਨਹੀਂ ਲੱਭਿਆ ਸੀ। ਉਹ ਅੱਕਾਂ ਵਿਚ ਹੀ ਡਾਂਗਾਂ ਮਾਰ ਰਹੇ ਸਨ।
-"ਪਤਾ ਨੀ ਜੀ ਕੀਹਨੂੰ ਡਰਾਉਂਦਾ ਸੀ..? ਸਾਨੂੰ ਤਾਂ ਇਹ ਵੀ ਨੀ ਪਤਾ..! ਪਰ ਫ਼ੈਰ ਕਰਨ ਵਾਲ਼ਾ ਚੰਦ ਸੀ...! ਗੋਲ਼ੀ ਚੱਲਦੀ ਵੀ ਨੇਕੇ ਦੇ ਘਰੋਂ ਸੀ..!" ਸਰਪੰਚ ਨੇ ਪੱਲਾ ਝਾੜ ਦਿੱਤਾ। ਉਸ ਨੂੰ ਸੱਚ ਹੀ ਕਿਸੇ ਗੱਲ ਦਾ ਨਹੀਂ ਪਤਾ ਸੀ।
-"ਫ਼ੈਰ ਕਰਨ ਵਾਲ਼ਾ ਤਾਂ ਚੰਦ ਸੀ...! ਉਹ ਤਾਂ ਪਤਾ ਲੱਗ ਈ ਗਿਆ..! ਪਰ ਜਿੰਨਾਂ ਕੁ ਮੈਨੂੰ ਪਤੈ, ਓਹਦੇ ਕੋਲ਼ ਤਾਂ ਕੋਈ ਹਥਿਆਰ ਵੀ ਹੈਨ੍ਹੀ...!"
-"ਰੱਬ ਜਾਣੇ ਜੀ....! ਹਥਿਆਰ ਕਿਤੋਂ ਤਾਂ ਆਏ ਈ ਹੋਣਗੇ...? ਸਾਰੀ ਰਾਤ ਦਿਵਾਲ਼ੀ ਤਾਂ ਬਣਾਈ ਰੱਖੀ ਐ, ਪਤੰਦਰ ਨੇ...! ਮੁੜ ਮੁੜ ਨੇਕੇ ਦਾ ਨਾਂ ਲੈਂਦਾ ਸੀ..!"
-"ਦੁਨੀਆਂ ਨੇ ਕਿਹੜਾ ਨੇਕੇ ਨੂੰ ਜਿਉਣ ਦਿੱਤੈ, ਜਨਾਬ..? ਜਿਹੜਾ ਆਇਆ, ਉਹਦੇ ਪੱਛ ਲਾ ਕੇ ਤੁਰਦਾ ਬਣਿਆਂ, ਡਰਦੇ ਤਾਂ ਹੁਣ ਐਂ, ਜਦੋਂ ਅਗਲੇ ਦਾ ਬੰਦਾ ਪਤੰਦਰ ਬਣ ਕੇ ਖੜ੍ਹ ਗਿਆ..! ਜਦੋਂ ਅਗਲੇ ਨੇਕੇ ਨੂੰ ਤੰਗ ਕਰਦੇ ਸੀ, ਓਦੋਂ ਤਾਂ ਕੋਈ ਕੁਸਕਿਆ ਨਾ..!" ਕਿਸੇ ਬਜ਼ੁਰਗ ਦੇ ਮੂੰਹੋਂ ਸੱਚੀ ਗੱਲ ਆਖ ਹੋ ਗਈ।
ਠਾਣੇਦਾਰ ਤੁਰੰਤ ਬਜ਼ੁਰਗ ਬਾਬੇ ਵੱਲ ਨੂੰ ਝਾਕਿਆ।
-"ਕੀਹਦੀ ਗੱਲ ਕਰਦੈਂ, ਬਾਬਾ..? ਕੌਣ ਤੰਗ ਕਰਦਾ ਸੀ..?" ਨਵੇਂ ਠਾਣੇਦਾਰ ਦੇ ਕੱਖ ਪੱਲੇ ਨਹੀਂ ਪਿਆ ਸੀ।
-"ਸਾਰੇ ਪਿੰਡ ਨੂੰ ਈ ਪਤੈ ਸਰਕਾਰ, ਬੱਸ ਹੁਣ ਸੱਚੀ ਗੱਲ ਬੋਲਣੋ ਡਰਦੇ ਐ, ਬਈ ਕਿਤੇ ਸਾਡੀ ਵਾਰੀ ਨਾ ਆਜੇ..!"
-"ਪਿੰਡ ਤਾਂ ਸਾਰਾ ਤੇਰੇ ਸਾਹਮਣੇ ਖੱਸੀ ਹੋਇਆ ਖੜ੍ਹੈ, ਤੂੰ ਈ ਦੱਸ, ਬਾਬਾ..!" ਠਾਣੇਦਾਰ ਖਿਝ ਕੇ ਬਾਬੇ ਨੂੰ ਬੋਲਿਆ।
-"ਜਿੰਨਾਂ ਲਹੂ ਨੇਕੇ ਤੇ ਗੀਰੋ ਦਾ ਕੌੜੋ ਕੇ ਟੱਬਰ ਨੇ ਪੀਤੈ, ਸਾਰੇ ਪਿੰਡ ਨੂੰ ਈ ਪਤੈ..! ਬਾਹਲ਼ਾ ਮੈਥੋਂ ਕੀ ਅਖਵਾਉਂਦੇ ਓਂ..? ਬੋਤੇ ਦੇ ਢਿੱਡ 'ਚ ਸਾਰੀਆਂ ਈ ਦਾਤਣਾਂ ਹੁੰਦੀਐਂ, ਸਰਕਾਰ..!" ਪੂਰੀ ਗੱਲ ਨਿਤਾਰ ਕੇ ਬਾਬੇ ਨੇ ਠਾਣੇਦਾਰ ਅੱਗੇ ਰੱਖ ਦਿੱਤੀ।
ਠਾਣੇਦਾਰ ਬਾਬੇ ਨੂੰ ਇੱਕ ਪਾਸੇ ਲੈ ਗਿਆ।
ਪਿੰਡ ਦੇ ਲੋਕ 'ਕੁਰਬਲ਼-ਕੁਰਬਲ਼' ਕਰਨ ਲੱਗ ਪਏ।

## ਕਾਂਡ 2

.....ਗੀਰੋ ਦਾ ਪਿਛਲਾ ਨਾਂ ਜੰਗੀਰ ਕੌਰ ਸੀ।
ਜੰਗੀਰ ਕੌਰ ਦੇ ਦੋ ਭਰਾ ਅਤੇ ਤਿੰਨ ਭੈਣਾਂ ਸਨ। ਘਰ ਵਿਚ ਅੰਤਾਂ ਦੀ ਗ਼ਰੀਬੀ ਸੀ। ਜੰਗੀਰ ਕੌਰ ਸ਼ਕਲ ਸੂਰਤ ਤੋਂ ਬਹੁਤੀ ਸੋਹਣੀ ਨਹੀਂ ਸੀ। ਪਰ ਉਸ ਦੇ ਬਾਕੀ ਭੈਣ ਭਰਾ ਕੁਝ ਮੂੰਹ ਮੱਥੇ ਲੱਗਣ ਵਾਲ਼ੇ ਸਨ। ਜੰਗੀਰ ਕੌਰ ਦੇ ਅਗਲੇ ਦੰਦ ਉਚੇ ਸਨ, ਜਿਸ ਕਾਰਨ ਉਸ ਨੂੰ ਉਸ ਦੇ ਭੈਣ ਭਰਾ 'ਦਾਂਦੋ' ਆਖ ਕੇ ਚਿੜਾਉਂਦੇ ਸਨ। ਸਾਡੇ ਸਮਾਜ ਦੀ ਇੱਕ ਦੁਖਦਾਈ ਸੱਚਾਈ ਹੈ ਕਿ ਜੇ ਬੰਦੇ-ਬੁੜ੍ਹੀ ਦੀ ਸ਼ਕਲ ਸੋਹਣੀ ਨਾ ਹੋਵੇ ਤਾਂ ਪੂਰਾ ਪਿਆਰ ਅਤੇ ਸਨਮਾਨ ਸਮਾਜ ਵੱਲੋਂ ਨਹੀਂ ਨਸੀਬ ਹੁੰਦਾ ਅਤੇ ਕਈ ਵਾਰ ਜਨਮ ਦੇਣ ਵਾਲ਼ੇ ਮਾਂ ਬਾਪ ਦਾ ਵਿਵਹਾਰ ਵੀ 'ਪੱਖਪਾਤੀ' ਅਰਥਾਤ ਵਿਤਕਰੇ ਭਰਿਆ ਹੁੰਦਾ ਹੈ। ਮਾਂ ਬਾਪ ਅਤੇ ਭੈਣਾਂ ਭਰਾਵਾਂ ਦਾ ਮੋਹ ਪਾਉਣ ਲਈ ਜੰਗੀਰ ਕੌਰ ਦੇਹ ਤੋੜ ਕੇ ਕੰਮ ਕਰਦੀ। ਪਰ ਗੁਣ ਉਸ ਦਾ ਫ਼ਿਰ ਵੀ ਨਾ ਪੈਂਦਾ। ਸ਼ਾਬਾਸ਼ੇ ਉਸ ਨੂੰ ਫ਼ਿਰ ਵੀ ਕੋਈ ਨਾ ਮਿਲ਼ਦੀ, ਸਗੋਂ ਉਸ ਨੂੰ ਤਰਕਾਂ, ਊਝਾਂ ਦੇ ਵੱਟੇ ਮਾਰੇ ਜਾਂਦੇ ਅਤੇ ਉਹ 'ਢੀਠ' ਜਿਹੀ ਹੋ ਕੇ ਦਿਨ ਤੋੜਨ ਲੱਗੀ। ਪਰ ਕੰਮ ਕਾਜ ਵਿਚ ਉਸ ਨੇ ਫ਼ਿਰ ਵੀ ਵਿਘਨ ਨਾ ਪੈਣ ਦਿੱਤਾ ਅਤੇ ਉਹ ਕੰਮ ਦੀ 'ਨ੍ਹੇਰੀ ਲਿਆਈ ਰੱਖਦੀ। ਪਰ ਸੋਹਣੀ ਨਾ ਹੋਣ ਦੇ ਬਾਵਜੂਦ ਵੀ ਜੰਗੀਰ ਕੌਰ ਦੀਆਂ ਅੱਖਾਂ ਵਿਚ ਮਾਸੂਮੀਅਤ ਸੀ, ਜੋ ਸਾਰੀ ਉਮਰ ਬਰਕਰਾਰ ਰਹੀ।
ਵੱਢਖਾਣਿਆਂ ਦਾ 'ਖੰਡੂ' ਜੰਗੀਰ ਕੌਰ ਦੇ ਪਿੱਛੇ-ਪਿੱਛੇ ਹੀ ਖੇਤਾਂ ਨੂੰ ਤੁਰ ਪੈਂਦਾ।
ਉਹ ਲੰਮੇ ਚਿਰ ਤੋਂ ਉਸ ਦੇ ਪਿੱਛੇ ਨਸੂੜੇ ਦੀ ਗਿੜ੍ਹਕ ਵਾਂਗ ਲੱਗਿਆ ਹੋਇਆ ਸੀ।
-"ਕੀ ਗੱਲ ਐ ਸਰਦਾਰਾ...? ਮੇਰੇ ਮਗਰ ਬਾਹਲ਼ੀਆਂ ਈ ਲਾਅਲ਼ਾਂ ਜੀਆਂ ਸਿੱਟਦਾ ਤੁਰਿਆ ਫ਼ਿਰਦੈਂ..?" ਕੱਚੇ ਰਾਹ 'ਤੇ ਖੜ੍ਹ ਕੇ ਜੰਗੀਰ ਕੌਰ ਨੇ ਆਪਣੀ ਹੱਥ ਵਾਲੀ ਦਾਤੀ ਕਸ ਕੇ ਹੱਥ ਵਿਚ ਫ਼ੜਦਿਆਂ, ਕਰੜੀ ਹੋ ਕੇ ਪੁੱਛ ਲਿਆ।
ਜੰਗੀਰ ਕੌਰ ਦਾ ਸਖ਼ਤ ਰਵੱਈਆ ਦੇਖ ਕੇ 'ਖੰਡੂ' ਇੱਕ ਵਾਰ ਤਾਂ ਪੈਰੋਂ ਹਿੱਲ ਗਿਆ।
ਪਰ ਅਗਲੇ ਪਲ ਸੰਭਲ਼ ਗਿਆ।
-"ਤੂੰ ਮੈਨੂੰ ਸੋਹਣੀ ਬਹੁਤ ਲੱਗਦੀ ਐਂ..!"
-"ਕੁਫ਼ਰ ਨਾ ਤੋਲ ਸਰਦਾਰਾ..! ਥੋਡੀ ਗੁਰੋ ਮੇਰੇ ਨਾਲ਼ੋਂ ਸੌ ਗੁਣਾਂ ਸੋਹਣੀ ਐਂ, ਓਹਦਾ ਖ਼ਿਆਲ ਰੱਖਿਆ ਕਰ, ਕਿਸੇ ਨਾਲ਼ ਉਧਲ਼ ਨਾ ਜਾਵੇ..!"
-"ਤੂੰ ਬੋਲਦੀ ਕਿਵੇਂ ਐਂ..?" ਉਹ ਮਾੜੇ ਇੰਜਣ ਵਾਂਗ ਧੂੰਆਂ ਮਾਰਨ ਲੱਗ ਪਿਆ। ਕਰੋਧ ਨਾਲ਼ ਉਸ ਦੀਆਂ ਬਰਾਛਾਂ 'ਚੋਂ ਝੱਗ ਡਿੱਗੀ।

-"ਸਾਲੀ ਗਿਆਨਣ ਕਿਵੇਂ ਬਣਦੀ ਐ..!"
ਖਰੀਆਂ ਅਤੇ ਸੱਚੀਆਂ ਸੁਣ ਕੇ ਖੰਡੂ 'ਬੁੜ-ਬੁੜ' ਕਰਦਾ ਪਿੰਡ ਦੇ ਰਾਹ ਪੈ ਗਿਆ।
ਮੁੜ ਕਦੇ ਉਹ ਜੰਗੀਰ ਕੌਰ ਦੇ ਰਾਹ ਵਿਚ ਨਾ ਆਇਆ।
ਪਰ ਫ਼ੱਟੜ ਸੱਪ ਵਾਂਗ ਵਿਹੁ ਜਿਹੀ ਜ਼ਰੂਰ ਘੋਲ਼ਦਾ ਰਿਹਾ।
ਜੰਗੀਰ ਕੌਰ ਵੱਡੀ ਹੋਈ ਤਾਂ ਉਸ ਦਾ ਵਿਆਹ ਬਠਿੰਡੇ ਜਿਲ੍ਹੇ ਦੇ ਇੱਕ ਲੋੜਵੰਦ ਪ੍ਰੀਵਾਰ ਵਿਚ ਕਰ ਦਿੱਤਾ ਗਿਆ। ਉਸ ਦੇ ਘਰਵਾਲ਼ਾ ਜੈਲਾ ਵੀ ਸਿੱਧੜ ਜਿਹਾ, ਰੱਬ ਦਾ ਬੰਦਾ ਸੀ। ਸਵੇਰੇ ਸੂਰਜ ਨਿਕਲ਼ਦੇ ਸਾਰ ਉਸ ਨੇ ਕੰਮ 'ਤੇ ਚਲੇ ਜਾਣਾ ਅਤੇ ਦੇਰ ਰਾਤ ਘਰ ਵਾਪਸ ਆਉਂਦਾ ਸੀ। ਜੈਲਾ ਕਿਰਤ ਕਰ ਕੇ ਖਾਣ ਵਾਲ਼ਾ ਬੰਦਾ ਸੀ! ਸਹੁਰੇ ਘਰ ਆ ਕੇ ਜੰਗੀਰ ਕੌਰ ਨੇ ਲੱਕ ਬੰਨ੍ਹ ਲਿਆ। ਘਰਵਾਲ਼ੇ ਨਾਲ਼ ਰਲ਼-ਮਿਲ਼ ਕੇ ਕਣਕਾਂ ਦੀ ਵਾਢੀ ਕਰਵਾਈ, ਨਰਮੇਂ, ਕਪਾਹਾਂ ਚੁਗੇ, ਝੋਨੇ ਝਾੜੇ, ਲੋਕਾਂ ਦੇ ਘਰਾਂ ਦੀ ਸਫ਼ਾਈ ਕੀਤੀ ਅਤੇ ਗੋਹੇ ਕੂੜੇ ਦਾ ਕੰਮ ਕੀਤਾ।
ਜੰਗੀਰ ਕੌਰ ਆਪਣੇ ਪ੍ਰੀਵਾਰ ਵਿਚ ਵੱਡਿਆਂ ਛੋਟਿਆਂ ਦਾ ਸਤਿਕਾਰ ਕਰਦੀ ਰਹੀ ਅਤੇ ਹੱਡ ਤੋੜਵਾਂ ਕੰਮ ਕਰ ਕੇ ਦੋ ਕਮਰਿਆਂ ਦਾ ਮਕਾਨ ਉਸਾਰ ਲਿਆ। ਪਰ ਮਾਣ-ਸਨਮਾਨ ਅਤੇ ਮੋਹ-ਪਿਆਰ ਉਸ ਨੂੰ ਸਹੁਰੇ ਘਰ ਤੋਂ ਫ਼ਿਰ ਵੀ ਨਸੀਬ ਨਾ ਹੋਇਆ। ਜੈਲਾ ਕੰਮ ਤੋਂ ਬਾਅਦ ਨਸ਼ਿਆਂ ਨੂੰ ਬਹੁਤਾ ਮੂੰਹ ਮਾਰਨ ਲੱਗ ਪਿਆ ਸੀ। ਸਾਰੀ ਜ਼ਿੰਦਗੀ ਜੰਗੀਰ ਕੌਰ ਇਸ ਗੱਲ ਨੂੰ ਤਲਕਦੀ-ਤਰਸਦੀ ਰਹੀ ਕਿ ਕੋਈ ਉਸ ਨੂੰ 'ਮੋਹ' ਕਰੇ, ਕੋਈ ਉਸ ਨੂੰ ਪਿਆਰ ਨਾਲ਼ ਬੁਲਾਵੇ। ਪਰ ਉਸ ਦੀ ਇਹ ਰੀਝ ਪੂਰੀ ਨਾ ਹੋਈ। ਉਸ ਦੀ ਇਹ ਸਧਰ ਅਧੂਰੀ ਦੀ ਅਧੂਰੀ ਫੱਟੜ ਸੱਪ ਵਾਂਗ ਉੱਸਲਵੱਟੇ ਲੈਂਦੀ ਰਹੀ। ਜੈਲਾ ਨਸ਼ੇ ਨਾਲ਼ 'ਬਾਬੂ' ਬਣ ਕਬੂਤਰ ਵਾਂਗੂੰ ਅੱਖਾਂ ਮੀਟੀ ਰੱਖਦਾ।
ਇਸ ਦੌਰਾਨ ਜੰਗੀਰ ਕੌਰ ਦੇ ਦੋ ਮੁੰਡੇ ਅਤੇ ਇੱਕ ਧੀ ਜੰਮੀ। ਹੁਣ ਜੰਗੀਰੋ ਬੱਚਿਆਂ ਨਾਲ਼ ਪਰਚਣ ਲੱਗ ਪਈ ਸੀ। ਪਰ ਬੱਚੇ ਵੀ ਆਪਣੇ ਬਾਪ ਵਾਂਗ ਆਪ-ਮਤੇ ਅਤੇ ਨਿਰਮੋਹੇ ਜਿਹੇ ਹੀ ਸਨ। ਉਹਨਾਂ ਨੇ ਵੀ ਜੰਗੀਰ ਕੌਰ ਨੂੰ ਬਹੁਤਾ ਮਾਂ ਵਾਲ਼ਾ ਪ੍ਰੇਮ ਨਾ ਦਿੱਤਾ। ਜੰਗੀਰੋ ਮੋਹ-ਪ੍ਰੇਮ ਪੱਖੋਂ ਖੜਸੁੱਕ ਟਾਹਲੀ ਵਾਂਗ ਹੀ ਸੱਖਣੀ ਰਹੀ। ਉਸ ਦੇ ਅੰਦਰ ਚਾਅ ਜਿਹਾ ਹੀ ਸੀ ਕਿ ਕੋਈ ਉਸ ਨੂੰ ਮੋਹ-ਪਿਆਰ ਨਾਲ਼ ਹਾਕ ਮਾਰੇ, ਚਾਹੇ ਮੇਰੀ ਜਿੰਦ-ਜਾਨ ਲੈ ਲਵੇ। ਪਰ ਕਾਮ ਦੇ ਭੁੱਖੇ ਭੇੜ੍ਹੀਆਂ ਤੋਂ ਜੰਗੀਰ ਕੌਰ ਨੂੰ ਅਥਾਹ ਨਫ਼ਰਤ ਸੀ, ਜੋ ਸਿਰਫ਼ ਉਸ ਦਾ ਸਰੀਰ ਹੀ ਨੋਚਣਾਂ ਚਾਹੁੰਦੇ ਸਨ ਅਤੇ ਉਹ ਉਹਨਾਂ ਖ਼ੁਦਗਰਜ਼ਾਂ ਨੂੰ ਲੰਮੇ ਹੱਥੀਂ ਲੈਂਦੀ ਸੀ।
ਹਰਨੇਕ ਨੂੰ ਸਾਰੇ 'ਨੇਕਾ' ਆਖ ਕੇ ਬੁਲਾਉਂਦੇ ਸਨ।
ਜ਼ਿਮੀਦਾਰ ਘਰਾਣੇ ਵਿਚ ਜੰਮਿਆਂ ਨੇਕਾ ਬੜਾ ਬਣਦਾ-ਠਣਦਾ, ਸ਼ੌਕੀਨ ਗੱਭਰੂ ਸੀ। ਮਾੜੇ ਪਹਿਲਵਾਨ ਵਰਗਾ ਉਸ ਦਾ ਸਰੀਰ ਸੀ। ਨੇਕਾ ਆਪਣੀ ਦਾਹੜੀ ਕਤਰ ਕੇ ਅਤੇ ਪੂਰੇ ਖ਼ਤ ਕੱਢ ਕੇ ਰੱਖਦਾ ਸੀ। ਉਸ ਦੀ ਡੰਡੇ ਵਾਂਗ ਆਕੜੀ ਕੁੰਢੀ ਮੁੱਛ 'ਤੇ ਮੋਰ ਬੈਠਦਾ ਸੀ। ਗੁਜ਼ਾਰੇ ਜੋਕਰੀ ਜ਼ਮੀਨ ਸੀ। ਬਾਪ ਨੰਬਰਦਾਰ ਰਿਹਾ ਸੀ। ਪਰ ਜ਼ਮੀਨ ਥੋੜੀ ਹੋਣ ਕਾਰਨ ਘਰ ਦਾ ਤੋਰਾ ਤੋਰਨ ਲਈ ਉਹਨਾਂ ਨੇ ਭੇਡਾਂ ਬੱਕਰੀਆਂ ਰੱਖੀਆਂ ਹੋਈਆਂ ਸਨ, ਜਿਹਨਾਂ ਨੂੰ ਨੇਕੇ ਦਾ ਗੂੰਗਾ ਭਰਾ ਚਾਰਦਾ ਸੀ। ਨੇਕੇ ਦਾ ਇੱਕ ਹੀ ਭਰਾ ਸੀ ਅਤੇ ਇੱਕ ਹੀ ਭੈਣ! ਭਰਾ ਗੂੰਗਾ ਸੀ, ਜਿਸ ਦੀ ਗੱਲ ਸਮਝਣ ਲਈ ਬੰਦੇ ਨੂੰ ਦਿਮਾਗ ਨਾਲ਼ ਯੁੱਧ ਕਰਨਾ ਪੈਂਦਾ ਸੀ। ਜੱਦੋਜਹਿਦ ਕਰਨੀ ਪੈਂਦੀ। ਸਮਾਂ ਪਾ ਕੇ ਭੇਡਾਂ ਬੱਕਰੀਆਂ ਚਾਰਨ ਦਾ ਕੰਮ ਨੇਕੇ ਨੇ ਸੰਭਾਲ਼ ਲਿਆ। ਚਾਹੇ ਭੇਡਾਂ ਬੱਕਰੀਆਂ ਦਾ ਇੱਜੜ ਚਾਰਨਾ ਜੱਟ ਲਈ ਇੱਕ 'ਵੰਗਾਰ' ਸੀ, ਇੱਕ ਮਿਹਣਾ ਸੀ, ਪਰ ਜ਼ਿੰਦਗੀ ਦਾ ਗੁਜ਼ਾਰਾ ਤਾਂ ਕਿਸੇ ਨਾ ਕਿਸੇ ਤਰ੍ਹਾਂ ਕਰਨਾ ਹੀ ਸੀ। ਜੰਗੀਰ ਕੌਰ ਦਾ ਸਹੁਰਾ ਅਤੇ ਨੇਕੇ ਦਾ ਜੱਦੀ ਪਿੰਡ ਡੇਢ ਕੁ ਮੀਲ ਦੀ ਵਿੱਥ 'ਤੇ, ਨੇੜੇ-ਨੇੜੇ ਹੀ ਸਨ। ਨੇਕੇ ਦੀ ਭੈਣ ਜੀਤੀ ਮੋਗੇ ਜਿਲ੍ਹੇ ਦੇ ਇੱਕ ਨਿੱਕੇ ਜਿਹੇ ਪਿੰਡ ਵਿਚ ਵਿਆਹੀ ਹੋਈ ਸੀ।
ਨੇਕਾ ਸੁਭਾਹ ਦਾ ਬਹੁਤ ਰਲ਼ਾਉਟਾ ਅਤੇ ਰੰਗੀਨ ਬੰਦਾ ਸੀ।
ਭੇਡਾਂ ਬੱਕਰੀਆਂ ਚਾਰਦਾ ਹੋਣ ਕਾਰਨ ਉਸ ਨੂੰ ਬੋਲਣ ਦੀ ਕੁਝ ਜ਼ਿਆਦਾ ਹੀ ਬਾਣ ਪੈ ਗਈ ਸੀ। ਭੇਡਾਂ ਬੱਕਰੀਆਂ ਚਾਰਦਾ ਉਹ ਵਾਰਿਸ ਸ਼ਾਹ ਦੀ ਹੀਰ ਦੀ ਰਸੀਲੀ ਹੇਕ ਕੱਢਦਾ ਤਾਂ ਰੁੱਖਾਂ 'ਤੇ ਬੈਠੇ ਪੰਛੀ ਆਪਣਾ ਸਾਹ ਰੋਕ ਲੈਂਦੇ। ਵਗਦੀ ਪੌਣ ਦਮ ਮਾਰ ਕੇ ਸੁਣਨ ਲੱਗਦੀ। ਰੁੱਖ ਝੂੰਮਣ ਲੱਗ ਪੈਂਦੇ। ਆਲ਼ੇ ਦੁਆਲ਼ੇ ਦੇ ਖੇਤਾਂ ਵਿਚ ਕੰਮ ਕਰਨ ਵਾਲ਼ੇ ਲੋਕ 'ਵਾਹ-ਵਾਹ' ਕਰ ਉਠਦੇ। ਇੱਕ ਦਿਨ ਜਦ ਹੀਰ ਗਾਉਂਦੇ ਨੇਕੇ ਦੀ ਮਾਖਿਓਂ ਮਿੱਠੀ ਅਵਾਜ਼ ਵੱਟਾਂ 'ਤੇ ਘਾਹ ਖੋਤਦੀ ਜੰਗੀਰੋ ਦੇ ਕੰਨੀਂ ਪਈ ਤਾਂ ਜੰਗੀਰੋ ਨੂੰ ਇੰਜ ਮਹਿਸੂਸ ਹੋਇਆ, ਜਿਵੇਂ ਕਿਸੇ ਨੇ ਉਸ ਦੇ ਕੰਨਾਂ ਵਿਚ ਸ਼ਹਿਦ ਚੋਅ ਦਿੱਤਾ ਹੋਵੇ, ਜਿਸ ਦੀ ਮਿਠਾਸ ਧੁਰ ਰੂਹ ਤੱਕ ਪਹੁੰਚ ਗਈ ਸੀ। ਉਸ ਨੂੰ ਮਹਿਸੂਸ ਹੋਇਆ ਕਿ ਜ਼ਿੰਦਗੀ ਦੀ ਕਿਸੇ ਮਿਠਾਸ ਦਾ ਆਨੰਦ ਉਸ ਨੇ ਪਹਿਲੀ ਵਾਰ ਮਾਣਿਆਂ ਸੀ। ਕਿਸੇ ਆਨੰਦ ਨਾਲ਼ ਉਹ ਧੁਰ ਅੰਦਰ ਤੱਕ ਭਿੱਜ ਗਈ ਸੀ।
...ਅਸਲ ਵਿਚ ਗੋਹੇ ਕੂੜੇ ਤੋਂ ਵਿਹਲੀ ਹੋ ਕੇ ਜੰਗੀਰੋ ਆਪਣੇ ਨਾਲ਼ ਦੀਆਂ ਕੁਝ ਔਰਤਾਂ ਨਾਲ਼ ਖੇਤਾਂ ਵਿਚੋਂ ਘਾਹ ਖੋਤਣ ਚਲੀ ਜਾਂਦੀ। ਘਰ ਵਿਚ ਇੱਕੋ-ਇੱਕ ਮੱਝ ਦੀ ਜ਼ਿੰਮੇਵਾਰੀ ਸਿਰਫ਼ ਅਤੇ ਸਿਰਫ਼ ਜੰਗੀਰੋ ਉਪਰ ਹੀ ਸੀ। ਤਮਾਮ ਕੰਮਾਂ-ਕਾਰਾਂ ਤੋਂ ਵਿਹਲੀ ਹੋ ਕੇ ਉਹ ਗੁਆਂਢਣਾਂ ਨਾਲ਼ ਘਾਹ ਖੋਤਣ ਚਲੀ ਜਾਂਦੀ। ਇਕੱਠੀਆਂ ਹੋਈਆਂ ਔਰਤਾਂ ਡੇੜ-ਦੋ ਮੀਲ ਤੱਕ ਚਲੀਆਂ ਜਾਂਦੀਆਂ। ਉਧਰ ਬੀੜ ਵਿਚ ਭੇਡਾਂ-ਬੱਕਰੀਆਂ ਚਾਰਦੇ ਨੇਕੇ ਨਾਲ਼ ਉਹਨਾਂ ਦਾ ਮੇਲ ਹੋ ਜਾਂਦਾ। ਨੇਕਾ ਉਹਨਾਂ ਨੂੰ ਦੇਖ ਕੇ ਹੀਰ ਦਾ ਰਾਗ ਛੇੜ ਲੈਂਦਾ। ਉਸ ਦੀ ਅਵਾਜ਼, ਵੈਰਾਗ ਅਤੇ ਗਾਉਣ ਦਾ ਅੰਦਾਜ਼ ਜੰਗੀਰੋ ਦਾ ਕਾਲ਼ਜਾ ਕੱਢ ਲੈਂਦਾ ਅਤੇ ਉਹ ਠੰਢਾ ਹਾਉਕਾ ਭਰ ਕੇ ਮਨ ਵਿਚ ਸੋਚਦੀ ਕਿ ਕਾਸ਼, ਨੇਕਾ ਮੇਰਾ ਪਤੀ ਹੁੰਦਾ! ਉਹ ਅੰਦਰੇ-ਅੰਦਰ ਨੇਕੇ 'ਤੇ ਮਰ ਮਿਟੀ ਸੀ। ਉਹ ਨੇਕੇ 'ਤੇ ਆਪਣੀ ਜਾਨ ਨਿਸ਼ਾਵਰ ਕਰ ਸਕਦੀ ਸੀ, ਪਰ ਉਸ ਨੂੰ ਕੁਝ ਕਹਿਣ ਲਈ ਜੰਗੀਰੋ ਦਾ ਕਦੇ ਦਿਲ ਨਹੀਂ ਪਿਆ ਸੀ।
ਇੱਧਰ ਜਦ ਜੰਗੀਰੋ ਰਹੱਸਮਈ ਅਤੇ ਮਰ ਮਿਟਣ ਵਾਲ਼ੇ ਅੰਦਾਜ਼ ਨਾਲ਼ ਨੇਕੇ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਦੀ ਤਾਂ ਨੇਕੇ ਅੰਦਰ ਵੀ ਪਤਾ ਨਹੀਂ ਕੋਈ 'ਝੋਕਾ' ਜਿਹਾ ਫ਼ਿਰ ਜਾਂਦਾ ਅਤੇ ਉਸ ਨੂੰ

ਜੰਗੀਰੋ ਤਮਾਮ ਦੁਨੀਆਂ ਨਾਲ਼ੋਂ ਸੋਹਣੀ ਨਜ਼ਰ ਆਉਣ ਲੱਗਦੀ। ਜਦ ਵੀ ਉਹ ਘਾਹ ਖੋਤਣ ਆਉਂਦੀਆਂ ਔਰਤਾਂ ਨੂੰ ਦੇਖਦਾ ਤਾਂ ਤੁਰੰਤ ਇੱਟਾਂ ਦਾ ਚੁੱਲ੍ਹਾ ਬਣਾ ਕੇ ਚਾਹ ਬਣਾਉਣ ਲੱਗ ਪੈਂਦਾ। ਚਾਹ ਤਾਂ ਇੱਕ ਤਰ੍ਹਾਂ ਦਾ ਬਹਾਨਾ ਸੀ। ਦਰਸ਼ਣ ਤਾਂ ਉਹ ਅਸਲ ਵਿਚ ਰੱਜ ਕੇ ਜੰਗੀਰੋ ਦੇ ਪਾਉਣੇ ਚਾਹੁੰਦਾ ਸੀ। ਦੂਜੀਆਂ ਔਰਤਾਂ ਤੋਂ ਅੱਖ ਬਚਾ ਕੇ ਉਹ ਜੰਗੀਰੋ ਦੀ ਚਾਹ ਵਿਚ ਦੁੱਧ ਵੀ ਜ਼ਿਆਦਾ ਪਾ ਦਿੰਦਾ ਸੀ। ਉਹ ਵੀ ਜੰਗੀਰੋ ਲਈ ਰੂਹ-ਹਿਰਦੇ ਤੋਂ ਮਰ ਮਿਟਿਆ ਸੀ ਅਤੇ ਕੁਰਬਾਨ ਹੋਣ ਲਈ ਤਿਆਰ ਸੀ।
-"ਵੇ ਨੇਕਿਆ..!" ਜੰਗੀਰੋ ਦੇ ਨਾਲ਼ ਦੀ ਔਰਤ ਇੱਕ ਦਿਨ ਬੋਲੀ।
-"ਹਾਂ..? ਬੋਲ??" ਉਸ ਨੇ ਮਿੱਟੀ ਨਾਲ਼ ਪਿੱਤਲ਼ ਦੀ ਪਤੀਲੀ ਮਾਂਜਦਿਆਂ ਪੁੱਛਿਆ।
-"ਵੇ ਜਿੱਧਰ ਅਸੀਂ ਜਾਨੀਐਂ, ਓਧਰ ਈ ਤੇਰਾ ਇੱਜੜ ਫ਼ਿਰਦਾ ਹੁੰਦੈ, ਇਹ ਕੀ ਮਾਜਰੈ..?"
-"ਉਠ ਨੀ ਭਾਬੀਏ ਉਠ ਕੇ ਖ਼ੈਰ ਘੱਤੀਂ, ਵਾਹ ਪੈ ਗਿਆ ਨਾਲ਼ ਕੁਪੱਤਿਆਂ ਦੇ...! ਦਿਲਾਂ ਨੂੰ ਦਿਲਾਂ 'ਚ ਰਾਹ ਹੁੰਦੇ ਐ ਕਮਲ਼ੀਏ..! ਮੇਲੇ ਤਾਂ ਰੱਬ ਕਰਵਾਉਂਦੈ..! ਹੋਰ ਮੈਂ ਕਿਹੜਾ ਪਰਮਟ ਕਟਵਾ ਕੇ ਇੱਜੜ ਐਧਰ ਲਿਆਉਨੈਂ, ਜਾਂ ਮਿਥ ਕੇ ਲਿਆਉਨੈਂ..?" ਨੇਕੇ ਨੇ ਅਸਲੋਂ ਮਨ ਦੀ ਸੱਚੀ ਗੱਲ ਆਖੀ। ਪਰ ਆਖਦੇ ਦੀ ਉਸ ਦੀ ਅੱਖ ਮੱਲੋਮੱਲੀ ਜੰਗੀਰੋ ਵੱਲ ਨੂੰ ਤਿਲ੍ਹਕ ਗਈ। ਜੰਗੀਰੋ ਨੇ ਵੀ ਸ਼ਰਮ ਨਾਲ਼ ਨੀਵੀਂ ਪਾ ਲਈ। ਮੂੰਹ ਉਸ ਦਾ ਪੇਂਦੂ ਬੇਰ ਵਾਂਗ ਲਾਲ ਹੋ ਗਿਆ ਸੀ। ਮੁੱਖ ਦੀ ਸੰਧੂਰੀ ਲਾਲੀ ਦੇਖ ਕੇ ਨੇਕੇ ਦੇ ਸੀਨੇ ਆਰੀ ਫ਼ਿਰ ਗਈ ਅਤੇ ਉਹ ਜ਼ਖ਼ਮੀ ਕਾਲ਼ਜੇ ਨੂੰ ਪਤਾ ਨਹੀਂ ਕਿੰਨਾਂ ਕੁ ਚਿਰ ਘੁੱਟ ਕੇ ਫ਼ੜੀ ਬੈਠਾ ਰਿਹਾ। ਇਸ ਜ਼ਖ਼ਮ ਵਿੱਚੋਂ ਉਸ ਨੂੰ ਅਜੀਬ ਆਨੰਦ ਆ ਰਿਹਾ ਸੀ।
ਹੁਣ ਜੰਗੀਰੋ ਨੂੰ ਵੀ ਮਹਿਸੂਸ ਹੋਣ ਲੱਗਿਆ ਸੀ ਕਿ ਨੇਕਾ ਉਸ ਦੇ ਦਿਲ 'ਚ ਵਸ ਚੁੱਕਿਆ ਸੀ।
ਨੇਕੇ ਦਾ ਚਾਹ ਵਿਚ ਵੱਧ ਦੁੱਧ ਪਾਉਣ ਦਾ ਕਾਰਜ ਨਿਰੰਤਰ ਜਾਰੀ ਰਿਹਾ।
ਕਦੇ-ਕਦੇ ਨਾਲ਼ ਦੀ ਤੇਜ਼ ਤਰਾਰ ਔਰਤ ਭਾਨੋਂ ਵਿਅੰਗਮਈ ਪੁੱਛ ਲੈਂਦੀ:
-"ਵੇ ਨੇਕਿਆ, ਤੂੰ ਜੰਗੀਰੋ ਦੀ ਚਾਹ 'ਚ ਜਿਆਦੇ ਦੁੱਧ ਪਾਉਨੈਂ, ਤੇ ਸਾਡੀ 'ਚ ਘੱਟ..!"
ਨੇਕਾ ਉਚੀ-ਉਚੀ ਹੱਸ ਪਿਆ।
-"ਓਏ ਬੇਬੇ ਮੇਰੀਏ, ਇਹਦੀ ਚਾਹ ਥੋੜੀ ਸੀ, ਏਸ ਲਈ ਹੋਰ ਦੁੱਧ ਪਾਉਣਾ ਪੈ ਗਿਆ..! ਲਿਆ ਤੇਰੇ ਆਲ਼ੀ ਚਾਹ 'ਚ ਵੀ ਪਾ ਦਿਆਂ, ਕਿਤੇ ਹਾਉਕਾ ਨਾ ਲੈ ਜਾਈਂ..! ਵਹਿਮ ਦਾ 'ਲਾਜ ਵੀ ਕੋਈ ਨੀ ਹੁੰਦਾ..! ਬੱਕਰੀ ਦੇ ਦੁੱਧ ਨਾਲ਼ ਤਾਂ ਇਹ ਕਿਤੇ ਮੱਲ ਨਾ ਢਾਹੁੰਣ ਲੱਗ ਪਵੇ, ਲਿਆ ਉਰ੍ਹਾਂ ਕਰ ਕੱਪ, ਦੁੱਧ ਪਾਵਾਂ...! ਮਾੜੀ ਨੀਅਤ ਆਲ਼ੀ...!"
-"ਵੇ ਜਾਹ ਵੇ ਦਫ਼ਾ ਹੋ..! ਟੁੱਟ ਪੈਣਿਆਂ, ਮੈਂ ਹਾਉਕਾ ਕਾਹਦੇ ਵਾਸਤੇ ਲੈਣਾਂ ਸੀ..? ਚਾਹ ਇਹਦੀ ਨਿੱਤ ਈ ਥੋੜੀ ਰਹਿ ਜਾਂਦੀ ਐ..? ਤੂੰ ਜਾਗਦਿਆਂ ਨੂੰ ਪੈਂਦੀਂ ਨਾ ਪਾ, ਮੇਰੀ ਅੱਖ ਵੀ ਇੱਲ੍ਹ ਅਰਗੀ ਐ..! ਤੇਰੀ ਘਤਿੱਤ ਮੈਂ ਦੋ ਮੀਲ ਤੋਂ ਦੇਖ ਲੈਨੀ ਐਂ..!"
ਨਾਲ਼ ਬੈਠੀਆਂ ਔਰਤਾਂ ਵੀ ਹੱਸ ਪਈਆਂ।
ਪਰ ਜੰਗੀਰੋ ਨੂੰ ਇਹ ਗੱਲਾਂ ਪਤਾ ਨਹੀਂ ਕਿਉਂ ਚੰਗੀਆਂ-ਚੰਗੀਆਂ ਲੱਗਦੀਆਂ ਅਤੇ ਉਸ ਅੰਦਰ ਕੋਈ ਚਾਅ ਚਾਂਭੜਾਂ ਮਾਰਨ ਲੱਗ ਜਾਂਦਾ ਕਿ ਸ਼ੁਕਰ ਹੈ ਕਿ ਮੇਰੀ ਪੂਰੀ ਜ਼ਿੰਦਗੀ ਵਿਚ ਕਿਸੇ ਨੇ ਤਾਂ ਮੈਨੂੰ ਚੰਗਾ ਸਮਝਿਆ...। ਕਿਸੇ ਨੇ ਤਾਂ ਮੈਨੂੰ ਅਹਿਮੀਅਤ ਦਿੱਤੀ...। ਕੋਈ ਤਾਂ ਰੂਹ ਤੋਂ ਮੇਰੇ ਨੇੜੇ ਹੋਇਆ...। ਕਿਸੇ ਨੂੰ ਤਾਂ ਮੇਰੇ ਪ੍ਰਤੀ ਅਪਣੱਤ ਜਾਗੀ...।
-"ਵੇ ਨੇਕਿਆ, ਤੂੰ ਅਜੇ ਤੱਕ ਵਿਆਹ ਕਿਉਂ ਨੀ ਕੀਤਾ..?" ਉਸ ਤੇਜ਼ ਤਰਾਰ ਔਰਤ ਨੇ ਨੇਕੇ ਨੂੰ ਮਾਖੌਲ ਨਾਲ਼ ਕਿਹਾ।
-"ਅਜੇ ਸੰਜੋਗਾਂ 'ਚ ਫ਼ਰਕ ਐ, ਭਾਬੀਏ..! ਜਦੋਂ ਬੰਦੇ 'ਤੇ ਵਕਤ ਪੈਂਦੈ ਤਾਂ ਸੁੱਬੀ ਵੀ ਸੱਪ ਬਣ ਜਾਂਦੀ ਐ...! ਤੇਰੇ ਅਰਗੀਆਂ ਭਰਜਾਈਆਂ ਈ ਵੈਰੀ ਬਣੀਆਂ ਰਹੀਆਂ...!"
-"ਮੈਂ ਤੇਰੀ ਭਾਬੀ ਕਿਹੜੇ ਪਾਸਿਓਂ ਲੱਗੀ ਵੇ, ਜਮਦੂਤਾ..? ਤੂੰ ਮਹਿਮੇ ਪਿੰਡ ਦਾ ਤੇ ਮੈਂ ਬੁਰਜ ਦੀ..!"

-"ਟੱਪ ਉਠਾ ਨ੍ਹਾ..? ਓਇ ਤੂੰ ਫ਼ਿਕਰ ਨਾ ਕਰ..! ਮੇਰੇ ਆਲ਼ਾ ਤਾਂ ਰੋਟੀ 'ਤੇ ਮੱਖਣ ਧਰ ਕੇ ਖਾਂਦਾ ਐ, ਜਿਸ ਦਿਨ ਨਛੱਤਰ ਸਿੱਧੇ ਹੋ ਗਏ, ਲੈ ਆਵਾਂਗੇ..! ਨਾਲ਼ੇ ਤੈਨੂੰ ਮੇਰੀ ਕਾਹਦਾ ਚਿੰਤਾ..? ਮਰਾਂ, ਚਾਹੇ ਜੀਵਾਂ..! ਚਿੰਤਾ ਕਰਨ ਵਾਲ਼ਾ ਔਹ ਲੀਲੀ ਛੱਤ ਆਲ਼ਾ ਜਿਉਂ ਬੈਠੈ..! ਚਿੜੀਆਂ ਦਾ ਵੀ ਓਹੀ, ਤੇ ਬਾਜਾਂ ਦਾ ਵੀ ਓਹੀ...! ਉਹ ਤੇਰੇ ਮਾਂਗੂੰ ਮਾੜੀ ਨੀਤ ਵਾਲ਼ਾ ਥੋੜ੍ਹੋ ਐ...?"
ਹਾਸੜ ਮੱਚ ਗਈ।
-"ਤੁਸੀਂ ਅਗਲੇ ਹਫ਼ਤੇ ਮੇਰਾ ਇੱਕ ਕੰਮ ਈ ਕਰ ਦਿਓ..!" ਨੇਕਾ ਬੋਲਿਆ।
-"ਵਿਆਹ ਆਲ਼ਾ ਕੰਮ ਤੇਰਾ ਅਸੀਂ ਜਮਾਂ ਨੀ ਕਰਦੀਆਂ..!" ਭਾਨੋਂ ਬੋਲੀ।
-"ਕੀ ਨੰਗੀ ਨਹਾ ਲਊ ਤੇ ਕੀ ਨਚੋੜ ਲਊ..? ਜਿਹੜਾ ਕੰਮ ਤੇਰੇ ਕਰਨ ਆਲ਼ੈ, ਓਸੇ ਦਾ ਸੁਆਲ ਈ ਪਾਊਂਗਾ, ਹੋਰ ਕੰਮ ਦਾ ਸੁਆਲ ਤੈਨੂੰ ਜਮਾਂ ਨੀ ਪਾਉਂਦਾ..!"
-"ਲੈ ਦੱਸ..?"
-"ਇੱਕ ਤਾਂ ਅਗਲੇ ਹਫ਼ਤੇ ਮੇਰੀ ਕਪਾਹ ਚੁਗਣ ਆਲੀ ਐ ਤੇ ਇੱਕ ਖੇਤ ਆਲ਼ੇ ਕੋਠੇ ਦੀ ਛੱਤ ਲਿੱਪਣ ਆਲ਼ੀ ਐ!"
-"ਕਪਾਹ ਤਾਂ ਤੇਰੀ ਅਸੀਂ ਚੁਗਵਾ ਦਿਆਂਗੀਆਂ, ਪਰ ਆਬਦੇ ਕੋਠੇ ਦੀ ਛੱਤ ਤਾਂ ਆਬਦੀ ਐਸ ਮਜਾਜਣ ਤੋਂ ਲਿਪਵਾ ਲਈਂ, ਜੀਹਨੂੰ ਨਿੱਤ ਦੁੱਧ ਪਾ-ਪਾ ਦਿੰਨੈਂ ਚਾਹ 'ਚ..!" ਜਦ ਭਾਨੋਂ ਨੇ ਜੰਗੀਰੋ ਵੱਲ ਹੱਥ ਕਰ ਕੇ ਕਿਹਾ ਤਾਂ ਉਸ ਦਾ ਮੂੰਹ ਫ਼ਿਰ ਲਾਲ-ਝਰੰਗ ਹੋ ਗਿਆ ਅਤੇ ਉਸ ਦਾ ਦਿਲ ਦੁਰਮਟ ਵਾਂਗ ਹਿੱਕ 'ਚ ਵੱਜਣ ਲੱਗ ਪਿਆ।
-"ਨਖ਼ਰੋ ਮਾਸੀ ਤਾਂ ਤੂੰ ਐਂ, ਭਾਨੋਂ..! ਇਹ ਤਾਂ ਬਿਚਾਰੀ ਸੀਲ ਈ ਬੜੀ ਐ, ਜਿਵੇਂ ਕਹਾਂਗੇ ਮੰਨ ਲਊਗੀ..!"
-"ਇਹਨੂੰ ਐਨੀ ਸਰੀਫ਼ ਵੀ ਨਾ ਸਮਝ..! ਮਾਰਨਖੰਡੀ ਵੀ ਬਥੇਰੀ ਐ..! ਢਿੱਡ ਪਾੜ-ਦੂ ਕਦੇ..! ਪੇਕੀਂ ਵੱਢਖਾਣਿਆਂ ਦੇ ਖੰਡੂ ਨੂੰ ਇਹ ਮਾਰਨ ਪੈਗੀ ਸੀ..!"
-"ਪਰ ਮੈਨੂੰ ਨੀ ਮਾਰਦੀ..! ਮੇਰੇ ਦੁਆਲ਼ੇ ਤਾਂ ਪੂਛ ਹਿਲਾਉਂਦੀ ਐ ਜਿਉਣ ਜੋਕਰੀ..! ਨਾਲ਼ੇ ਤੂੰ ਬੜੀ ਜਾਣਕਾਰੀ ਰੱਖਦੀ ਐਂ ਇਹਦੀ..?"
-"ਵੇ ਇਹਦਾ ਇਹ ਨੀ ਪਤਾ ਕਦੋਂ ਹਲ਼ਕੇ ਕੁੱਤੇ ਮਾਂਗੂੰ ਦੰਦ ਮਾਰਜੇ..! ਇਹਦੀ ਜਾਣਕਾਰੀ ਮੈਂ ਨਾ ਰੱਖੂੰ ਤਾਂ ਹੋਰ ਕੌਣ ਰੱਖੂ? ਸਾਡੇ ਪੇਕੇ ਇੱਕ ਪਿੰਡ ਐ..!"
-"ਬੱਲੇ...! ਮੈਨੂੰ ਨੀ ਸੀ ਪਤਾ, ਭਾਬੋ..!"
-"ਵੇ ਗੜ੍ਹੀ ਦੇ ਜਾਣਿਆਂ, ਬੋਕਾ..! ਤੇਰੇ ਲਿੱਕਲ਼ੇ ਕਸੂਤੇ ਥਾਂ ਫੋੜੀ, ਮੈਨੂੰ ਫ਼ੇਰ ਭਾਬੋ ਕਹਿਣ ਲੱਗ ਪਿਆ..?"
-"ਤੇ ਹੋਰ ਮੈਂ ਤੈਨੂੰ ਭੈਣ ਜੀ ਆਖਾਂ..? ਨਾਲ਼ੇ ਤੂੰ ਇਹਦੀ ਬਾਹਲ਼ੀ ਮੇਰ ਜੀ ਨਾ ਕਰਿਆ ਕਰ..! ਬਾਹਲ਼ੀ ਰਾਖੀ ਜੀ ਨਾ ਰੱਖਿਆ ਕਰ..!"
-"ਬੱਲੇ ਵੇ ਤੇਰੇ, ਝੁੱਡੂਆ..! ਰਾਖੀ ਇਹਦੀ ਹੋਰ ਕੌਣ ਰੱਖੂ..? ਵੱਡੀ ਭੈਣ ਐਂ ਮੈਂ ਇਹਦੀ..! ਜੇ ਮੈਂ ਇਹਦੀ ਰਾਖੀ ਨਾ ਰੱਖਾਂ, ਤੇਰੇ ਵਰਗੇ ਬਾਂਦਰ ਤਾਂ ਇਹਨੂੰ ਟੁੱਕ ਮਾਂਗੂੰ ਚੱਕ ਕੇ ਲੈ ਜਾਣ..! ਕਿਤੇ ਇਹਦੇ ਨੇੜੇ ਨਾ ਹੋਜੀਂ, ਮੈਂ ਘਰੂਟੀ ਖਾ-ਜੂੰ..!"
-"ਤੂੰ ਤੀਮੀਂ ਐਂ ਕਿ ਬਾਘੜ ਬਿੱਲੀ..? ਘਰੂਟੀਂ ਖਾ ਜਾਊ ਇਹੇ..!"
-"ਪਤਾ ਤਾਂ ਓਦਣ ਲੱਗੂ, ਜਿਸ ਦਿਨ ਚੱਕ ਕੇ ਮੈਂ ਗੋਡਿਆਂ ਥੱਲੇ ਲੈ ਲਿਆ..! ਫ਼ੇਰ ਬਿਲਕੇਂਗਾ..!"
-"ਤੂੰ ਕਦੇ ਕੋਈ ਤੀਮੀਆਂ ਆਲ਼ੀ ਗੱਲ ਵੀ ਕਰ ਲਿਆ ਕਰ..! ਜਾਨਵਰਾਂ ਤੇ ਭਲਵਾਨਾਂ ਆਲ਼ੀਆਂ ਗੱਲਾਂ ਈ ਕਰਦੀ ਰਹਿੰਨੀ ਐਂ..? ਨਾਲ਼ੇ ਜਦੋਂ ਮੀਆਂ-ਬੀਵੀ ਰਾਜੀ ਤੇ ਫ਼ਿਰ ਕੀ ਕਰੂਗਾ ਕਾਜੀ..?"
-"ਕਿਹੜਾ ਮੀਆਂ ਤੇ ਕਿਹੜੀ ਬੀਵੀ ਵੇ, ਟੁੱਟਣਿਆ..? ਮੈਂ ਇਹਦੀਆਂ ਵੀ ਜਟਾਂ ਜੀਆਂ ਪੱਟ ਦਿਊਂ, ਜੇ ਇਹ ਤੇਰੇ ਵਰਗੇ ਰਿੱਛ ਦੇ ਨੇੜੇ ਹੋਈ..!"
-"ਦੇਖ, ਕਿੰਨੀ ਤੇਰੀ ਸੇਵਾ ਕਰੀਦੀ ਐ, ਚਾਹ ਬਣਾ ਕੇ ਪਿਆਈਦੀ ਐ, ਭਾਂਡੇ ਥੋਡੇ ਮੈਂ ਆਪ ਮਾਂਜਦੈਂ, ਇਹ ਚੌਂਕੀਦਾਰੇ ਦਾ ਕੋਈ ਤਾਂ ਮੁੱਲ ਪਾਓ..! ਪਸੀਨੇ ਦਾ ਮੁੱਲ ਤਾਂ ਵੈਰੀ ਵੀ ਪਾ ਦਿੰਦੇ, ਤੁਸੀਂ ਤਾਂ ਫ਼ੇਰ ਭਰਜਾਈਐਂ..!"
ਭਾਨੋ ਨੂੰ ਸਾਫ਼ ਦਿਲ ਅਤੇ ਸਿੱਧੜ ਨੇਕੇ 'ਤੇ ਤਰਸ ਜਿਹਾ ਆ ਗਿਆ।
-"ਵੇ ਮੈਂ ਤਾਂ ਤੇਰੇ ਨਾਲ਼ ਮਨ ਆਈਆਂ ਕਰਦੀ ਐਂ, ਨੇਕਿਆ..! ਜੋ ਮਰਜੀ ਐ ਕਰੋ ਭਾਈ..! ਕਹਿੰਦੇ ਹੁੰਦੇ ਐ ਬਈ ਜੇ ਆਬਦੀ ਚੀਜ ਹੋਵੇ, ਚਾਹੇ ਗੁੱਤੀ 'ਚ ਪਾ-ਪਾ ਕੇ ਖੇਡੋ..!"
ਅਗਲੇ ਹਫ਼ਤੇ ਭਾਨੋਂ ਅਤੇ ਜੰਗੀਰੋ ਹੋਰੀਂ ਨੇਕੇ ਦੀ ਕਪਾਹ ਚੁਗ ਰਹੀਆਂ ਸਨ।
ਨੇਕੇ ਕੋਲ਼ ਲੈ ਦੇ ਕੇ ਤਿੰਨ ਏਕੜ ਜ਼ਮੀਨ ਸੀ। ਜਿਸ ਵਿਚ ਉਸ ਨੇ ਕਪਾਹ ਬੀਜੀ ਹੋਈ ਸੀ।
-"ਜਾਹ ਕੁੜ੍ਹੇ, ਟੂਬੈਲ ਤੋਂ ਪਾਣੀ ਈ ਭਰ ਲਿਆ, ਤੇਹ ਨਾਲ਼ ਜਾਨ ਨਿਕਲ਼ੀ ਜਾਂਦੀ ਐ..!" ਭਾਨੋਂ ਨੇ ਜੰਗੀਰੋ ਨੂੰ ਕਿਹਾ। ਪਿਆਸ ਨਾਲ਼ ਉਸ ਦੇ ਬੁੱਲ੍ਹ ਸੁੱਕ ਗਏ ਸਨ।
ਘੜ੍ਹਾ ਚੁੱਕ ਜੰਗੀਰੋ ਪਾਣੀ ਭਰਨ ਚਲੀ ਗਈ।
ਬਾਕੀ ਦੀਆਂ ਕਪਾਹ ਚੁਗਦੀਆਂ ਗੱਲੀਂ ਲੱਗੀਆਂ ਹੋਈਆਂ ਸਨ।
ਮੌਸਮ 'ਚ ਕਾਫ਼ੀ ਗਰਮੀ ਅਤੇ ਹੁੰਮਸ ਸੀ।
ਟਿਊਬਵੈੱਲ ਦੇ ਆਸ ਪਾਸ ਬਾਜਰੇ ਦੀ ਫ਼ਸਲ ਸੀ। ਜਿਸ ਵਿਚੋਂ ਹੋਰ ਵੀ ਭੜਦਾਅ ਮਾਰ ਰਹੀ ਸੀ।
ਪਾਣੀ ਵਾਲ਼ੀ ਮੋਟਰ ਚੱਲ ਰਹੀ ਸੀ।
ਜੰਗੀਰੋ ਨੇ ਪਾਣੀ ਵਾਲ਼ਾ ਘੜ੍ਹਾ ਭਰ ਕੇ ਪਾਸੇ ਰੱਖ ਲਿਆ ਅਤੇ ਆਪ ਪਾਣੀ ਪੀਣ ਲੱਗ ਪਈ।
-"ਸ਼ਰਬਤ ਪਿਆ ਦੇ ਮਿੱਤਰਾ, ਬੁੱਲ੍ਹ ਸੁੱਕ ਗਏ ਦੰਦਾਸੇ ਵਾਲ਼ੇ...!" ਪਿੱਛੋਂ ਦੀ ਆ ਕੇ ਕਿਸੇ ਨੇ ਉਸ ਨੂੰ ਜੱਫ਼ੀ ਵਿਚ ਲੈ ਲਿਆ।
ਜੱਫ਼ੀ ਵਿਚ ਕੋਈ ਜ਼ਬਰਦਸਤੀ ਨਹੀਂ, ਆਪਣੇਪਣ ਵਾਲ਼ੀ ਅਪਣੱਤ ਸੀ। ਪਰ ਫ਼ਿਰ ਵੀ ਘਬਰਾਈ ਜੰਗੀਰੋ ਇੱਕ ਦਮ ਪਿੱਛੇ ਝਾਕੀ। ਰਹਿਮਤ ਅਤੇ ਮੁਹੱਬਤ ਭਰੀਆਂ ਨਜ਼ਰਾਂ ਨਾਲ਼ ਨੇਕਾ ਉਸ ਨੂੰ ਕਿਸੇ ਮੂਰਤ ਵਾਂਗ ਨਿਹਾਰ ਰਿਹਾ ਸੀ। ਜੰਗੀਰੋ ਨੇ ਕੋਈ ਵਿਰੋਧ ਜਾਂ ਸ਼ਕਾਇਤ ਨਾ ਕੀਤੀ, ਸਗੋਂ ਹਾਬੜਿਆਂ ਵਾਂਗ ਨੇਕੇ ਨੂੰ ਜੱਫ਼ੀ ਪਾ ਲਈ, ਜਿਵੇਂ ਉਹ ਨੇਕੇ ਦੀ ਗਲਵਕੜੀ ਲਈ ਜੁੱਗਾਂ-ਜੁਗਾਂਤਰਾਂ ਤੋਂ ਪਿਆਸੀ ਸੀ। ਉਸ ਨੂੰ ਨੇਕੇ ਦੀ ਜੱਫ਼ੀ ਚੰਗੀ-ਚੰਗੀ ਲੱਗੀ ਸੀ, ਉਸ ਨੂੰ ਤਾਂ ਜਿਵੇਂ ਅੱਜ ਜੰਨਤ ਨਸੀਬ ਹੋ ਗਈ ਸੀ, ਕਿਆਸੀ ਰੀਝ ਪੂਰੀ ਜਿਉਂ ਹੋ ਗਈ ਸੀ। ਨੇਕੇ ਦਾ ਸਾਰਾ ਸਰੀਰ ਤਾਣੀਂ ਵਾਂਗ ਕੰਬੀ ਜਾ ਰਿਹਾ ਸੀ। ਮੱਥੇ 'ਤੇ ਪਸੀਨੇ ਦੇ ਕਣ ਸਨ। ਪਰ ਜੰਗੀਰੋ ਦੀ ਮਾਨਸਿਕਤਾ ਸਥਿਰ ਸੀ, ਸੰਤੁਸ਼ਟ ਸੀ। ਜ਼ਿੰਦਗੀ ਵਿਚ ਅੱਜ ਪਹਿਲੀ ਵਾਰ ਕਿਸੇ ਨੇ ਉਸ ਨੂੰ ਮੋਹ ਨਾਲ਼ ਗਲਵਕੜੀ ਵਿਚ ਘੁੱਟਿਆ ਸੀ, ਜਿਸ ਨੇ ਜੰਗੀਰੋ ਦੀ ਜੁੱਗੜਿਆਂ ਦੀ ਤ੍ਰਿਸ਼ਨਾਂ ਮਿਟਾ ਦਿੱਤੀ ਸੀ ਅਤੇ ਰੂਹ ਦੀ ਤ੍ਰਿਪਤੀ ਪ੍ਰਦਾਨ ਕੀਤੀ ਸੀ। ਨੇਕੇ ਦੇ ਗਲ਼ ਦਾ ਹਾਰ ਬਣੀ ਜੰਗੀਰੋ ਸਵਰਗੀ ਝੂਟੇ ਦਾ ਆਨੰਦ ਹੀ ਤਾਂ ਮਾਣ ਰਹੀ ਸੀ। ਉਹ ਨੇਕੇ ਦੀ ਸ਼ੁਕਰਗੁਜ਼ਾਰ ਸੀ।
ਉਸ ਦੀ ਦੇਣਦਾਰ ਸੀ, ਜਿਸ ਨੇ ਉਸ ਨੂੰ ਅਹਿਮੀਅਤ ਦਿੱਤੀ ਸੀ, ਉਸ ਦੀ ਕੀਮਤ ਪਾਈ ਸੀ।
ਉਸ ਜੁੱਗਾਂ ਤੋਂ ਭਟਕਦੀ ਦੀ ਸਧਰ ਪੂਰੀ ਕੀਤੀ ਸੀ।
-"ਅੰਦਰ ਆਜਾ..! ਐਥੇ ਕੋਈ ਦੇਖ ਲਊਗਾ..!" ਉਹ ਗਲਵਕੜੀ ਵਿਚ ਸਾਂਭੀ ਜੰਗੀਰੋ ਨੂੰ ਮੋਟਰ ਦੇ ਪਿਛਲੇ ਪਾਸੇ ਬਣੇ ਤੂੜੀ ਵਾਲ਼ੇ ਕੋਠੇ ਦੇ ਅੰਦਰ ਲੈ ਗਿਆ।
ਪਤਾ ਨਹੀਂ ਕਦੋਂ ਨੇਕੇ ਨੇ ਜੰਗੀਰੋ ਨੂੰ ਨਿਰਵਸਤਰ ਕਰ ਲਿਆ।
-"ਖਾ ਲੈ ਵੈਰੀਆ..! ਖਾ ਲੈ ਮੈਨੂੰ..! ਜੁੱਗੜਿਆਂ ਤੋਂ ਮੈਂ ਐਸ ਘੜੀ ਦਾ ਇੰਤਜ਼ਾਰ ਕਰਦੀ ਆਉਂਦੀ ਸੀ..!" ਅਥਾਹ ਆਨੰਦ ਵਿਚ ਜੰਗੀਰੋ ਪਤਾ ਨਹੀਂ ਕੀ-ਕੀ ਮੂੰਹੋਂ ਬੋਲੀ ਜਾ ਰਹੀ ਸੀ? ਉਹ ਕਿਸੇ ਮਸਤੀ, ਕਿਸੇ ਬੇਹੋਸ਼ੀ ਵਿਚ ਬੋਲ ਰਹੀ ਸੀ।
ਸਿਸਕਦੀਆਂ ਦੋ ਰੂਹਾਂ ਦੀ ਤ੍ਰਿਪਤੀ ਹੁੰਦੀ ਰਹੀ।
ਕੋਠੇ ਅੰਦਰ ਤੂਫ਼ਾਨ ਆ ਕੇ ਠੱਲ੍ਹ ਗਿਆ ਸੀ। ਦੋਵੇਂ ਰੂਹਾਂ ਫ਼ੁੱਲ ਵਾਂਗ ਹੌਲ਼ੀਆਂ ਹੋ, ਟਹਿਕਣ ਲੱਗ ਗਈਆਂ ਸਨ। ਨੇਕਾ ਜੰਗੀਰੋ ਲਈ ਇੱਕ 'ਫ਼ਰਿਸ਼ਤਾ' ਬਣ ਕੇ ਆਇਆ ਸੀ, ਜਿਸ ਨੇ ਉਸ ਦੀਆਂ ਜ਼ਿੰਦਗੀ ਭਰ ਦੀਆਂ ਰੀਝਾਂ ਦੀ ਪੂਰਤੀ ਕਰ ਦਿੱਤੀ ਸੀ। ਸਧਰਾਂ ਨੂੰ ਫ਼ੁੱਲ ਲਾ ਦਿੱਤੇ ਸਨ। ਉਸ ਦੀ ਜ਼ਿੰਦਗੀ ਹਰ ਗ਼ਿਲਾ-ਸ਼ਿਕਵਾ ਨਵਿਰਤ ਕਰ ਦਿੱਤਾ ਸੀ।
-"ਧੋਖਾ ਤਾਂ ਨੀ ਦਿੰਦਾ..?" ਕੱਪੜੇ ਪਾਉਂਦੀ ਜੰਗੀਰੋ ਕਿਸੇ ਵੇਗ ਵਿਚ ਰੁੜ੍ਹੀ ਜਾਂਦੀ ਆਖ ਰਹੀ ਸੀ। ਉਸ ਦੀਆਂ ਅੱਧ-ਖੁੱਲ੍ਹੀਆਂ ਅੱਖਾਂ ਵਿਚ ਕੋਈ ਵੇਦਨਾ ਤੈਰ ਰਹੀ ਸੀ। ਲਾਲ ਡੋਰੇ ਕਿਸੇ ਅਕਹਿ ਆਨੰਦ ਦੀ ਗਵਾਹੀ ਭਰ ਰਹੇ ਸਨ।
-"ਜੇ ਜ਼ਿੰਦਗੀ ਨਾ ਰਹੀ ਤਾਂ ਵਾਅਦਾ ਨਹੀਂ..! ਜਿਉਂਦੇ ਜੀਅ ਤਾਂ ਧੋਖਾ ਨੀ ਦਿੰਦਾ..!"
-"ਹੁਣ ਤੱਕ ਕਿੱਥੇ ਰਿਹਾ ਵੈਰੀਆ..! ਭੱਠ ਮਾਂਗੂੰ ਤਪਦੀ ਰਹੀ ਹੁਣ ਤੱਕ..!" ਉਸ ਨੇ ਨਖ਼ਰੇ ਨਾਲ਼ ਗ਼ਿਲਾ ਵੀ ਕੀਤਾ ਅਤੇ ਮੁੜ ਘੁੱਟ ਕੇ ਜੱਫ਼ੀ ਪਾ ਲਈ।
-"ਛਿਪਦੇ ਸੂਰਜ ਦਾ ਝੋਰਾ ਨਾ ਕਰੋ..! ਬਲ ਰਹੇ ਦੀਵੇ ਦੀ ਸੁੱਖ ਮਨਾਓ, ਜੋ ਸੂਰਜ ਦੀ ਗ਼ੈਰਹਾਜਰੀ 'ਚ ਰੌਸ਼ਨੀ ਦਿੰਦੈ..!" ਨੇਕੇ ਨੇ ਗਲਵਕੜੀ ਨੂੰ ਹੋਰ ਕਸ ਲਿਆ।
ਇਸ ਗਲਵਕੜੀ ਵਿਚ ਉਹਨਾਂ ਨੂੰ ਇਲਾਹੀ ਝੂਟਾ ਆਉਂਦਾ ਸੀ।
-"ਜੈਲੇ ਨੇ ਤਾਂ ਮੇਰੀਆਂ ਸਧਰਾਂ ਈ ਮਾਰਤੀਆਂ ਸੀ..! ਕਦੇ ਸਿੱਧੇ ਮੂੰਹ ਨੀ ਬੁਲਾਇਆ ਔਤਾਂ ਦੇ ਜਾਣੇ ਨੇ..! ਤਰਸ ਗਈ ਸੀ ਮੈਂ ਐਨਾਂ ਮੋਹ ਮੁਹੱਬਤ ਦੀਆਂ ਗੱਲਾਂ ਨੂੰ..!" ਉਸ ਦੇ ਮਾਸੂਮ ਮੁੱਖ 'ਤੇ ਮੁੜ ਉਦਾਸੀ ਦੀ ਪਿਲੱਤਣ ਛਾ ਗਈ। ਨਿਰਾਸ਼ਾ ਮੂੰਹੋਂ ਬੋਲ ਰਹੀ ਸੀ।

-"ਜੋ ਥੋਡਾ ਖ਼ਿਆਲ ਨੀ ਰੱਖਦਾ, ਉਸ ਦਾ ਫ਼ਿਕਰ ਥੋਨੂੰ ਕਿਉਂ..? ਜੰਨ ਕੁਪੱਤੀ, ਸੁਥਰਾ ਭਲਾ ਮਾਣਸ ਵਾਲੀ ਗੱਲ ਨਾ ਕਰੋ..! ਜਿਸ ਦਾ ਥੋਡੇ ਬਿਨਾਂ ਸਰਦੈ, ਓਸ ਬਿਨਾਂ ਥੋਡਾ ਵੀ ਸਰੂਗਾ..! ਕਿੰਨਾਂ ਕੁ ਚਿਰ ਮੱਲੋਮੱਲੀ ਕਿਸੇ ਮਗਰ ਟੰਗੇ ਰਹੋਂਗੇ..? ਇੱਕ ਨਾ ਇੱਕ ਦਿਨ ਬੰਦਾ ਥੋਨੂੰ ਲਾਹ ਕੇ ਮਾਰੂਗਾ..!" ਨੇਕਾ ਵੀ ਕਿਸੇ ਅਦੁਤੀ ਆਨੰਦ ਵਿਚੋਂ ਬੋਲ ਰਿਹਾ ਸੀ। ਦੋਹਾਂ ਦੇ ਮਿਲਾਪ ਅੱਜ ਜ਼ਿੰਦਗੀ ਦੀ ਕੋਈ 'ਜਿੱਤ', ਕੋਈ ਉਮੰਗ ਬਣ ਗਏ ਸਨ।
ਪਾਣੀ ਦਾ ਘੜ੍ਹਾ ਚੁੱਕੀ ਜੰਗੀਰੋ ਮਿਰਗ ਵਾਂਗ ਚੁੰਗੀਆਂ ਭਰਦੀ ਜਾ ਰਹੀ ਸੀ।
ਦੂਰ ਪਾਣੀ ਵਾਲ਼ੇ ਚਲ੍ਹੇ ਕੋਲ ਨੇਕਾ ਕਿਸੇ ਮਦਹੋਸ਼ੀ ਅਤੇ ਸ਼ੁਕਰਾਨੇ ਵਿਚ ਗੜੁੱਚ ਹੋਇਆ ਖੜ੍ਹਾ ਮੁਸਕੁਰਾਈ ਜਾ ਰਿਹਾ ਸੀ।
ਜੰਗੀਰੋ ਨੇ ਉਸ ਨੂੰ ਜ਼ਿੰਦਗੀ ਜਿਉਣ ਦਾ ਮਕਸਦ ਸਿਖਾਇਆ ਸੀ। ਨਹੀਂ ਤਾਂ ਉਹ ਸੁੱਕੇ ਪੱਤੇ ਵਾਂਗ ਕੰਧਾਂ-ਕੌਲ਼ਿਆਂ ਵਿਚ ਵੱਜਦਾ ਰਿਹਾ ਸੀ। ਇੱਕ ਤਰ੍ਹਾਂ ਨਾਲ਼ ਬਿਨ ਬਰੇਕਾ ਰੇਲਵੇ ਇੰਜਣ! ਪਰ ਅੱਜ ਜੰਗੀਰੋ ਨੇ ਉਸ ਦੀ ਕੋਰੀ ਜ਼ਿੰਦਗੀ 'ਚ ਕਿੰਨੇ ਰੰਗ ਭਰ ਦਿੱਤੇ ਸਨ ਅਤੇ ਉਸ ਨੂੰ ਜਿਉਣ ਦਾ ਵੱਲ ਅਤੇ ਆਹਰ ਦਿੱਤਾ ਸੀ। ਅਜੇ ਵੀ ਨੇਕੇ ਨੂੰ ਆਪਣੇ ਹੱਥਾਂ ਵਿਚੋਂ ਜੰਗੀਰੋ ਦੇ ਸਰੀਰ ਦੀ ਅਜੀਬ ਜਿਹੀ ਮਹਿਕ ਆ ਰਹੀ ਸੀ ਅਤੇ ਉਸ ਦੇ ਸਰੀਰ ਦੀ ਸੁਗੰਧ ਉਸ ਨੂੰ ਕਮਲ਼ਾ-ਬਾਂਵਰਾ ਕਰੀ ਜਾ ਰਹੀ ਸੀ।
ਜਦ ਜੰਗੀਰੋ ਨੇ ਪਾਣੀ ਦਾ ਘੜ੍ਹਾ ਲਿਜਾ ਕੇ ਭਾਨੋਂ ਹੋਰਾਂ ਕੋਲ਼ ਰੱਖਿਆ ਤਾਂ ਆਦਤ ਅਨੁਸਾਰ ਭਾਨੋਂ ਸ਼ੁਰੂ ਹੋ ਗਈ।
-"ਕਿਉਂ ਨੀ ਹਰਾਮਣੇ, ਐਨਾਂ ਚਿਰ ਲਾਅ'ਤਾ..? ਕਿਤੇ ਤੇਰਾ ਨੇਕਾ ਤੈਨੂੰ ਬਨੱਖ਼ਸ਼ਾਂ ਤਾਂ ਨੀ ਉਬਾਲ਼ ਕੇ ਪਿਆਉਣ ਲੱਗ ਪਿਆ ਸੀ..?"
-"ਨੀ ਕਾਹਨੂੰ..! ਤੈਨੂੰ ਤਾਂ ਪੁੱਠੀਆਂ ਗੱਲਾਂ ਈ ਸੁਝਦੀਐਂ..! ਬਿਜਲੀ ਹੈਨ੍ਹੀ ਸੀ, ਇੰਜਣ ਚਲਾਉਣਾ ਪਿਆ..! ਏਸ ਲਈ ਚਿਰ ਲੱਗ ਗਿਆ..!"
-"ਕਿਤੇ ਤੇਰੇ ਆਲ਼ੇ ਇੰਜਣ ਨੂੰ ਤਾਂ ਨੀ ਗੇੜਾ ਪਾਉਣ ਲੱਗ ਪਿਆ...?" ਭਾਨੋਂ 'ਖ਼ੀਂ-ਖ਼ੀਂ' ਕਰ ਕੇ ਹੱਸੀ।
-"ਦੁਰ ਫ਼ਿੱਟ੍ਹੇ ਮੂੰਹ..! ਕੋਈ ਚੱਜ ਦੀ ਗੱਲ ਵੀ ਕਰ ਲਿਆ ਕਰ..!" ਜੰਗੀਰੋ ਨੇ ਚਿੜੀ-ਪੂੰਝਾ ਛੁਡਾਉਣਾ ਚਾਹਿਆ।
-"ਕੀਹਨੂੰ ਗਾਲ਼ਾਂ ਕੱਢੀ ਜਾਨੀ ਐਂ, ਲਾਣੇਦਾਰਨੀਏਂ..?" ਨੇਕਾ ਖੇਤ ਦੀ ਵੱਟ 'ਤੇ ਖੜ੍ਹਾ ਮੁਸ਼ਕੜੀਏਂ ਹੱਸੀ ਜਾ ਰਿਹਾ ਸੀ।
-"ਤੂੰ ਸਾਰਾ ਕੁਛ ਸੁਣੀਂ ਜਾਂਦਾ ਸੀ ਵੇ ਔਤਾਂ ਦੇ ਜਾਣਿਆਂ, ਲੰਗੂਰਾ..?"
-"ਤੂੰ ਕਿਹੜਾ ਕੋਈ ਗੱਲ ਲਕੋ ਕੇ ਕਰਦੀ ਐਂ..? ਜੇ ਮੈਂ ਸੁਣ ਲਿਆ ਕੀ ਲੋਹੜਾ ਆ ਗਿਆ..? ਨਾਲ਼ੇ ਜੇ ਤੂੰ ਹੋਕਾ ਦੇ ਕੇ ਗੱਲਾਂ ਕਰੇਂਗੀ, ਮੈਂ ਤਾਂ ਕੀ, ਸਾਰੀ ਦੁਨੀਆਂ ਈ ਸੁਣੂੰ..!" ਨੇਕਾ ਹੱਸ ਕੇ ਬੋਲਿਆ।
-"ਚੱਲ ਕਪਾਹ ਕਰ ਲੈ 'ਕੱਠੀ..! ਬਾਹਲ਼ੀਆਂ ਗੱਲਾਂ ਨਾ ਮਾਰ..! ਸੂਰਜ ਤਾਂ ਜਮਾਂ ਈ ਥੱਲੇ ਨੂੰ ਗਿਆ..!" ਉਸ ਨੇ ਨਾਲ਼ ਦੀਆਂ ਨੂੰ ਹੋਕਰਾ ਮਾਰਿਆ, "ਚੱਲੋ ਨ੍ਹੀ, ਲਾਹੋ ਪੱਲੀਆਂ ਤੇ ਚੱਲੀਏ ਘਰ ਨੂੰ..। ਜਾ ਕੇ ਰੋਟੀ ਟੁੱਕ ਦਾ ਵੀ ਕਰਨੈਂ..। ਇਹ ਤਾਂ ਵਿਹਲੈ!"
-"ਬੱਲੇ ਨੀ ਤੇਰੇ..! ਅਖੇ ਜੰਨ ਕੁਪੱਤੀ ਤੇ ਸੁਥਰਾ ਭਲਾ ਮਾਣਸ..? ਮੇਰੀ ਰੋਟੀ ਕਿਹੜਾ ਝਾਂਜਰਾਂ ਆਲ਼ੀ ਨੇ ਲਾਹੁੰਣੀ ਹੁੰਦੀ ਐ? ਮੈਂ ਵੀ ਤਾਂ ਆਪ ਈ ਜੁਗਾੜ ਕਰਨਾ ਹੁੰਦੈ..! ਅਸੀਂ ਵੀ ਤਾਂ ਆਪ ਈ ਥੱਪ ਕੇ ਖਾਨੇ ਐਂ, ਭਾਬੀਏ...! ਨਾ ਮਾਰੂੰ-ਮਾਰੂੰ ਕਰਿਆ ਕਰ ਅੱਠੇ ਪਹਿਰ..!"
-"ਚੱਲ, ਤੂੰ ਕਰ ਕਪਾਹ 'ਕੱਠੀ, ਤੇ ਮੈਂ ਤੇਰੀ ਮੋਟਰ ਕੋਲ਼ੋਂ ਚਾਰ ਲਾਲ ਮਿਰਚਾਂ ਤੋੜ ਲਵਾਂ..!"
-"ਮਿਰਚਾਂ ਤਾਂ ਚਾਹੇ ਚਾਰ ਦੀ ਥਾਂ ਵੀਹ ਤੋੜ ਲੈ, ਪਰ ਗਰਮੀ ਨਾ ਕਰਨ ਤੈਨੂੰ..? ਹੋਰ ਨਾ ਤੈਨੂੰ ਸ਼ਰਦਾਈ ਘੋਟ ਕੇ ਪਿਆਉਣੀ ਪਵੇ...?" ਨੇਕੇ ਨੇ ਝਹੇਡ ਕੀਤੀ।
-"ਵੇ ਦਫ਼ਾ ਹੋ ਤੂੰ..! ਕਰ ਆਬਦੀ ਕਪਾਹ 'ਕੱਠੀ ਤੇ ਅਸੀਂ ਚੱਲੀਆਂ ਆਪਣੇ ਘਰ..!"
ਉਹ ਪੱਲੀਆਂ ਲਾਹ ਕੇ ਰਾਹ ਪੈ ਗਈਆਂ।
ਜਿਉਂ-ਜਿਉਂ ਔਰਤਾਂ ਨਾਲ਼ ਜੰਗੀਰੋ ਦੂਰ ਜਾ ਰਹੀ ਸੀ, ਤਿਉਂ-ਤਿਉਂ ਜਿਵੇਂ ਨੇਕੇ ਦੀ ਜ਼ਿੰਦਗੀ ਦਾ ਸੂਰਜ ਛੁਪਦਾ ਜਾ ਰਿਹਾ ਸੀ।
ਜਿਵੇਂ ਉਸ ਦੀ ਰੂਹ ਰਾਹੋ-ਰਾਹ ਦੂਰ ਤੁਰੀ ਜਾ ਰਹੀ ਸੀ।
ਉਸ ਦੇ ਦਿਲ ਨੂੰ ਹੌਲ ਜਿਹਾ ਪੈਂਦਾ ਸੀ।
ਕਪਾਹ ਦੀਆਂ ਪੰਡਾਂ ਮੋਟਰ ਵਾਲ਼ੇ ਕੋਠੇ ਵਿਚ ਸੁੱਟ ਕੇ ਬਾਹਰੋਂ ਨੇਕੇ ਨੇ ਜਿੰਦਰਾ ਮਾਰ ਦਿੱਤਾ ਅਤੇ ਆਪ ਪਿੰਡ ਨੂੰ ਤੁਰ ਪਿਆ।
ਰਸਤੇ ਵਿਚ ਜਾਂਦੇ ਨੇਕੇ ਨੇ ਕੇਹਰੇ ਮਜ਼੍ਹਬੀ ਕੋਲ਼ੋਂ ਦੇਸੀ ਦਾਰੂ ਦਾ ਇੱਕ ਅਧੀਆ ਲੈ ਲਿਆ।
ਜਦ ਉਹ ਘਰੇ ਆਇਆ ਤਾਂ ਗੂੰਗਾ ਭੇਡਾਂ-ਬੱਕਰੀਆਂ ਨੂੰ ਵਾੜੇ ਵਿਚ ਵਾੜ ਕੇ ਟੀਨ ਦਾ ਖਿੜਕ ਬੰਦ ਕਰ ਰਿਹਾ ਸੀ।
-"ਓਏ ਕਿਵੇਂ ਐਂ ਨਿੱਕਿਆ ਵੀਰਾ, ਗੂੰਗਿਆ..?" ਉਸ ਨੇ ਲਲਕਾਰਾ ਮਾਰਨ ਵਾਲ਼ਿਆਂ ਵਾਂਗ ਗੂੰਗੇ ਨੂੰ ਲਾਚੜ ਕੇ ਪੁੱਛਿਆ। ਕਿਸੇ ਅਨੋਖੀ ਖ਼ੁਸ਼ੀ ਵਿਚ ਉਸ ਦਾ ਗੂੰਗੇ ਨੂੰ ਗਲਵਕੜੀ ਪਾਉਣ ਨੂੰ ਜੀਅ ਕਰਦਾ ਸੀ।
-"ਹੂੰ...ਹੂੰ..! ਠੀਆ..ਠੀਆ..!" ਗੂੰਗੇ ਨੇ ਉਸ ਵੱਲ ਬਹੁਤਾ ਧਿਆਨ ਨਾ ਦਿੱਤਾ ਅਤੇ ਪਤੀਲੀ ਵਿਚ ਦੁੱਧ ਉਬਲਣਾ ਧਰ ਦਿੱਤਾ।
ਨੇਕੇ ਨੇ ਦੇਸੀ ਦਾਰੂ ਦਾ ਅਧੀਆ ਖੋਲ੍ਹ ਲਿਆ।
ਅਧੀਆ ਖੋਲ੍ਹਿਆ ਦੇਖ ਕੇ ਗੂੰਗਾ 'ਦੰਗ' ਰਹਿ ਗਿਆ।
ਨੇਕੇ ਨੂੰ ਉਸ ਨੇ ਕਦੇ ਦਾਰੂ ਪੀਂਦੇ ਨੂੰ ਦੇਖਿਆ ਨਹੀਂ ਸੀ।
-"ਸੁੱਕ...ਆ...?" ਗੂੰਗੇ ਨੇ ਰਹੱਸਮਈ ਪੁੱਛਿਆ। ਉਸ ਦੀ ਕਿਸੇ ਨੂੰ ਬਹੁਤੀ ਸਮਝ ਨਹੀਂ ਆਉਂਦੀ ਸੀ। ਪਰ ਨੇਕਾ ਗੂੰਗੇ ਦੀਆਂ ਸਾਰੀਆਂ ਰਮਜ਼ਾਂ ਸਮਝਦਾ ਸੀ। ਦੋਨੋਂ ਭਰਾ ਇਕੱਠੇ ਹੀ ਤਾਂ ਪਲ਼ੇ ਅਤੇ ਵੱਡੇ ਹੋਏ ਸਨ। ਇਸ ਲਈ ਇੱਕ-ਦੂਜੇ ਨੂੰ ਤੁਰੰਤ ਸਮਝ ਲੈਂਦੇ ਸਨ।
-"ਆਹੋ, ਸੁੱਖ ਈ ਐ ਸ਼ੇਰਾ..! ਲੱਲੂ ਕਰੇ ਕਵੱਲੀਆਂ ਤੇ ਰੱਬ ਸਿੱਧੀਆਂ ਪਾਉਂਦੈ...! ਸਿੱਧੀਆਂ ਨੀਤਾਂ ਨੂੰ ਕੋਈ ਘਾਟਾ ਨੀ ਨਿੱਕਿਆ...!" ਉਸ ਨੇ ਖੱਦਰ ਦਾ ਅੱਧਾ ਗਿਲਾਸ ਭਰ ਕੇ ਅੰਦਰ ਸੁੱਟਿਆ। ਖੱਟਰ ਦਾਰੂ ਨੇ ਉਸ ਨੂੰ ਪੱਠਾ ਲਾ ਦਿੱਤਾ ਸੀ। ਉਸ ਨੇ ਤੁੱਕਿਆਂ ਦਾ ਅਚਾਰ ਕੱਢ ਕੇ ਇੱਕ ਅਚਾਰੀ ਤੁੱਕਾ ਮੂੰਹ ਵਿਚ ਪਾਇਆ। ਕੋਹੜ ਕਿਰਲੇ ਜਿੱਡਾ ਤੁੱਕਾ ਉਸ ਦੇ ਮੂੰਹ ਵਿਚ ਨੱਚਣ ਲੱਗ ਪਿਆ। ਗੂੰਗਾ ਬੜੀ ਨੀਝ ਅਤੇ ਹੈਰਾਨਗੀ ਨਾਲ਼ ਵੱਡੇ ਭਰਾ ਦੀਆਂ "ਤਿੱਤਰ-ਭਿਤਰੀਆਂ" ਦੇਖ ਰਿਹਾ ਸੀ।
ਜਦੋਂ ਨੇਕੇ ਨੇ ਦੂਜਾ ਪੈੱਗ ਪਾਇਆ ਤਾਂ ਗੂੰਗੇ ਤੋਂ ਰਿਹਾ ਨਾ ਗਿਆ।
-"ਐਨੇ ਚੋਹਲ-ਮੋਹਲ, ਕੋ ਕੁਛੀ..ਆ..?"
-"ਖ਼ੁਸ਼ੀ ਕਾਹਦੀ ਐ ਗੂੰਗਿਆ, ਬਹੁਤ ਵੱਡੀ ਖ਼ੁਸ਼ੀ ਐ, ਨਿੱਕਿਆ..! ਬਹੁਤ ਹੀ ਵੱਡੀ ਖ਼ੁਸ਼ੀ ਐ ਮਾਂ ਦਿਆ ਮੱਖਣਾਂ..!" ਉਸ ਨੇ ਗਿਲਾਸ ਸ਼ਰਬਤ ਦੇ ਪਾਣੀ ਵਾਂਗ ਖਾਲੀ ਕਰ ਦਿੱਤਾ।
-"ਐਹਾ....?"
-"ਅੱਛਾ ਕੀ...? ਹੁਣ ਤੇਰੀ ਭਰਜਾਈ ਲੈ ਆਉਣੀ ਆਂ..!"
-"ਖੀ..ਕਿਆ...!"
-"ਕਹਿਣਾ ਕੀ ਐ..? ਠੀਕ ਈ ਕਿਹੈ..! ਤੇਰੀ ਭਰਜਾਈ ਲੈ ਆਉਣੀ ਐਂ ਮੈਂ..!"
-"ਤੇ ਮੇੜਾ ਕੀ ਬਊਂ..?"
-"ਤੇਰਾ ਵੀ ਸਭ ਕੁਛ ਬਣੂੰਗਾ, ਚਿੰਤਾ ਕਿਉਂ ਕਰਦੈਂ..? ਸਾਲ਼ਾ ਮੇਰਾ ਕੀ ਬਣੂੰ ਦਾ..! ਪਹਿਲਾਂ ਮੇਰਾ ਕੰਮ ਤਾਂ ਬਣ ਲੈਣ ਦੇ..! ਫ਼ੇਰ ਤੇਰਾ ਵੀ ਕੁਛ ਕਰਾਂਗੇ, ਨਿੱਕਿਆ..! ਤੇਰੇ ਸਿਰ ਤੋਂ ਮੈਂ ਸਾਰਾ ਇੱਜ਼ਤ ਵਾਰ ਦਿਆਂ, ਛੋਟਿਆ...! ਜਾਨ ਲਲਾਮ ਕਰ ਦਿਆਂ..! ਝੱਗਾ ਫ਼ੂਕ ਦਿਆਂ, ਝੱਗਾ...! ਤੂੰ ਮੇਰਾ ਨਿੱਕਾ ਬੀਰ ਨ੍ਹੀ..?"
-"ਹੈਂਗਾ-ਆਂ..!" ਗੂੰਗੇ ਨੇ ਹਿੱਕ 'ਤੇ ਧੱਫ਼ਾ ਮਾਰਿਆ।
-"ਤੇ ਫੇਰ ਕਲੇਸ਼ ਨੀ ਕਰੀਦਾ ਹੁੰਦਾ..! ਤੂੰ ਕੱਲ੍ਹ ਤੋਂ ਬਾਹਰਲੇ ਵਾੜੇ ਕੋਲ਼ੇ ਜਾ ਕੇ ਪੈ ਜਿਆ ਕਰ..! ਚੰਗਾ..?"
-"ਅੰਗਾ..!" ਗੂੰਗੇ ਨੇ ਸਹਿਮਤੀ ਦੇ ਦਿੱਤੀ ਤਾਂ ਨੇਕੇ ਨੇ ਉਠ ਕੇ ਉਸ ਨੂੰ ਮੋਹ ਨਾਲ਼ ਜੱਫ਼ੀ ਪਾ ਲਈ।
ਰੂੜੀ ਮਾਰਕਾ ਦਾ ਅਧੀਆ ਅੰਦਰ ਸੁੱਟ ਕੇ ਵੀ ਨੇਕੇ ਨੂੰ ਭੁੱਖ ਨਹੀਂ ਲੱਗੀ ਸੀ।
ਉਹ ਜੁੱਤੀ ਸਣੇਂ ਹੀ ਮੰਜੇ 'ਤੇ ਪੈ ਗਿਆ।
-"ਡੁੱਡ ਤਾਂ ਪੀਆ.....!" ਗੂੰਗਾ ਗਰਮ ਦੁੱਧ ਦਾ ਕੱਪ ਚੁੱਕੀ ਖੜ੍ਹਾ ਸੀ।
ਪਤਾ ਨਹੀਂ ਅੱਜ ਕਿਉਂ ਵੱਡਾ ਭਰਾ ਉਸ ਨੂੰ ਬਹੁਤਾ ਹੀ ਚੰਗਾ-ਚੰਗਾ ਜਿਹਾ ਲੱਗਿਆ ਸੀ।
ਨੇਕੇ ਨੇ ਹੱਥ [illegible] ਲਿਆ ਅਤੇ ਪਰ੍ਹੇ ਮੰਜੇ 'ਤੇ ਪੈ ਗਿਆ।

ਅੱਖਾਂ ਉਸ ਨੇ ਬੰਦ ਕਰ ਰੱਖੀਆਂ ਸਨ।
ਉਸ ਨੂੰ ਅਜੇ ਵੀ ਜੰਗੀਰੋ ਦੇ ਸਰੀਰ ਦਾ ਆਨੰਦ ਆ ਰਿਹਾ ਸੀ। ਉਸ ਦੇ ਸਰੀਰ 'ਚੋਂ ਆਉਂਦੀ ਪਸੀਨੇ ਦੀ 'ਹੌਂਕ' ਜਿਹੀ ਵੀ ਨੇਕੇ ਨੂੰ ਚੰਗੀ-ਚੰਗੀ ਲੱਗੀ ਸੀ। ਹੁਣ ਉਸ ਦਾ ਮਨ ਕਰਦਾ ਸੀ ਕਿ ਉਸ ਨੂੰ ਕੋਈ ਨਾ ਬੁਲਾਵੇ। ਉਹ ਚੁੱਪ ਅਤੇ ਜੰਗੀਰੋ ਵਿਚ ਹੀ ਮਸਤ ਰਹਿਣਾ ਚਾਹੁੰਦਾ ਸੀ। ਹੁਣ ਦੁਨੀਆਂ ਉਸ ਨੂੰ ਸੁਹਾਵਣੀ ਅਤੇ ਹੁਸੀਨ ਲੱਗਣ ਲੱਗ ਪਈ ਸੀ। ਨਹੀਂ ਤਾਂ ਉਸ ਦਾ ਇਸ ਦੁਨੀਆਂ ਤੋਂ ਮਨ ਅੱਕਿਆ ਪਿਆ ਸੀ ਅਤੇ ਉਹ ਕਈ ਵਾਰ ਇਸ ਦੁਨੀਆਂ ਨੂੰ 'ਅਲਵਿਦਾ' ਕਹਿਣ ਲਈ ਵੀ ਤਿਆਰ ਹੋ ਗਿਆ ਸੀ।

## ਕਾਂਡ 3

ਅਗਲੇ ਦਿਨ ਉਹ ਫ਼ਿਰ ਸੂਰਜ ਚੜ੍ਹਦੇ ਸਾਰ ਹੀ ਖੇਤ ਚਲਿਆ ਗਿਆ।
ਅੱਜ ਕਪਾਹ ਚੁਗਣ ਦਾ ਸਾਰਾ ਕੰਮ ਨਿੱਬੜ ਜਾਣਾ ਸੀ। ਨੇਕੇ ਦੇ ਦਿਲ ਨੂੰ ਧੂਹ ਜਿਹੀ ਪਈ। ਹੌਲ ਜਿਹਾ ਪਿਆ। ਹੁਣ ਤਾਂ ਕਪਾਹ ਚੁਗਣ ਦੇ ਬਹਾਨੇ ਮਿਲ਼ ਲਏ...। ਪਰ ਉਸ ਤੋਂ ਬਾਅਦ ਇੱਕ-ਅੱਧਾ ਦਿਨ ਕੋਠੇ ਦੀ ਛੱਤ ਲਿੱਪਣ ਦੇ ਬਹਾਨੇ ਵੀ ਮਿਲ਼ ਲਵਾਂਗੇ। ਪਰ ਫ਼ਿਰ ਕੀ ਹੋਊ..? ਹਰ ਰੋਜ਼ ਕਿਹੜਾ ਬਹਾਨਾ ਲੱਭੀ ਜਾਵਾਂਗੇ..? ਆਖ਼ਰ ਨੂੰ ਤਾਂ ਬਹਾਨੇ ਖ਼ਤਮ ਹੋਣਗੇ...! ਫ਼ਿਰ ਕੀ ਹੋਊਗਾ..? ਇਹ ਜ਼ਮਾਨਾ ਤਾਂ ਚਾਹੁੰਦਾ ਹੀ ਹੈ ਕਿ ਕਿਸੇ ਦੀ ਕਮਜ਼ੋਰ ਰਗ ਇਹਨਾਂ ਦੇ ਹੱਥ ਆਵੇ ਤੇ ਇਹ ਉਸ ਨੂੰ ਰੀਝ ਨਾਲ਼ 'ਹਲਾਲ' ਕਰਨ..! ਮੈਂ ਤਾਂ ਜੰਗੀਰੋ ਬਿਨਾਂ ਮਰ ਜਾਊਂਗਾ..! ਮੇਰਾ ਤਾਂ ਓਸ ਕਰਮਾਂ ਵਾਲ਼ੀ ਬਿਨਾਂ ਕੋਈ ਗੁਜ਼ਾਰਾ ਨਹੀਂ..! ਪਰ ਮੈਂ ਜੰਗੀਰੋ ਦੀ ਬਦਨਾਮੀਂ ਵੀ ਨਹੀਂ ਜਰ ਸਕਦਾ..! ਜੇ ਕਿਸੇ ਨੇ ਜੰਗੀਰੋ ਦੀ ਸ਼ਾਨ ਦੇ ਖ਼ਿਲਾਫ਼ ਕੁਛ ਆਖ ਦਿੱਤਾ, ਮੈਂ ਤਾਂ ਖੜ੍ਹੇ ਦਾ ਖੜ੍ਹਾ ਹੀ ਜਾਂ ਤਾਂ ਆਪ ਮਰ ਜਾਊਂਗਾ ਤੇ ਜਾਂ ਅਗਲੇ ਨੂੰ ਗੱਡੀ ਚਾੜ੍ਹ ਦਿਊਂਗਾ..! ਮੈਂ ਜੰਗੀਰੋ ਨਾਲ਼ ਗੱਲ ਕਰੂੰਗਾ ਕਿ ਕਿੰਨਾਂ ਕੁ ਚਿਰ ਲੁਕ-ਛਿਪ ਕੇ ਮਿਲਦੇ ਰਹਾਂਗੇ..? ਕੱਢ ਦਿਲ..! ..ਤੇ ਮਾਰੀਏ ਮੋਰਚਾ..! ਜਦੋਂ ਆਪਣਾ ਇੱਕ-ਦੂਜੇ ਬਿਨਾਂ ਸਰਨਾ ਹੀ ਨਹੀਂ, ਫ਼ਿਰ ਕਿਉਂ ਨਿੱਤ ਕਤਰਾ-ਕਤਰਾ ਹੋ ਕੇ ਮਰੀਏ..? ਕਿਉਂ ਇੱਕ-ਦੂਜੇ ਦੇ ਵਿਛੋੜੇ 'ਚ ਸੜੀਏ...? ਇੱਕ ਨਾ ਇੱਕ ਦਿਨ ਤਾਂ ਆਪਾਂ ਨੂੰ ਕੋਈ ਬਗਾਵਤ ਵਾਲ਼ਾ ਕਦਮ ਚੁੱਕਣਾ ਪੈਣੈਂ..! ਜਿਸ ਦਿਨ ਜੰਗੀਰੋ ਮੋਟਰ ਵਾਲ਼ੇ ਕੋਠੇ ਦੀ ਛੱਤ ਲਿੱਪਣ ਆਈ, ਓਸ ਨਾਲ਼ ਮੈਂ ਸਿੱਧੀ, ਸਾਫ਼ ਤੇ ਸਪੱਸ਼ਟ ਗੱਲ ਕਰੂੰਗਾ..! ਜੰਗੀਰੋ ਵੀ ਮੇਰੇ 'ਤੇ ਜਾਨ ਵਾਰਦੀ ਐ..! ਉਹ ਵੀ ਮੈਨੂੰ ਕਿਸੇ ਗੱਲੋਂ 'ਨਾਂਹ' ਨਹੀਂ ਕਰੂਗੀ..! ਨਾਲ਼ੇ ਉਹਨੂੰ ਕਿਹੜਾ ਮੋਹ-ਮੁਹੱਬਤ ਨਸੀਬ ਹੋਈ ਐ ਸਾਰੀ ਉਮਰ..? ਉਸ ਨੇ ਵੀ ਸਾਰੀ ਜ਼ਿੰਦਗੀ ਤਵੇ 'ਤੇ ਪਈ ਨੇ, ਤੇ ਦੁਰਕਾਰੀ ਹੋਈ ਨੇ ਹੀ ਕੱਢ ਦਿੱਤੀ..! ਹੁਣ ਉਹਨੂੰ ਮੇਰੇ ਵੱਲੋਂ ਮੋਹ-ਮੁਹੱਬਤ ਮਿਲ਼ੀ ਐ ਤੇ ਉਹ ਮੇਰੀ ਤਜਵੀਜ਼ ਨੂੰ ਕਦੇ ਨਿਕਾਰੇਗੀ ਨਹੀਂ..! ਉਹ ਖੇਤ ਨੂੰ ਤੁਰਿਆ ਜਾਂਦਾ ਸੋਚਦਾ ਜਾ ਰਿਹਾ ਸੀ।
ਸੋਚਾਂ ਵਿਚ ਗਲਤਾਨ ਜਦ ਨੇਕਾ ਖੇਤ ਪਹੁੰਚਿਆ ਤਾਂ ਅੱਜ ਉਸ ਨੂੰ ਚੁਗਾਂਵੀਆਂ ਬਹੁਤੀਆਂ ਹੀ ਚੁੱਪ-ਚੁੱਪ ਜਿਹੀਆਂ ਨਜ਼ਰ ਆਈਆਂ। ਭਾਨੋਂ ਵੀ ਅੱਜ ਅੱਗੇ ਵਾਂਗ 'ਮੱਛਰੀ' ਹੋਈ ਨਹੀਂ ਸੀ। ਇਸ ਗੱਲ ਤੋਂ ਨੇਕਾ ਹੈਰਾਨ ਹੋਣ ਨਾਲ਼ੋਂ ਪ੍ਰੇਸ਼ਾਨ ਜ਼ਿਆਦਾ ਸੀ ਕਿ ਅਜਿਹੀ ਕਿਹੜੀ ਗੱਲ ਹੋ ਗਈ ਸੀ, ਜਿਸ ਕਰ ਕੇ ਉਹ ਸਾਰੀਆਂ ਹੀ ਮੂੰਹ ਘੁੱਟੀ ਫ਼ਿਰਦੀਆਂ ਸਨ?
-"ਕੀ ਗੱਲ ਐ ਭਾਬੋ..? ਅੱਜ ਸਾਰੀਆਂ ਈ ਕੁੜੀ ਦੱਬ ਕੇ ਆਇਆਂ ਮਾਂਗੂੰ ਮਸੋਸੀਆਂ ਜੀਆਂ ਫ਼ਿਰਦੀਐਂ, ਸੁੱਖ ਐ..?" ਨੇਕੇ ਨੇ ਆਖ਼ਰ ਪੁੱਛ ਹੀ ਲਿਆ। ਉਸ ਦੇ ਸਬਰ ਦਾ ਬੰਨ੍ਹ ਟੁੱਟ ਗਿਆ ਸੀ।
-"ਵੇ ਕੀ ਪੁੱਛਦੈਂ ਨੇਕਿਆ..? ਅੱਜ ਸਾਡੇ ਪਿੰਡ 'ਤੇ ਤਾਂ ਭਾਈ ਬਾਹਲ਼ਾ ਵੱਡਾ ਭਾਣਾਂ ਵਾਪਰ ਗਿਆ..!" ਭਾਨੋਂ ਬੋਲੀ। ਅੱਜ ਉਸ ਨੇ ਨੇਕੇ ਦੇ 'ਭਾਬੋ' ਕਹਿਣ 'ਤੇ ਵੀ ਗਿਲਾ ਨਾ ਕੀਤਾ।
-"ਕੀ ਹੋ ਗਿਆ..?" ਉਹਨਾਂ ਦੀ ਉਦਾਸੀ ਦੇਖ ਕੇ ਨੇਕਾ ਹੋਰ ਭੈਮਾਨ ਹੋ ਗਿਆ।
-"ਵੇ ਸਾਡੇ ਪਿੰਡ ਤਾਂ ਕਿਸੇ ਨੇ ਚੁੱਲ੍ਹੇ ਅੱਗ ਨੀ ਪਾਈ, ਨੇਕਿਆ..! ਸਾਰੇ ਪਿੰਡ 'ਚ ਈ ਹਾੜ ਬੋਲੀ ਜਾਂਦੈ..!"
-"ਕੋਈ ਗੱਲ ਵੀ ਦੱਸ...? ਢਿੱਲੇ ਜੇ ਬੁੱਲ੍ਹ ਕਿਉਂ ਕਰੀ ਖੜ੍ਹੀ ਐਂ..?"
-"ਵੇ ਗੱਲ ਈ ਢਿੱਲੇ ਬੁੱਲ੍ਹ ਕਰਨ ਆਲ਼ੀ ਐ ਭੋਲ਼ਿਆ ਪੰਛੀਆ....! ਕੋਈ ਮਰੇ ਕੋਈ ਜੀਵੇ, ਸੁਥਰਾ ਘੋਲ਼ ਪਤਾਸੇ ਪੀਵੇ...! ਤੈਨੂੰ ਤਾਂ ਨਾ ਚੜ੍ਹੀਦੀ ਤੇ ਨਾ ਲੱਥੀਦੀ..!"
-"ਕੋਈ ਗੱਲ ਵੀ ਕਰੇਂਗੀ ਕਿ ਬਿਨਾ ਗੱਲੋਂ ਖੜ੍ਹਕਾਹਟ ਪਾਈ ਜਾਵੇਂਗੀ..?"
-"ਸਾਡੇ ਪਿੰਡ ਦੇ ਇੱਕ ਜੁਆਈ ਨੇ ਕਿਸੇ ਤਾਂਤਰਿਕ ਬਾਬੇ ਦੇ ਮਗਰ ਲੱਗ ਕੇ ਆਬਦਾ ਸਾਰਾ ਸਹੁਰਾ ਪ੍ਰੀਵਾਰ ਈ ਮਾਰ ਦਿੱਤਾ..!"
-"ਹਾਏ ਰੱਬਾ...! ਕਾਹਤੋਂ..?" ਨੇਕੇ ਦਾ ਮੂੰਹ ਅੱਡਿਆ ਗਿਆ।
-"ਰੌਲ਼ਾ ਤਾਂ ਪਲਾਟ ਵੇਚੇ ਦੇ ਪੈਸਿਆਂ ਦਾ ਸੀ, ਬਹਾਨਾ ਮੁੰਡੇ ਦੀ ਦਾਰੂ ਛੁਡਾਉਣ ਦਾ ਬਣਾ ਲਿਆ, ਫੋਡੀ ਕਢਾਵੇ ਨੇ ਸਾਰਾ ਟੱਬਰ ਈ ਨਹਿਰ 'ਚ ਸਿੱਟ ਕੇ ਮਾਰ'ਤਾ!"
-"ਕਿੰਨੇ ਜਾਣੇ ਸੀ..?"
-"ਸੱਤ ਜਾਣੇ ਸੀ...!"
-"ਓਹੋ-ਹੋ-ਹੋ-ਹੋ...! ਕੀ ਲੋਹੜਾ ਆ ਗਿਆ...! ਸੱਤ ਜੀਅ ਇੱਕੋ ਸਾਹ ਮਾਰ'ਤੇ..?"
-"ਇੱਕ ਵੀ ਨੀ ਬਚਿਆ, ਨੇਕਿਆ...! ਸੱਤ ਮਾਰ'ਤੇ ਗੜ੍ਹੀ ਦੇ ਜਾਣੇ ਬੇਕਿਰਕ ਨੇ..!" ਉਸ ਨੇ ਡਾਂਗ ਜਿੱਡਾ ਹਾਉਕਾ ਲਿਆ।
....ਅਸਲ ਵਿਚ ਗੁਰਦਿਆਲ ਸਿੰਘ ਦਾ ਵੱਡਾ ਮੁੰਡਾ ਜੰਟਾ ਸ਼ਰਾਬ ਬਹੁਤ ਪੀਂਦਾ ਸੀ। ਮਾੜੀ ਸੰਗਤ ਵਿਚ ਰਲ਼ਿਆ ਜੰਟਾ ਦਾਰੂ ਪੀਣ ਲੱਗਿਆ ਨਾ ਦਿਨ, ਤੇ ਨਾ ਰਾਤ ਦੇਖਦਾ। ਬੱਸ, ਜਦ ਅੱਖ ਖੁੱਲ੍ਹਦੀ ਤਾਂ ਦਾਰੂ ਵਿੱਢ ਲੈਂਦਾ। ਦਿਨੋਂ ਦਿਨ ਉਸ ਦਾ ਸੁਭਾਹ ਕਲੇਸ਼ੀ ਅਤੇ ਖਰੂਦੀ ਹੁੰਦਾ ਜਾਂਦਾ ਸੀ ਅਤੇ ਉਹ ਆਪਣੇ ਨਾਲ਼ ਦੇ ਲਗਾੜਿਆਂ ਨਾਲ਼ ਰਲ਼ ਆਪਣੇ ਬਾਪੂ ਨੂੰ ਵੀ 'ਕੌੜਨ' ਲੱਗ ਪਿਆ ਸੀ। ਜਦ ਉਸ ਨੂੰ ਘਰੋਂ ਦਾਰੂ ਲਈ ਪੈਸੇ ਨਾ ਮਿਲਦੇ ਤਾਂ ਉਹ ਸਿੰਗ ਮਿੱਟੀ ਚੁੱਕ ਲੈਂਦਾ ਅਤੇ ਸਾਰੇ ਟੱਬਰ ਨੂੰ ਬੋਲ-ਕਬੋਲ ਅਤੇ ਗਾਲ਼ੀ-ਗਲ਼ੋਚ ਵੀ ਕਰਦਾ।
ਘਰ ਦੇ ਸਾਰੇ ਜੀਅ ਉਸ ਤੋਂ ਅਤੀਅੰਤ ਅੱਕੇ ਹੋਏ ਸਨ। ਢਿੱਡੋਂ ਜੰਮੇਂ ਪੁੱਤ ਦੀਆਂ ਮਾੜੀਆਂ ਕਰਤੂਤਾਂ ਦੇਖ ਕੇ ਮਾਂ ਵੱਖ ਦੁਖੀ ਸੀ। ਉਹ ਆਪਣੀ ਨੂੰਹ ਨੂੰ ਫ਼ੋਕਾ ਜਿਹਾ ਧਰਵਾਸ ਦਿੰਦੀ। ਪਰ ਦਿਲ ਉਸ ਦਾ ਆਪਣਾ ਵੀ ਦੀਵੇ ਦੀ ਲਾਟ ਵਾਂਗ ਡੋਲਦਾ ਰਹਿੰਦਾ। ਸਾਰੇ ਟੱਬਰ ਦੇ ਕਾਲ਼ਜੇ ਤਾਂ ਓਦੋਂ ਫ਼ੜ੍ਹੇ ਗਏ, ਜਦੋਂ ਛੋਟਾ ਮੁੰਡਾ ਦੇਬੀ ਹਾਲ ਦੁਹਾਈ ਪਾਉਂਦਾ ਸ਼ਹਿਰੋਂ ਮੁੜਿਆ। ਜੰਟਾ ਸ਼ਹਿਰ ਵਾਲ਼ੇ ਦੋ ਪਲਾਟਾਂ ਨੂੰ ਵੇਚਣ ਲਈ ਕਿਸੇ ਪ੍ਰਾਪਰਟੀ ਡੀਲਰ ਨਾਲ਼ ਸੌਦਾ ਮਾਰਦਾ ਫ਼ਿਰਦਾ ਸੀ।
-"ਪਰ ਉਹ ਸੌਦਾ ਮਾਰੂ ਕਿਵੇਂ..? ਪਲਾਟ ਤਾਂ ਮੇਰੇ ਨਾਂ ਐਂ ਪੁੱਤ..!" ਬਾਪੂ ਨੇ ਛੋਟੇ ਪੁੱਤ ਨੂੰ ਆਪਣੇ ਵੱਲੋਂ ਵਿਸ਼ਵਾਸ ਦੁਆਇਆ।
-"ਬਾਪੂ, ਪ੍ਰਾਪਰਟੀ ਡੀਲਰ ਕੀ ਨੀ ਕਰ ਸਕਦੇ..? ਵੱਡੇ ਵੱਡੇ ਮੰਤਰੀ ਤੇ ਤਸੀਲਦਾਰ ਇਹਨਾਂ ਦੇ ਹੱਥ 'ਚ..! ਇਹ ਤਾਂ ਜੀਹਨੂੰ ਮਰਜ਼ੀ ਮਾਲਕ ਬਣਾ ਕੇ ਖੜ੍ਹਾ ਕਰ ਦੇਣ..! ਭੋਲ਼ਿਆ ਬਾਪੂਆ, ਤੂੰ ਆਪਣੀ ਮਾਲਕੀ 'ਤੇ ਨਾ ਜਾਹ..! ਉਹਨਾਂ ਪਲਾਟਾਂ ਨੂੰ ਵੇਚ ਕੇ ਰਕਮ ਆਪਣੇ ਹੱਥ ਹੇਠ ਕਰ, ਨਹੀਂ ਤਾਂ ਉਹ ਕਿਸੇ ਨੂੰ ਤੇਰੀ ਜਗਾਹ ਖੜ੍ਹਾ ਕਰ ਕੇ ਪਲਾਟਾਂ ਨੂੰ ਉੜਦੂ ਲਾ ਦੇਣਗੇ, ਕੀਹਦੇ 'ਤੇ ਕੇਸ ਕਰੇਂਗਾ..? ਆਪਣੇ ਜੰਟੇ 'ਤੇ..? ਫ਼ੇਰ ਖੂਹ 'ਚ ਡਿੱਗੀ ਇੱਟ ਸੁੱਕੀ ਨੀ ਨਿਕਲਣੀ, ਬਾਪੂ..! ਗਿਆ ਵੇਲ਼ਾ ਹੱਥ ਨੀ ਆਉਣਾ..! ਮਗਰੋਂ ਟਿੱਡੀਆਂ ਬੁਸ਼ਕਰਨ ਨਾਲ਼ ਕੁਛ ਨੀ ਬਣਨਾਂ..! ਤੂੰ ਪਲਾਟ ਵੇਚ ਕੇ ਰਕਮ ਆਪਣੇ ਹੱਥ 'ਚ ਕਰ ਤੇ ਬੈਂਕ 'ਚ ਰੱਖ..!" ਦੇਬੀ ਨੇ ਬਾਪੂ ਨੂੰ ਸਹੀ ਅਤੇ ਨੇਕ ਸਲਾਹ ਦਿੱਤੀ। ਨਸ਼ਈ ਜੰਟੇ ਦਾ ਸੱਚ ਹੀ ਕੋਈ ਇਤਬਾਰ ਨਹੀਂ ਸੀ!
ਬਾਪੂ ਅਤੀਅੰਤ ਬੇਚੈਨ ਹੋ ਗਿਆ।
ਸਾਰੀ ਰਾਤ ਬਾਪੂ ਨੂੰ ਨੀਂਦ ਨਾ ਆਈ।
ਆਪਣੀ ਜੰਮੀ ਗੰਦੀ ਔਲ਼ਾਦ ਹੀ ਉਸ ਨੂੰ ਇਤਨਾਂ ਖੱਜਲ਼ ਖੁਆਰ ਕਰਨ ਲੱਗ ਪਵੇਗੀ, ਉਸ ਨੇ ਕਦੇ ਨਹੀਂ ਸੀ ਸੋਚਿਆ। ਪਾਈ-ਪਾਈ ਜੋੜ ਕੇ ਉਸ ਨੇ ਆਪਣੇ ਦੋ ਪੁੱਤਰਾਂ ਲਈ ਜ਼ਮੀਨ ਅਤੇ ਸ਼ਹਿਰ ਪਲਾਟ ਬਣਾਏ ਸਨ ਕਿ ਉਸ ਦੀ ਔਲ਼ਾਦ ਐਸ਼ ਕਰੇਗੀ। ਪਰ ਓਹੀ ਔਲਾਦ ਉਸ ਦੀ ਬਣਾਈ ਜਾਇਦਾਦ ਨੂੰ ਲਟੈਣ ਵਾਂਗ ਵਾਢਾ ਪਾ ਕੇ ਬੈਠ ਗਈ ਸੀ।
ਸਾਰੀ ਰਾਤ ਬਾਪੂ ਨੂੰ ਟੇਕ ਨਾ ਆਈ। ਨੀਂਦ ਉਸ ਦੇ ਨੇੜੇ ਤੇੜੇ ਵੀ ਨਹੀਂ ਸੀ। ਸਾਰੀ ਰਾਤ ਉਸ ਨੇ ਅੱਖਾਂ ਵਿਚ ਹੀ ਕੱਢੀ। ਇਹੀ ਹਾਲਤ ਉਸ ਦੀ ਘਰਵਾਲ਼ੀ ਹਰ ਕੌਰ ਦੀ ਸੀ। ਉਸ ਨੂੰ ਵੀ ਅੱਚਵੀ ਲੱਗੀ ਹੋਈ ਸੀ ਅਤੇ ਮੰਜਾ ਸਾਰੀ ਰਾਤ ਸੂਲ਼ਾਂ ਚੋਭਦਾ ਰਿਹਾ ਸੀ। ਪਰ ਅਥਾਹ ਦੁਖੀ ਮੀਆਂ-ਬੀਵੀ ਨੇ ਇੱਕ ਲਫ਼ਜ਼ ਵੀ ਇੱਕ-ਦੂਜੇ ਨਾਲ਼ ਸਾਂਝਾ ਨਹੀਂ ਕੀਤਾ ਸੀ। ਦੋਵੇਂ ਇੱਕ-ਦੂਜੇ ਦੀ ਅੰਦਰੂਨੀ ਪੀੜ ਸਮਝਦੇ ਸਨ। ਪਰ ਕੋਈ ਗੱਲ ਸਾਂਝੀ ਕਰ ਕੇ ਪੀੜ ਦੀ ਚੀਸ ਨੂੰ ਵਧਾਉਣਾ ਨਹੀਂ ਚਾਹੁੰਦੇ ਸਨ।

ਜਦ ਬਾਪੂ ਸਵੇਰੇ ਉਠਿਆ ਤਾਂ ਨੂੰਹ ਉਸ ਲਈ ਚਾਹ ਲੈ ਕੇ ਆ ਗਈ।
ਪਰ ਚਾਹ ਬਾਪੂ ਦੇ ਹਲ਼ਕ ਵਿਚ ਦੀ ਲੰਘ ਨਹੀਂ ਰਹੀ ਸੀ।
ਪਰ ਫ਼ਿਰ ਵੀ ਉਸ ਨੇ ਚਾਰ ਘੁੱਟਾਂ ਚਾਹ ਅੰਦਰ ਸੁੱਟ ਲਈ ਸੀ ਅਤੇ ਬੱਸ ਫ਼ੜ ਆਪਣੇ ਜਵਾਈ ਗੁਰਿੰਦਰ ਕੋਲ਼ ਪਹੁੰਚ ਗਿਆ। ਗੁਰਿੰਦਰ ਕਾਫ਼ੀ ਹੱਦ ਤੱਕ ਗੁਰਦਿਆਲ ਸਿੰਘ ਦਾ ਹਮਖ਼ਿਆਲ ਅਤੇ ਸਹਿਯੋਗੀ ਰਿਹਾ ਸੀ।
ਗੁਰਿੰਦਰ ਗੁਰਦਿਆਲ ਸਿੰਘ ਦਾ ਇਕਲੌਤਾ ਜਵਾਈ ਸੀ। ਜਿਸ ਲਈ ਉਸ ਦੀ ਘਰ ਵਿਚ 'ਆਓ ਭਗਤ' ਵੀ ਕੁਝ ਜ਼ਿਆਦਾ ਹੁੰਦੀ ਸੀ। ਗੁਰਦਿਆਲ ਸਿੰਘ ਦਾ ਵੱਡਾ ਮੁੰਡਾ ਜੰਟਾ ਵੀ ਇਸੇ ਕਰ ਕੇ ਖਿਝਦਾ ਸੀ ਕਿ ਸਕੇ ਪੁੱਤਾਂ ਨੂੰ ਬਹੁਤੀ ਤਰਜ਼ੀਹ ਨਹੀਂ ਦਿੱਤੀ ਜਾਂਦੀ ਸੀ ਅਤੇ ਜੁਆਈ ਨੂੰ ਬਹੁਤਾ ਹੀ ਸਿਰ 'ਤੇ ਚੜ੍ਹਾਇਆ ਜਾ ਰਿਹਾ ਸੀ। ਜੰਟੇ ਦੀ ਮਾਂ ਵੀ ਆਪਣੀ ਇਕਲੌਤੀ ਧੀ ਦਾ ਘਰ 'ਭਰਨ' ਤੱਕ ਜਾਂਦੀ, ਜਿਸ ਕਾਰਨ ਜੰਟਾ ਹੋਰ ਵੀ ਖਿਝ ਜਾਂਦਾ ਅਤੇ ਉਹ ਕਿੜ੍ਹ ਅਤੇ ਜ਼ਿਦ 'ਚ ਆ ਕੇ ਬੇਮੋਖੀ ਦਾਰੂ ਪੀਣ ਲੱਗ ਪਿਆ।
-"ਗੁਰਿੰਦਰ ਸਿਆਂ..! ਹੁਣ ਤਾਂ ਆਪਣਾ ਜੰਟਾ ਥੋੜ੍ਹਾ ਜਿਆ ਜਾਅਦੇ ਈ ਤੰਗ ਕਰਨ ਲੱਗ ਪਿਐ..!" ਬਾਪੂ ਨੇ ਧਾਹ ਮਾਰਨ ਵਾਲ਼ਿਆਂ ਵਾਂਗ ਜੁਆਈ ਅੱਗੇ ਦੁੱਖ ਰੋਇਆ।
-"ਉਹਨੂੰ ਛਿਤਰੌਲ਼ ਦੀ ਘਾਟ ਐ, ਬਾਪੂ..! ਜੇ ਰੈਂਗੜੇ ਮਾਰ-ਮਾਰ ਕੇ ਸਿੱਧਾ ਕੀਤਾ ਹੁੰਦਾ, ਏਨਾਂ ਨਾ ਚਾਂਭਲ਼ਦਾ..! ਅਖ਼ੀਰ ਹੁਣ ਉਹ ਲਾਚੜ ਗਿਆ..!"

-"ਉਹਦੀ ਦਾਰੂ ਮਾੜੀ ਐ ਸ਼ੇਰਾ..! ਕਿਵੇਂ ਨਾ ਕਿਵੇਂ ਉਹਦੀ ਦਾਰੂ ਛੁਡਾਈ ਜਾਵੇ..! ਜੇ ਉਹ ਦਾਰੂ ਛੱਡ ਦੇਵੇ, ਉਹਦੇ ਅਰਗਾ ਬੰਦਾ ਕੋਈ ਨੀ...! ਛੋਲਿਆਂ ਦਾ ਵੀਹ ਕੁਛ ਬਣਦੈ..! ਕੜ੍ਹੀ ਬਣਦੀ ਐ, ਲੱਡੂ ਬਣਦੇ ਐ, ਪਰ ਗੋਲ਼ੀ ਓਦੋਂ ਵੱਜਦੀ ਐ, ਜਦੋਂ ਤਵੇ 'ਤੇ ਪਾਈਦੇ ਐ, ਓਦੋਂ ਬੁੜ੍ਹਕ-ਬੁੜ੍ਹਕ ਡਿੱਗਦੇ ਐ, ਓਹੀ ਗੱਲ ਆਪਣੇ ਆਲ਼ੇ ਜੰਟੇ ਦੀ ਐ, ਕਿਸੇ ਕੰਮ ਨੂੰ ਭੇਜ ਦਿਓ, ਸਾਰੀਆਂ ਕਲਾਂ ਈ ਸੰਪੂਰਨ ਐਂ, ਕੰਮ ਵੱਲੋਂ ਮਾਰ ਨੀ ਖਾਂਦਾ, ਕੰਮ ਪੂਰਾ ਕਰ ਕੇ ਮੁੜੂ, ਪਰ ਕੁੜੀ ਯਾਹਵਾ ਕੋਹੜ ਓਦੋਂ ਚੱਲਦੈ, ਜਦੋਂ ਕੰਜਰ ਦਾਰੂ ਪੀ ਲੈਂਦੈ..!"
-"ਉਹਦੀ ਦਾਰੂ ਦਾ ਹੱਲ ਵੀ ਹੋਜੂਗਾ ਬਾਪੂ ਜੀ..! ਇੱਕ ਤਾਂਤਰਿਕ ਬਾਬਾ ਜਾਣਦੈ ਮੈਨੂੰ..! ਮੈਂ ਲੈ ਕੇ ਚੱਲੂੰਗਾ ਥੋਨੂੰ ਉਹਦੇ ਕੋਲ਼, ਉਹ ਜੜੂਗਾ ਇਹਦੀ ਦਾਰੂ ਦੇ ਜਿੰਦਰੇ..!"
-"ਨਿੱਕੇ ਨਿੱਕੇ ਓਹਦੇ ਜੁਆਕ ਐ, ਉਹਨਾਂ ਛੋਰ੍ਹਾਂ ਦੀ ਜਿੰਦਗੀ ਰੁਲ਼ ਜਾਊਗੀ, ਪੁੱਤ..! ਬਿਗਾਨੀ ਧੀ ਦਾ ਵੀ ਬਥੇਰਾ ਤਰਸ ਆਉਂਦੈ..! ਉਹਨੇ ਇਹਦੇ ਘਰ ਆ ਕੇ ਇੱਕ ਦਿਨ ਵੀ ਸੁਖ ਦਾ ਨੀ ਦੇਖਿਆ..! ਉਹ ਵੀ ਬਿਚਾਰੀ ਬਿੱਲੀ ਮਾਂਗੂੰ ਖੂੰਜੇ ਲੱਗੀ ਬੈਠੀ ਰਹਿੰਦੀ ਐ...! ਡਰਦੀ ਕੁਸਕਦੀ ਉਹ ਨੀ..!"
-"ਇਹਨੂੰ ਤਾਂ ਕਰ ਦਿਊਗਾ ਤਾਂਤਰਿਕ ਬਾਬਾ ਤੱਕਲ਼ੇ ਮਾਂਗੂੰ ਸਿੱਧਾ..! ਉਹ ਤਾਂ ਜੜ ਦਿਊਗਾ ਇਹਦੀ ਦਾਰੂ ਦੇ ਕੋਕੇ, ਬਾਪੂ ਜੀ..!" ਗੁਰਿੰਦਰ ਨੇ ਹਿੱਕ ਥਾਪੜ ਕੇ ਕਿਹਾ।
-"ਇੱਕ ਗੱਲ ਮੈਨੂੰ ਰਾਤ ਹੋਰ ਪਤਾ ਲੱਗੀ ਐ..!"
-"ਉਹ ਕਿਹੜੀ ਬਾਪੂ..?"
-"ਸ਼ਹਿਰ 'ਚ ਆਪਣੇ ਦੋ ਪਲਾਟ ਐ ਨ੍ਹਾਂ..?"
-"ਆਹੋ..!"
-"ਮੈਂ ਸੁਣਿਐਂ ਕਿਸੇ ਡੀਲਰ ਨਾਲ਼ ਰਲ਼ ਕੇ ਇਹ ਉਹ ਪਲਾਟ ਵੇਚਣ ਨੂੰ ਫ਼ਿਰਦੈ..! ਏਸ ਤੋਂ ਪਹਿਲਾਂ ਇਹ ਉਹਨਾਂ ਨੂੰ ਵੇਚੇ, ਆਪਾਂ ਉਹਨਾਂ ਦਾ ਫ਼ਾਹਾ ਵੱਢ ਕੇ ਰਕਮ ਹੱਥ 'ਚ ਕਰੀਏ, ਜੋ ਹੱਥ 'ਚ ਆਇਆ, ਓਹੀ ਆਬਦਾ, ਸ਼ੇਰਾ..!" ਦਿਲ ਵਿਚ ਰਿੱਝਦੀ ਗੱਲ ਬਾਪੂ ਨੇ ਜੁਆਈ ਅੱਗੇ ਰੱਖ ਦਿੱਤੀ ਅਤੇ ਹੌਲ਼ਾ ਹੋ ਕੇ ਬੈਠ ਗਿਆ।
-"ਇਉਂ ਕਿਵੇਂ ਵੇਚ ਦਿਊਗਾ ਬਾਪੂ ਜੀ..? ਕੋਈ ਲੁੱਟ ਥੋੜ੍ਹੋ ਮੱਚੀ ਐ..?"
-"ਡੀਲਰਾਂ ਨੇ ਬਥੇਰੀ ਅੰਨ੍ਹੀ ਪਾਈ ਐ ਸ਼ੇਰਾ..! ਉਹ ਤਾਂ ਕੁੜੀ ਯਾਹਵੇ ਸਿਵਿਆਂ 'ਚੋਂ ਬੰਦੇ ਜਿਉਂਦੇ ਕਰ ਕੇ ਕਚਿਹਰੀਆਂ 'ਚ ਪੇਸ਼ ਕਰ ਦਿੰਦੇ ਐ, ਉਹਨਾਂ ਲਈ ਪਲਾਟ ਵੇਚਣੇ ਕੀ ਔਖੇ ਐ..? ਕਿਸੇ ਨੂੰ ਵੀ ਗੁਰਦਿਆਲ ਸਿਉਂ ਬਣਾ ਕੇ ਖੜ੍ਹਾ ਕਰ ਸਕਦੇ ਐ..! ਪਿੱਛੋਂ ਕੀਹਦੀ ਮਾਂ ਨੂੰ ਮਾਸੀ ਆਖਾਂਗੇ..? ਜੇ ਜਾਹਲੀ ਬੰਦਾ ਖੜ੍ਹਾ ਕਰ ਕੇ ਪਲਾਟ ਵੇਚ ਕੇ ਪਰ੍ਹੇ ਹੋਏ, ਕੀ ਪੂਛ ਫ਼ੜਲਾਂਗੇ ਇਹਨਾਂ ਕੰਜਰਾਂ ਦੀ..? ਬਥੇਰੀਆਂ ਖ਼ਬਰਾਂ ਪੜ੍ਹਦੇ ਆਂ 'ਖ਼ਬਾਰਾਂ 'ਚ..! ਬਥੇਰੇ ਬੰਦੇ ਤੇਰੇ ਮੂੰਹ ਮੱਥੇ ਲੱਗਦੇ ਐ, ਤੂੰ ਕੋਈ ਬੰਨ੍ਹ-ਸੁੱਬ ਕਰ, ਤੇ ਆਪਾਂ ਪਲਾਟ ਵੇਚਣ ਜੋਕਰੇ ਹੋਈਏ..!"
-"........।" ਗੁਰਿੰਦਰ ਦੇ ਦਿਲ ਅੰਦਰ ਕੁਤਕੁਤੀ ਹੋਈ। ਮਨ ਵਿਚ ਲੱਡੂ ਭੁਰੇ। ਜੇ ਛਿੱਕਾ ਟੁੱਟਣਾ ਸੀ ਤਾਂ ਬਿੱਲੀ ਦੇ ਭਾਗੀਂ ਵੀ ਕੁਛ ਨਾ ਕੁਛ ਲਾਜ਼ਮੀ ਆਉਣਾ ਸੀ। ਗੁਰਿੰਦਰ ਦੇ ਦਿਮਾਗ 'ਚ ਫੁੱਲਝੜੀਆਂ ਜਗਣ ਲੱਗ ਪਈਆਂ।
-"ਪਲਾਟ ਵੀ ਵਿਕ ਜਾਣਗੇ ਬਾਪੂ, ਕਿਉਂ ਕਾਹਲ਼ੀ ਕੀਤੀ ਐ..? ਆਪਦੀ ਪ੍ਰਾਪਰਟੀ ਐ, ਸਿੱਟਣੀ ਥੋੜ੍ਹੋ ਐ...?"
-"ਨਹੀਂ ਸ਼ੇਰਾ..! ਕੁੱਤੇ ਦੇ ਮੂੰਹ ਲਹੂ ਲੱਗਿਆ ਮਾੜਾ ਹੁੰਦੈ..! ਆਪਾਂ ਜਿੰਨੀ ਛੇਤੀ ਹੋ ਜਾਵੇ, ਪਲਾਟ ਵੇਚ ਕੇ ਪਰਾਂਹ ਮਾਰਨੇ ਐਂ..! ਜਦੋਂ ਕੁੱਤੇ ਦੇ ਮੂੰਹ ਨੂੰ ਲਹੂ ਲੱਗ ਜਾਵੇ, ਉਹ ਭਲੀ ਨੀ ਗੁਜਾਰਦਾ ਹੁੰਦਾ..! ਹੁਣ ਸ਼ਹਿਰ ਵਾਲ਼ੇ ਪਲਾਟ ਬਣੇ ਐਂ ਉਹਦੇ ਅੱਖਤਿਣ..! ਬੱਸ ਹੁਣ ਇਸ ਗੱਲੋਂ ਘੌਲ਼ ਨੀ ਕਰਨੀ..! ਤੂੰ ਆਪਦਾ ਕੋਈ ਜਾਣੂੰ ਬੰਦਾ ਫ਼ੜ ਤੇ ਫ਼ਸਤਾ ਵੱਢ ਇਹਨਾਂ ਦਾ...! ਨਹੀਂ ਉਹ ਇਹਨਾਂ ਨੂੰ ਕੌਡੀਆਂ ਵੱਟੇ ਵੇਚ ਕੇ ਪਰ੍ਹੇ ਕਰੂ..! ਖ਼ੂਨ ਪਸੀਨੇ ਦੀ ਕਮਾਈ ਐ ਸ਼ੇਰਾ, ਦਿਨ ਰਾਤ ਇੱਕ ਕਰ ਕੇ ਲਹੂ ਦੀਆਂ ਘੁੱਟਾਂ ਨਾਲ਼ ਬਣਾਈ ਐ, ਲੁੱਟੀਦੀ ਜਰ ਨੀ ਹੋਣੀਂ..! ਬੱਸ, ਜੋ ਮੈਂ ਤੈਨੂੰ ਕਿਹੈ, ਤੂੰ ਓਹੀ ਕਰ..!" ਗੁਰਦਿਆਲ ਸਿਉਂ ਸਤਿਆਂ ਵਾਂਗ ਬੋਲ ਰਿਹਾ ਸੀ।
-"ਤੁਸੀਂ ਚਾਹ ਪਾਣੀ ਪੀਓ ਬਾਪੂ ਜੀ, ਮੈਂ ਕਿਸੇ ਡੀਲਰ ਨਾਲ਼ ਗੱਲ ਕਰ ਕੇ ਆਉਨੈਂ..!" ਗੁਰਿੰਦਰ ਦੇ ਦਿਮਾਗ ਵਿਚ ਖ਼ੁਸ਼ੀ ਦੀਆਂ ਘੰਟੀਆਂ ਖੜਕੀ ਜਾ ਰਹੀਆਂ ਸਨ।
ਉਹ ਕਿਸੇ ਅਜੀਬ ਖ਼ੁਸ਼ੀ ਵਿਚ ਸਕੂਟਰ ਚੁੱਕ ਬਜ਼ਾਰ ਨੂੰ ਤੁਰ ਗਿਆ।
ਬਾਪੂ ਦੀ ਧੀ ਗੀਤ ਉਸ ਕੋਲ਼ ਆ ਕੇ ਬੈਠ ਗਈ।
-"ਬਾਪੂ...! ਕੀ ਕਮਲ਼ ਮਾਰਨ ਲੱਗ ਪਿਆ ਤੂੰ..?" ਧੀ ਨੇ ਹਿੱਲੇ ਦਿਮਾਗ ਵਾਲ਼ੇ ਬਾਪੂ ਨੂੰ ਠੋਕਰਿਆ। ਨਾਂ ਤਾਂ ਉਸ ਦਾ ਗੁਰਮੀਤ ਸੀ, ਪਰ ਸਾਰੇ ਉਸ ਨੂੰ 'ਗੀਤ' ਆਖ ਕੇ ਹੀ ਬੁਲਾਉਂਦੇ।
-"........।"
-"ਜੁਆਈਆਂ 'ਤੇ ਐਨਾਂ ਇਤਬਾਰ ਨੀ ਕਰੀਦਾ ਹੁੰਦਾ, ਭੋਲ਼ਿਆ ਬਾਪੂ..!" ਉਸ ਨੇ ਫ਼ਿਰ ਪੱਥਰ ਬਣੇ ਬਾਪੂ ਨੂੰ ਹਲੂਣਿਆਂ, "ਤੈਨੂੰ ਇਹ ਨਹੀਂ ਪਤਾ ਬਈ ਜੁਆਈ ਅੱਗੇ ਪੁੱਤ ਦੀ ਕੀਤੀ ਬੁਰਾਈ ਤੈਨੂੰ ਪੁੱਠੀ ਪੈ ਜਾਊਗੀ..! ਜੁਆਈ ਮੂਹਰੇ ਸਕੇ ਪੁੱਤ ਦੀ ਕੀਤੀ ਬੁਰਾਈ ਕਦੇ ਵੀ ਤੇਰੇ ਭਲੇ 'ਚ ਨੀ ਜਾਣੀ...! ਸਿਆਣੇ ਮਾਪੇ ਆਪਣੇ ਬੱਚਿਆਂ ਦੀ ਬਦਖੋਹੀ ਆਪਣੇ ਜੁਆਈਆਂ ਅੱਗੇ ਨੀ ਕਰਦੇ ਹੁੰਦੇ..! ਜੰਟਾ ਚਾਹੇ ਜਿੰਨਾਂ ਮਰਜੀ ਬਦ ਐ, ਪਰ ਤੇਰਾ ਆਬਦਾ ਖ਼ੂਨ ਐਂ, ਸਿਆਣੇ ਕਹਿੰਦੇ ਐ, ਆਬਦਾ ਮਾਰੂ ਫ਼ੇਰ ਵੀ ਛਾਵੇਂ ਸਿੱਟੂ..! ਪਰ ਇਹ ਸੱਤ ਬਿਗਾਨਾ ਖ਼ੂਨ ਤੇਰਾ ਕਦੋਂ ਬਣਿਆਂ..? ਇਹ ਤਾਂ ਭਾਲ਼ਦੈ ਕਿ ਇਹਨੂੰ ਕਿਤੋਂ ਤੁੰਭ ਲੱਗੀ ਮਿਲੇ, ਭਰਾੜ ਤਾਂ ਇਹਨੇ ਆਬਦੇ ਆਪ ਈ ਕਰ ਲੈਣੈਂ, ਬਾਪੂ..!"
-"ਤੂੰ ਆਬਦੀਆਂ ਸਿਆਣਪਾਂ ਆਬਦੇ ਕੋਲ਼ੇ ਰੱਖਿਆ ਕਰ..! ਥੋਡੀ ਪੁਛ-ਪੁਛ ਨੇ ਤਾਂ ਉਹਨੂੰ ਸਿਰ ਚਾੜ੍ਹ ਕੇ ਵਿਗਾੜਿਐ..! ਨਸ਼ਿਆਂ 'ਚ ਡੁੱਬਿਆ ਹੁਣ ਘਰ ਨੂੰ ਵੀ ਤੰਗਲ਼ੀ ਲਾਉਣ ਲੱਗ ਪਿਆ..! ਤੇ ਤੂੰ ਗਾਂਧੀ ਮਾਂਗੂੰ ਸ਼ਾਂਤੀ-ਸ਼ਾਂਤੀ ਪਿੱਟੀ ਜਾਨੀ ਐਂ..?" ਬਾਪੂ ਇੱਕ ਦਮ ਦੀਵੇ ਵਾਂਗ ਭੜੱਕਿਆ ਸੀ।
-"ਘਰ ਦੇ ਕੁੱਤੇ ਨੂੰ ਚਾਹੇ ਡੰਡਿਆਂ ਨਾਲ਼ ਕੁੱਟ ਲਓ, ਉਹ ਫ਼ੇਰ ਵੀ ਵਫ਼ਦਾਰ ਰਹੂ ਤੇ ਘਰ ਦੀ ਰਾਖੀ ਕਰੂ..! ਸੱਪ ਨੂੰ ਚਾਹੇ ਨਿੱਤ ਦੁੱਧ ਪਿਆ ਦਿਓ, ਓਸ ਨੇ ਇੱਕ ਨਾ ਇੱਕ ਦਿਨ ਡੰਗ ਮਾਰਨਾ ਈ ਹੁੰਦੈ, ਬਾਪੂ..! ਨਾ ਐਨਾਂ ਭੋਲ਼ਾ ਬਣ..! ਗੁਰਿੰਦਰ ਮੇਰਾ ਬੰਦੈ, ਮੈਂ ਉਹਨੂੰ ਜਾਣਦੀ ਐਂ, ਉਹਨੇ ਤੇਰੇ ਨਾਲ਼ ਕਦੇ ਵਫ਼ਾ ਨੀ ਕਰਨੀ..! ਜਿਹੜਾ ਆਬਦੇ ਸਕੇ ਮਾਂ-ਪਿਉ ਤੇ ਸਕੇ ਭਰਾਵਾਂ ਦਾ ਨੀ ਬਣਿਆਂ, ਉਹ ਸਹੁਰਿਆਂ ਦਾ ਵਫ਼ਾਦਾਰ ਕਿੱਥੋਂ ਬਣ ਜਾਊਗਾ..? ਇਹ ਨੀਲੇ ਗਿੱਦੜ ਕਦੇ ਮਿੱਤ ਨੀ ਹੁੰਦੇ..! ਸਮਾਂ ਵਿਚਾਰ ਲੈ, ਨਹੀਂ ਫ਼ੇਰ ਪਛਤਾਵੇਂਗਾ..!"
-".............।"
ਧੀ ਦੀਆਂ ਸੱਚੀਆਂ ਅਤੇ ਖਰੀਆਂ ਸੁਣ ਕੇ ਇੱਕ ਵਾਰ ਤਾਂ ਬਾਪੂ ਨੂੰ ਚੱਕਰ ਆਇਆ।
ਪਰ ਜੰਟੇ ਦੀਆਂ ਘਤਿੱਤਾਂ ਤੋਂ ਦੁਖੀ ਉਹ ਮੁੜ ਫ਼ਿਰ ਆਪਣੀ ਅੜੀ 'ਤੇ ਅੜ ਗਿਆ।
-"ਚੱਲ ਜੋ ਹੋਊ, ਦੇਖੀ ਜਾਊ, ਗੀਤ..!"
-"ਤੈਨੂੰ ਮੈਂ ਇੱਕ ਗੱਲ ਸੁਣਾਉਨੀ ਐਂ..! ਦੋ ਅਮਲੀ ਇੱਕ ਮੰਜੇ 'ਤੇ ਰਜਾਈ ਲਈ ਪਏ..! ਕੋਈ ਚੋਰ ਆਇਆ ਤੇ ਰਜਾਈ ਲਾਹ ਕੇ ਤੁਰ ਚੱਲਿਆ..! ਜਦੋਂ ਇੱਕ ਚੋਰ ਦੀ ਠੰਢ ਨਾਲ਼ ਜਾਗ ਖੁੱਲ੍ਹੀ ਤਾਂ ਉਸ ਨੇ ਦੂਜੇ ਅਮਲੀ ਨੂੰ ਪੁੱਛਿਆ; ਆਪਣੀ ਰਜਾਈ ਕਿੱਥੇ ਐ..? ਉਹ ਕਹਿੰਦਾ ਰਜਾਈ ਤਾਂ ਚੋਰ ਲਾਹ ਕੇ ਲੈ ਗਿਆ..! ਤੇ ਦੂਜਾ ਅਮਲੀ ਓਸ ਨੂੰ ਕਹਿੰਦਾ; ਤੇ ਤੂੰ ਓਹਨੂੰ ਫ਼ੜਿਆ ਕਿਉਂ ਨੀ..? ਦੂਜਾ ਅਮਲੀ ਕਹਿੰਦਾ; ਸਾਲ਼ੇ ਨੂੰ ਓਦੋਂ ਫ਼ੜੂੰਗਾਂ, ਜਦੋਂ ਹੁਣ ਸਿਰ੍ਹਾਣਾਂ ਚੱਕਣ ਆਇਆ..! ਉਹ ਗੱਲ ਤੇਰੀ ਐ ਬਾਪੂ..! ਤੂੰ ਵੀ ਗੱਲ ਬੀਤ ਗਈ ਤੋਂ ਬਾਅਦ ਈ ਟਿੰਡੀਆਂ ਬੁਸ਼ਕਰਨੀਐਂ..! ਪਰ ਫ਼ੇਰ ਤੇਰੇ ਹੱਥ ਪੱਲੇ ਕੁਛ ਨੀ ਆਉਣਾਂ..! ਤੂੰ ਨੇੜਲੇ ਰਿਸ਼ਤੇਦਾਰ ਬੁਲਾ ਕੇ ਉਹਨਾਂ ਸਾਹਮਣੇ ਜੰਟੇ ਨੂੰ ਸਮਝਾਉਂਦਾ ਕਿਉਂ ਨੀ..? ਜੁਆਈ ਅੱਗੇ ਆ ਕੇ ਵੈਣ ਕਾਹਤੋਂ ਪਾਉਣ ਲੱਗ ਪਿਐਂ..? ਜੰਟਾ ਬਾਈ ਆਖਰ ਤੇਰਾ ਆਪਦਾ ਖ਼ੂਨ ਐਂ...!" ਗੀਤ ਨੇ ਤੱਤੇ ਪੈਰਾਂ ਵਾਲ਼ੇ ਬਾਪੂ ਦੀ ਤਹਿ ਲਾ ਦਿੱਤੀ। ਪਤਾ ਗੀਤ ਨੂੰ ਵੀ ਸੀ ਕਿ ਬਾਪੂ ਆਪਣੀ ਜੱਦੀ-ਪੁਸ਼ਤੀ ਜਾਇਦਾਦ ਖੁਸਦੀ ਦਿਸਦੀ ਕਾਰਨ ਦੁਖੀ ਅਤੇ ਉਪਰਾਮ ਸੀ। ਪਰ ਉਸ ਨੂੰ ਇਸ ਗੱਲ ਦਾ ਵੀ ਰੰਜ ਸੀ ਕਿ ਉਹ ਸਰਾਸਰ ਇੱਕ ਗਲਤ ਬੰਦੇ, ਗੁਰਿੰਦਰ ਕੋਲ਼ ਆ ਗਿਆ ਸੀ, ਜੋ ਸਿਰੇ ਦਾ ਬੇਈਮਾਨ ਸੀ, ਜੋ ਆਪਣੇ ਸਕੇ ਮਾਂ ਬਾਪ ਅਤੇ ਭਰਾਵਾਂ ਦਾ ਵੀ ਨਹੀਂ ਬਣਿਆਂ ਸੀ।
-".........।" ਬਾਪੂ ਚੁੱਪ ਵੱਟ ਗਿਆ। ਉਸ ਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਸੀ। ਪਰ ਹੁਣ ਗੱਲ ਹੱਥੋਂ ਨਿਕਲ਼ ਚੁੱਕੀ ਸੀ। ਹੁਣ ਉਹ ਜੁਆਈ ਨੂੰ ਸਾਰੀ ਗੱਲ ਦੱਸ ਬੈਠਾ ਸੀ, ਜਿਸ ਤੋਂ ਮੁੜਨਾ ਉਸ ਲਈ ਔਖਾ ਸੀ। ਹੁਣ ਤੀਰ ਭੱਥੇ 'ਚੋਂ ਦਾਗਿਆ ਜਾ ਚੁੱਕਿਆ ਸੀ।
ਗੁਰਿੰਦਰ ਆਪਣੀ ਜਾਣ ਪਹਿਚਾਣ ਵਾਲ਼ੇ ਡੀਲਰ ਕੋਲ਼ ਬੈਠਾ ਗੱਲ ਮਿਥ ਰਿਹਾ ਸੀ।
-"ਤੇਰੇ ਅਨੁਸਾਰ ਉਹ ਪਲਾਟ ਕਿੰਨੇ ਕੁ ਦੇ ਹੋਣਗੇ, ਗਿੱਲਾ...?" ਗੁਰਿੰਦਰ ਨੇ ਡੀਲਰ ਨੂੰ ਖੁਰਚ ਕੇ ਦੇਖਿਆ।
-"ਉਹ ਬੜਾ ਵਧੀਆ ਆਲੀਸ਼ਾਨ ਏਰੀਐ ਗਿੰਦੀ, ਇੱਕ ਪਲਾਟ ਪੱਚੀ ਕੁ ਲੱਖ ਦਾ ਤਾਂ ਹੋਊਗਾ..! ਬਾਕੀ ਖਰੀਦਣ ਵਾਲ਼ੇ ਦੇ ਸਿਰ 'ਤੇ ਐ ਕਿ ਉਹ ਕਿੰਨੀ ਕੁ ਮਾਰ ਖਾਣੀ ਚਾਹੁੰਦੈ..!" ਡੀਲਰ ਨੇ ਸਿੱਧੀ ਸਪੱਸ਼ਟ ਗੱਲ ਦੱਸ ਦਿੱਤੀ।
-"ਅੱਛਾ ਜੀ....?" ਉਸ ਦਾ ਮੂੰਹ ਅੱਡਿਆ ਗਿਆ, "ਖਰੀਦਣ ਵਾਲ਼ਾ ਬੰਦਾ ਤਾਂ ਤੈਨੂੰ ਮੈਂ ਮਿਲ਼ਾ ਦਿੰਨੈ, ਗਿੱਲਾ..! ਤੂੰ ਇਹ ਦੱਸ ਮੇਰਾ ਕਮਿਸ਼ਨ ਕਿੰਨਾਂ ਹੋਊਗਾ...?" ਗੁਰਿੰਦਰ ਸਿੱਧਾ ਦੱਲਿਆਂ ਵਾਲ਼ੇ 'ਦਾਅ' 'ਤੇ ਆ ਗਿਆ।
-"ਦੋਨਾਂ ਪਲਾਟਾਂ 'ਚੋਂ ਦੋ ਲੱਖ ਤੈਨੂੰ ਦੁਆ ਦਿਊਂਗਾ, ਹੋਰ ਤਾਂ ਮੇਰੇ ਕੋਈ ਵੱਸ ਨੀ..!"
-"ਨੇੜੇ ਹੋ ਕੇ ਮੇਰੀ ਗੱਲ ਸੁਣ ਓਏ, ਸਾਲ਼ਿਆ ਚਗਲ਼ਾ...! ਕੰਧਾਂ ਦੇ ਵੀ ਸਾਲ਼ੀਆਂ ਦੇ ਕੰਨ ਹੁੰਦੇ ਐ..! ਡੀਲਰ ਤੂੰ ਐਂ ਤੇ ਤੈਨੂੰ ਮੁਫ਼ਤੋ ਮੁਫ਼ਤੀ 'ਚ ਚੋਰ ਮੋਰੀਆਂ ਮੈਨੂੰ ਦੱਸਣੀਆਂ ਪੈਂਦੀਐਂ..! ਜੇ ਕੱਟਿਆਂ ਦੀਆਂ ਕੀਤੀਆਂ ਰਹਿ ਜਾਣ, ਤਾਂ ਲੋਕ ਝੋਟਿਆਂ ਨੂੰ ਦਾਣਾਂ ਕਿਉਂ ਚਾਰਨ..?" ਗੁਰਿੰਦਰ ਬੋਲਿਆ।

-"ਤੇਰੇ ਤਾਬਿਆਦਾਰ ਵੀ ਏਸੇ ਕਰ ਕੇ ਰਹਿੰਨੇ ਆਂ..! ਬੋਲ ਬਾਈ....?" ਡੀਲਰ ਉਸ ਦੇ ਹੋਰ ਨੇੜੇ ਹੋ ਗਿਆ।
-"ਇਹ ਪਲਾਟ ਹੈਗੇ ਐ ਮੇਰੇ ਸਹੁਰੇ ਦੇ..! ਵੱਡਾ ਮੁੰਡਾ ਨਿਕਲ਼ ਗਿਆ, ਅਲੱਥ! ਉਹਤੋਂ ਅਲੱਥ ਤੋਂ ਡਰਦਾ ਉਹ ਜਿੰਨੀ ਜਲਦੀ ਹੋ ਸਕੇ, ਪਲਾਟ ਵੇਚਣ ਨੂੰ ਫ਼ਿਰਦੈ..! ਤੂੰ ਪੱਚੀ ਲੱਖ ਦੀ ਜਗਾਹ ਪਲਾਟ ਵੀਹ ਲੱਖ ਦਾ ਈ ਦੱਸ..! ਦੋ ਪਲਾਟਾਂ ਮਗਰ ਸਿੱਧਾ ਦਸ ਲੱਖ ਮੈਨੂੰ ਆਜੂ, ਤੇ ਤੂੰ ਆਬਦਾ ਬਣਦਾ ਕਮਿਸ਼ਨ ਲੈ ਲਵੀਂ..! ਕੀ ਖ਼ਿਆਲ ਐ..?"
-"ਮੁੱਲ ਤਾਂ ਮੈਂ ਵੀਹ ਈ ਦੱਸ ਦਿਊਂਗਾ, ਪਰ ਆਪਾਂ ਨੂੰ ਕੋਈ ਖਰੀਦਦਾਰ ਵੀ ਚਾਹੀਦੈ..!" ਡੀਲਰ ਨੇ ਅਗਲੀ ਔਕੜ ਦੱਸੀ।
-"ਖਰੀਦਦਾਰ ਵੀ ਤੈਨੂੰ ਮਿਲਾ ਦਿਊਂਗਾ..! ਇਹ ਵੀ ਚਿੰਤਾ ਨਾ ਕਰ..! ਤੂੰ ਬੁੜ੍ਹੇ ਦੇ ਪੈਰ ਨਾ ਲੱਗਣ ਦੇਈਂ, ਬਾਕੀ ਮੈਂ ਸੰਭਾਲ਼ ਲਊਂਗਾ, ਖਰੀਦਦਾਰ ਤੇਰੇ ਕੋਲ਼ ਕੱਲ੍ਹ ਨੂੰ ਈ ਆਇਆ ਲੈ..!"
ਗੱਲ ਗਿਣ-ਮਿਥ ਕੇ ਗੁਰਿੰਦਰ ਨੇ ਤਾਂਤਰਿਕ ਨੂੰ ਫ਼ੋਨ ਮਿਲ਼ਾ ਲਿਆ।
-"ਦੋ ਪਲਾਟ ਆਏ ਐ ਹੱਥ 'ਚ, ਜੇ ਖਰੀਦਣ ਨੂੰ ਦਿਲ ਕਰਦੈ ਤਾਂ..?"
-"ਕਿੱਥੇ ਐ..?" ਤਾਂਤਰਿਕ ਨੂੰ ਗਧੇ ਵਾਂਗ ਹੀਂਗਣਾ ਛੁੱਟ ਪਿਆ।
-"ਗੋਲਡਨ ਐਵੇਨਿਊ 'ਚ..!"
-"ਕੀਮਤ..?"
-"ਕੀਮਤ ਦੋਨਾਂ ਦੀ ਪੰਜਾਹ ਲੱਖ..!"
-"ਬਹੁਤੀ ਐ..!"
-"ਤੂੰ ਮੋਕ ਨਾ ਮਾਰੀ ਜਾਹ..! ਇੱਕ-ਦੋ ਲੱਖ ਘੱਟ ਕਰਵਾ ਦਿਆਂਗੇ..! ਨਾਲ਼ੇ ਤੇਰੇ ਵਾਸਤੇ ਇੱਕ-ਦੋ ਲੱਖ ਕੀ ਐ..? ਤੂੰ ਕਿਹੜਾ ਮੱਕੀ ਗੁੱਡ ਕੇ ਬਣਾਏ ਐ..?" ਗੁਰਿੰਦਰ ਦੀ ਤਾਂਤਰਿਕ ਨਾਲ਼ ਸਿੱਧੀ ਗੱਲ ਸੀ। ਤਾਂਤਰਿਕ ਕਿਸੇ ਸਮੇਂ ਸਿਰ ਕੱਢਵਾਂ ਬਦਮਾਸ਼ ਰਿਹਾ ਸੀ। ਹਵਾਲਾਤਾਂ, ਜੇਲ੍ਹਾਂ ਕੱਟਦਾ ਉਹ ਪੱਕੜ ਠੱਗ ਬਣ ਗਿਆ ਸੀ। ਫ਼ਿਰ ਬੈਂਕ ਡਕੈਤੀ ਕਰਨ ਤੋਂ ਬਾਅਦ ਪੁਲੀਸ ਤੋਂ ਡਰਦਾ ਬੰਗਾਲ ਕਿਸੇ ਸਾਧੂ ਦੇ ਡੇਰੇ ਜਾ ਲੁਕਿਆ। ਹੁਣ ਰੰਗ-ਢੰਗ ਸਿੱਖ ਕੇ ਪੂਰਾ ਤਾਂਤਰਿਕ ਬਣ ਕੇ ਬੈਠ ਗਿਆ ਸੀ ਅਤੇ ਉਸ ਦਾ 'ਠੱਕ-ਠਕਾ' ਪੂਰਾ ਚੱਲ ਨਿਕਲ਼ਿਆ ਸੀ।
-"ਚੱਲ ਤੂੰ ਕਰ ਗੱਲ, ਲੈ ਲਵਾਂਗੇ..! ਤੂੰ ਯਾਰ ਐਂ, ਤੂੰ ਵੀ ਕੀ ਜਾਣੇਂਗਾ..?" ਤਾਂਤਰਿਕ ਦੇ ਕਹਿਣ 'ਤੇ ਗੁਰਿੰਦਰ ਖ਼ੁਸ਼ੀ ਵਿਚ ਬੱਕਰਾ ਬੁਲਾਉਣ ਵਾਲ਼ਾ ਹੋ ਗਿਆ।
-"ਇੱਕ ਗੱਲ ਹੋਰ ਐ ਯਾਰ..!"
-"ਦੱਸ..? ਤੂੰ ਮੇਰੀ ਹਿੱਕ ਦਾ ਵਾਲ਼ ਐਂ, ਗਿੰਦੀ..! ਤੂੰ ਜਾਨ ਮੰਗ, ਜਾਨ ਹਾਜ਼ਰ ਕਰੂੰਗਾ..!" ਤਾਂਤਰਿਕ ਨੇ ਹਿੱਕ ਠੋਕ ਦਿੱਤੀ।
-"ਯਾਰ ਮੇਰਾ ਸਰਬੰਧੀ ਜੰਟਾ ਦਾਰੂ ਨੀ ਛੱਡਦਾ, ਘਰਦੇ ਦੁਖੀ ਐ, ਉਹਦਾ ਕੋਈ ਕਰ 'ਲਾਜ..!"
ਉਸ ਦੇ ਕਹਿਣ 'ਤੇ ਤਾਂਤਰਿਕ ਪਾਗਲਾਂ ਵਾਂਗ ਹੱਸ ਪਿਆ।
-"ਆਪਣੇ ਇਲਾਜ ਨਾਲ਼ ਜਾਂ ਤਾਂ ਅੰਮਾਂ ਅੰਦਰ, ਤੇ ਜਾਂ ਜਲੰਧਰ ਹੁੰਦੀ ਹੈ, ਪਤਾ ਨ੍ਹਾਂ..?"
-"ਉਹ ਤਾਂ ਪਤੈ..! ਮੈਂ ਤਾਂ ਸਹੁਰਿਆਂ ਦੇ ਟੱਬਰ ਅੱਗੇ ਹਮਦਰਦ ਈ ਬਣ ਕੇ ਦਿਖਾਉਣੈ, ਹੋਰ ਉਹਦੇ ਦਾਰੂ ਛੱਡਣ ਨਾਲ਼ ਮੈਨੂੰ ਕਿਹੜਾ ਪੈਨਸ਼ਨ ਲੱਗ ਜਾਣੀ ਐਂ..? ਮੇਰੇ ਵੱਲੋਂ ਕੱਲ੍ਹ ਨੂੰ ਮਰਦਾ, ਚਾਹੇ ਭੈਣ ਚੋਦ ਅੱਜ ਮਰਜੇ..!"
-"ਉਹ ਤਾਂ ਮੈਨੂੰ ਪਤੈ, ਗਿੰਦੀ..! ਲਾਗੀਆਂ ਨੇ ਲਾਗ ਲੈਣੈ, ਅਗਲੀ ਚਾਹੇ ਜਾਂਦੀ ਰੰਡੀ ਹੋਜੇ..! ਜਾਂ ਇਉਂ ਕਹਿ ਲੈ ਬਈ ਕੋਈ ਮਰੇ ਕੋਈ ਜੀਵੇ, ਤੇ-!"
-"....ਸੁਥਰਾ ਘੋਲ਼ ਪਤਾਸੇ ਪੀਵੇ...!" ਤਾਂਤਰਿਕ ਦੀ ਰਹਿੰਦੀ ਗੱਲ ਗੁਰਿੰਦਰ ਨੇ ਪੂਰੀ ਕਰ ਦਿੱਤੀ।
-"ਤੂੰ ਪੰਜਾਹ ਲੱਖ ਤਿਆਰ ਰੱਖ, ਪਰਸੋਂ ਨੂੰ ਰਜਿਸਟਰੀ ਕਰਵਾਉਣੀ ਐਂ..!"
-"ਕਰਵਾ ਲਵਾਂਗੇ, ਖਸਮਾਂ..! ਕਰਵਾ ਲਵਾਂਗੇ..! ਰਕਮ ਤਿਆਰ ਹੋਊ..! ਰਕਮ ਆਪਾਂ ਕਿਤੋਂ ਲੈਣ ਜਾਣੀ ਐਂ..? ਬੈਂਕ ਈ ਜਾ ਵੜਨੈ..!"
-"ਮੈਨੇਜਰ ਨੂੰ ਫ਼ੋਨ ਕਰ ਕੇ ਦੱਸ ਦੇਈਂ, ਕਈ ਵਾਰੀ ਓਹਨਾਂ ਕੋਲ਼ੇ ਏਨੀ ਰਕਮ ਹੁੰਦੀ ਨੀ ਬੈਂਕ 'ਚ...!"
-"ਮੈਨੇਜਰ ਦਾ ਸਾਲ਼ੇ ਦਾ ਗਲ਼ ਨਾ ਦੱਬ ਦਿਆਂਗੇ...? ਗੋਲੀ ਕੀਹਦੀ, ਤੇ ਗਹਿਣੇ ਕੀਹਦੇ..? ਸਾਡੇ ਨਾਲ਼ ਵਿਗਾੜ ਕੇ ਮੈਨੇਜਰ ਨੇ ਭੁੱਖਾ ਮਰਨੈਂ...?"
ਗੁਰਿੰਦਰ ਘਰ ਆ ਗਿਆ।
ਬਾਪੂ ਦੇ ਗੋਡੇ ਮੁੱਢ ਬੈਠੀ ਗੀਤ ਨੂੰ ਦੇਖ ਕੇ ਉਸ ਦਾ ਮੱਥਾ ਠਣਕਿਆ। ਕਿਉਂਕਿ ਗੀਤ ਕਦੇ ਵੀ ਗੁਰਿੰਦਰ ਦੇ ਹੱਕ 'ਚ ਨਹੀਂ ਬੋਲਦੀ ਸੀ। ਉਹ ਉਸ ਦੀਆਂ ਗੰਦੀਆਂ, ਕਮੀਨੀਆਂ ਅਤੇ ਘੋਰ ਲਾਲਚੀ ਆਦਤਾਂ ਕਰ ਕੇ ਗੁਰਿੰਦਰ ਦੀ ਹਮੇਸ਼ਾ ਵਿਰੋਧਤਾ ਕਰਦੀ ਸੀ। ਇਸ ਵਿਰੋਧਤਾ ਕਾਰਨ ਉਸ ਨੂੰ ਗੁਰਿੰਦਰ ਦੀ ਕੁੱਟ ਦਾ ਵੀ ਸ਼ਿਕਾਰ ਹੋਣਾ ਪੈਂਦਾ ਸੀ। ਪਰ ਉਹ ਸੱਚ ਬੋਲਣ ਤੋਂ ਰੁਕਦੀ ਨਹੀਂ ਸੀ, ਆਪਣਾ ਰੋਲ ਅਦਾ ਕਰੀ ਜਾਂਦੀ ਸੀ।
-"ਆ ਗਿਆ ਸ਼ੇਰਾ..?" ਬਾਪੂ ਅੱਧੇ ਉਤਸ਼ਾਹ ਅਤੇ ਅੱਧੀ ਉਦਾਸੀ ਵਿਚ ਬੋਲਿਆ।
-"ਆ ਬਾਪੂ ਬਾਹਰ ਪਾਰਕ 'ਚ ਗੇੜਾ ਕੱਢ ਕੇ ਆਈਏ..!" ਉਹ ਬਾਪੂ ਨੂੰ ਇੱਕ ਤਰ੍ਹਾਂ ਨਾਲ਼ ਉਂਗਲ਼ ਲਾ ਕੇ ਲੈ ਤੁਰਿਆ। ਉਸ ਨੂੰ ਪਤਾ ਸੀ ਕਿ ਜੇ ਗੀਤ ਸਾਹਮਣੇ ਕੋਈ ਗੱਲ ਸ਼ੁਰੂ ਕੀਤੀ ਤਾਂ ਉਹ ਆਪਣੀ ਆਦਤ ਅਨੁਸਾਰ ਵਿਚ ਅੜਿੱਕਾ ਡਾਹੇਗੀ ਅਤੇ ਸਹੁਰੇ ਸਾਹਮਣੇ ਉਸ ਨੂੰ ਕੁਛ ਕਿਹਾ ਵੀ ਨਹੀਂ ਜਾਣਾ। ਇਸ ਲਈ ਉਹ ਢੰਗ ਨਾਲ਼ ਸਹੁਰੇ ਨੂੰ ਬਾਹਰ ਲੈ ਤੁਰਿਆ।
-"ਪਲਾਟਾਂ ਦੀ ਗੱਲ ਮੈਂ ਕਰ ਆਇਐਂ, ਬਾਪੂ ਜੀ..!"
-"ਅੱਛਾ...?" ਬਾਪੂ ਦੀਆਂ ਬੁਝੀਆਂ ਅੱਖਾਂ ਦੀ ਜੋਤ ਰੌਸ਼ਨ ਹੋ ਗਈ।
-"ਮੁੱਲ ਕੀ ਤੋੜਿਆ..?"
-"ਤੈਨੂੰ ਪਤੈ ਬਾਪੂ, ਮੰਦਾ ਚੱਲ ਰਿਹੈ ਅੱਜ ਕੱਲ੍ਹ, ਪਰ ਫ਼ੇਰ ਵੀ ਮੈਂ ਗੱਲ ਚਾਲ਼ੀ ਲੱਖ 'ਚ ਨਬੇੜ ਆਇਐਂ..!"
-"ਚਾਲ਼ੀ ਤੋਂ ਦੋ ਲੱਖ ਵੱਧ ਨੀ ਮਿਲ਼ਦਾ..?"
-"ਕੋਸ਼ਿਸ਼ ਕਰ ਕੇ ਦੇਖ ਲਊਂਗਾ, ਪਰ ਮੈਨੂੰ ਗੱਲ ਬਣਦੀ ਦਿਸਦੀ ਨੀ, ਬਾਪੂ..! ਮੈਂ ਤਾਂ ਆਹੀ ਸੋਚਦਾ ਸੀ ਕਿ ਜੰਟੇ ਅਰਗੇ ਦਾ ਕੀ ਵਿਸਾਹ..? ਵੀਹ ਲੱਖ 'ਚ ਈ ਦੋਨੋ ਪਲਾਟ ਵੇਚ ਕੇ ਪਰਾਂਹ ਕਰੇ..? ਜਿਹੜਾ ਪੈਸਾ ਮਿਲ਼ਦੈ, ਲੈ ਕੇ ਹੱਥ ਹੇਠ ਕਰੋ..! ਹੱਥ ਆਈ ਚੀਜ਼ ਈ ਆਬਦੀ ਹੁੰਦੀ ਐ, ਕਿ ਨਹੀਂ..?"
-"ਆਹੋ..! ਓਸ ਗੱਲ ਦੇ ਆਖਣ ਮਾਂਗੂੰ, ਜਾਂਦੇ ਚੋਰ ਦੀ ਤੜਾਗੀ ਈ ਸਹੀ..! ਬੜੇ ਦੁਖੀ ਕੀਤੇ ਐਂ ਏਸ ਗੰਦੀ 'ਲ਼ਾਦ ਨੇ..! ਨਹੀਂ ਆਹ ਹੋਰ ਦੋ ਸਾਲਾਂ ਨੂੰ ਇਹੀ ਪਲਾਟ ਕਰੋੜ ਦੇ ਵਿਕਣੇ ਸੀ..!" ਸੋਚ ਕੇ ਬਾਪੂ ਨੂੰ ਦੌਰਾ ਪੈਣ ਵਾਲ਼ਾ ਹੋ ਗਿਆ।
-"ਗਏ ਦਾ ਝੋਰਾ ਨਾ ਕਰੀਏ, ਬਾਪੂ..! ਜੇ ਆਹ ਚਾਲ਼ੀ ਲੱਖ ਵੀ ਆਪਣੇ ਹੱਥ ਨਾ ਆਉਂਦੇ ਤਾਂ ਕੀ ਪੂਛ ਫੜ ਲੈਂਦੇ..? ਕਹਿੰਦੇ ਹੁੰਦੇ ਐ ਬਈ ਜੇ ਬੋਤਾ 'ਇੱਛ-ਇੱਛ' ਕਰੇ ਤੋਂ ਨਾ ਬੈਠੇ, ਤਾਂ ਉਹਦਾ ਆਪਾਂ ਕੀ ਕਰ ਲਈਏ..? ਐਡੇ ਜਾਨਵਰ ਨੂੰ ਫੜ ਕੇ ਤਾਂ ਬਿਠਾਉਣੋਂ ਰਹੇ..? ਸਿਆਣੇ ਸੱਚ ਈ ਕਹਿੰਦੇ ਐ ਬਈ ਜੇ ਧਨ ਜਾਂਦਾ ਦਿਸੇ ਤਾਂ ਅੱਧਾ ਦੇਈਏ ਲੁਟਾ..!"
-"ਇਹ ਵੀ ਸੱਚ ਐ, ਗੁਰਿੰਦਰ ਸਿਆਂ..!" ਮਾਨਸਿਕ ਪੱਖੋਂ ਥਿੜਕੇ ਬਾਪੂ ਦੀ ਅੱਧ-ਪਚੱਧ ਤਸੱਲੀ ਹੋ ਗਈ। ਉਹ ਸੋਚ ਰਿਹਾ ਸੀ ਕਿ ਗੀਤ ਤਾਂ ਉਸ ਨੂੰ ਐਵੇਂ ਹੀ ਗੁਰਿੰਦਰ ਖ਼ਿਲਾਫ਼ ਤੁੱਖਣਾਂ ਦਿੰਦੀ, ਭੜਕਾਉਂਦੀ ਰਹਿੰਦੀ ਹੈ, ਇਹ ਤਾਂ ਮੇਰਾ ਕਰਦਾ ਹੀ ਬਹੁਤ ਐ..! ਇਹਦੇ ਵਰਗਾ ਹਮਦਰਦ ਜੁਆਈ ਮੈਨੂੰ ਕਿਤੋਂ ਮਿਲਣੈ..? ਗੀਤ ਇਹਨੂੰ ਵਿਚਾਰੇ ਨੂੰ ਐਵੇਂ ਵਾਧੂ ਹੀ ਨਿੰਦੀ ਜਾਂਦੀ ਰਹਿੰਦੀ ਐ..! ਇਹ ਤਾਂ ਸੱਤਾਂ ਦੇਵਤਿਆਂ ਵਰਗਾ ਮੇਰਾ ਇੱਕੋ-ਇੱਕ ਜੁਆਈ ਐ..!
-"ਰਿਛਟਰੀ ਕਿੱਦਣ ਕਰਵਾਉਣੀ ਐਂ..?"
-"ਰਜ਼ਿਸਟਰੀ ਤਾਂ ਤੁਸੀਂ ਚਾਹੇ ਕੱਲ੍ਹ ਨੂੰ ਕਰਵਾ ਲਓ, ਬਾਪੂ ਜੀ..! ਅਗਲਿਆਂ ਦੀ ਰਕਮ ਤਿਆਰ ਐ..! ਘੌਲ਼ ਤਾਂ ਹੁਣ ਥੋੜੀ ਐ, ਅਗਲੇ ਤਾਂ ਮੁੱਠੀਆਂ 'ਚ ਥੁੱਕੀ ਫਿਰਦੇ ਐ..!"
-"ਪਰਸੋਂ ਬੁੱਧਵਾਰ ਐ, ਪਰਸੋਂ 'ਤੇ ਰੱਖ..!"
-"ਠੀਕ ਐ..! ਪਰਸੋਂ 'ਤੇ ਰੱਖ ਲਓ..! ਮੈਂ ਅਗਲਿਆਂ ਨੂੰ ਰਕਮ ਲੈ ਕੇ ਆਉਣ ਲਈ ਆਖ ਦਿੰਨੈ..!"
-"ਆਖ ਦੇ, ਪੁੱਤ...! ਗੁਰੂ ਭਲਾ ਕਰੇ..!"
ਉਹ ਘਰ ਆ ਗਏ।
ਗੀਤ ਦੀ ਸੱਜੀ ਅੱਖ 'ਫ਼ੜੱਕ-ਫ਼ੜੱਕ' ਫ਼ਰਕੀ ਜਾ ਰਹੀ ਸੀ।
ਜਿਸ ਕਾਰਨ ਉਹ "ਵਾਹਿਗੁਰੂ ਵਾਹਿਗੁਰੂ" ਜਪੀ ਜਾ ਰਹੀ ਸੀ।
ਗੀਤ ਨੇ ਉਹਨਾਂ ਅੱਗੇ ਚਾਹ ਲਿਆ ਰੱਖੀ।

-"ਇੱਕ ਗੱਲ ਮੈਂ ਤੇਰੇ ਨਾਲ਼ ਹੋਰ ਕਰਨੀ ਸੀ, ਬਾਪੂ ਜੀ..!"
-"ਦੱਸ..?" ਬਾਪੂ ਚਾਹ ਦਾ ਕੱਪ ਮੂੰਹ ਨੂੰ ਲਾਉਂਦਾ ਬੋਲਿਆ।
-"ਇੱਕ ਸੰਤ ਬਾਰੇ ਦੱਸ ਪਈ ਐ..!"
-"ਓਏ ਛੱਡ ਸੰਤਾਂ ਨੂੰ, ਸ਼ੇਰਾ..! ਤੈਨੂੰ ਪਤੈ ਮੈਂ ਅੰਮ੍ਰਿਤਧਾਰੀ ਬੰਦੇਂ, ਤੇ ਮੈਂ ਇਹਨਾਂ ਸਾਧਾਂ ਸੰਤਾਂ ਨੂੰ ਨੀ ਮੰਨਦਾ..!"
-"ਬਾਪੂ ਜੀ ਤੁਸੀਂ ਮੇਰੀ ਗੱਲ ਨੀ ਸੁਣਦੇ ਪੂਰੀ, ਆਬਦਾ ਘਰਾਟ ਰਾਗ ਚਾਲੂ ਕਰ ਦਿੰਨੇ ਐਂ..!" ਗੁਰਿੰਦਰ ਹੱਸ ਪਿਆ।
-"ਬੋਲ ਪੁੱਤ..?"
-"ਉਹ ਕੋਈ ਟੂਣਾਂ ਟਾਮਣ, ਕਰਮ-ਕਾਂਡ ਜਾਂ ਕੋਈ ਪਾਖੰਡ ਨੀ ਕਰਦਾ..! ਬੱਸ ਕੋਈ ਨਿੱਕਾ ਮੋਟਾ ਉਪਾਅ ਕਰਨ ਨੂੰ ਆਖਦੈ, ਤੇ ਬੰਦੇ ਦੀ ਦਾਰੂ ਛੁਡਾ ਦਿੰਦੈ..! ਆਪਾਂ ਉਹਦੇ ਕੋਲ਼ੇ ਚੱਲ ਕੇ ਜੰਟੇ ਦੀ ਦਾਰੂ ਛੁਡਾਉਣ ਦੀ ਗੱਲ ਕਰੀਏ..!"
-"ਤੂੰ ਗੀਤ ਨੂੰ ਈ ਲੈਜਾ ਸ਼ੇਰਾ..! ਜੇ ਜੰਟੇ ਦੀ ਦਾਰੂ ਛੁੱਟ ਜਾਵੇ, ਆਪਣਾ ਤਾਂ ਮੂਧਾ ਵੱਜਿਆ ਘਰ ਸਿੱਧਾ ਹੋਜੇ..!"
-"ਚੱਲ ਠੀਕ ਐ...! ਆਪਾਂ ਚੱਲਾਂਗੇ, ਗੀਤ..! ਉਹ ਬਾਬਾ ਤਾਂ ਕਹਿੰਦੇ ਸ਼ਰਾਬ ਪੀਣ ਆਲ਼ੇ ਦੇ ਕਲਿੱਪ ਜੜ ਦਿੰਦੈ..! ਮੁੜ ਕੇ ਬੰਦਾ ਦਾਰੂ ਨੂੰ ਨੱਕ ਨੀ ਕਰਦਾ..!"
-"........।" ਗੀਤ ਨੇ ਕੋਈ ਉੱਤਰ ਨਾ ਦਿੱਤਾ।
ਉਹ ਚੁੱਪ ਚਾਪ ਆਪਣੇ ਕੰਮ ਧੰਦੇ ਵਿਚ ਲੱਗੀ ਰਹੀ।
-"ਪਹਿਲਾਂ ਆਹ ਪਲਾਟਾਂ ਆਲ਼ਾ ਕੰਮ ਨਬੇੜ ਲਈਏ ਬਾਪੂ ਜੀ, ਬਾਕੀ ਜੰਟੇ ਦੀ ਦਾਰੂ ਆਲ਼ੇ ਕੋਕੇ ਆਪਾਂ ਬਾਅਦ 'ਚ ਜੜਾਂਗੇ..!"
-"ਠੀਕ ਐ ਪੁੱਤ..!"
ਗੀਤ ਪਤਾ ਨਹੀਂ ਕੀ-ਕੀ ਸੋਚ ਅੰਦਰੇ ਅੰਦਰ ਖਿਝੀ ਅਤੇ ਕੁੜ੍ਹੀ ਜਾ ਰਹੀ ਸੀ।

## ਕਾਂਡ 4

ਤੀਜੇ ਦਿਨ ਪਲਾਟਾਂ ਦੀ ਰਜਿਸਟਰੀ ਹੋ ਗਈ।
ਪੂਰਾ ਚਾਲ਼ੀ ਲੱਖ ਰੁਪਈਆ ਗੁਰਦਿਆਲ ਸਿਉਂ ਨੇ ਫੜ ਕੇ ਆਪਣੇ ਝੋਲ਼ੇ ਵਿਚ ਸਾਂਭ ਲਿਆ ਸੀ। ਦੋ ਲੱਖ ਗੁਰਿੰਦਰ ਨੇ ਆਪਣੇ ਦਸ ਲੱਖ ਵਿਚੋਂ ਡੀਲਰ ਨੂੰ ਦੇ ਦਿੱਤਾ ਅਤੇ ਅੱਠ ਲੱਖ 'ਗੁਪਤ' ਆਪਣੇ ਹੱਥ ਹੇਠ ਕਰ ਲਿਆ ਸੀ, ਜਿਸ ਦਾ ਉਸ ਦੇ ਸਹੁਰੇ ਨੂੰ ਉੱਕਾ ਹੀ ਨਹੀਂ ਪਤਾ ਸੀ। ਸਹੁਰੇ ਅੱਗੇ ਤਾਂ ਗੁਰਿੰਦਰ ਆਪਣੀ 'ਠੁੱਕ' ਅਤੇ 'ਭੱਲ' ਬਣਾ ਰਿਹਾ ਸੀ ਕਿ ਉਸ ਦੇ ਯਾਰ ਡੀਲਰ ਨੇ ਬਾਪੂ ਤੋਂ ਪਲਾਟਾਂ ਦੀ ਦਲਾਲੀ ਦੀ ਇੱਕ ਪੰਜੀ ਵੀ ਨਹੀਂ ਲਈ ਸੀ। ਭੋਲ਼ਾ-ਭਾਲ਼ਾ ਗੁਰਦਿਆਲ ਸਿਉਂ ਰੱਬ ਨੂੰ 'ਨਮਸ਼ਕਾਰ' ਕਰ ਰਿਹਾ ਸੀ, ਜਿਸ ਨੇ ਉਸ ਨੂੰ ਇਤਨਾ ਸਾਊ, ਸਲੱਗ ਅਤੇ ਇਮਾਨਦਾਰ ਜੁਆਈ ਦਿੱਤਾ ਸੀ।
ਪਿੰਡ ਤੱਕ ਗੁਰਿੰਦਰ ਗੁਰਦਿਆਲ ਸਿਉਂ ਦੇ ਨਾਲ਼ ਗਿਆ, "ਰਕਮ ਦਾ ਕੰਮ ਐਂ, ਮੈਂ ਬਾਪੂ ਜੀ ਨੂੰ 'ਕੱਲੇ ਨੂੰ ਪਿੰਡ ਨੀ ਜਾਣ ਦੇਣਾ..!" ਗੁਰਿੰਦਰ ਨੇ ਕਿਹਾ ਸੀ।
ਪਰ ਜਿੰਨਾਂ ਚਿਰ ਉਹ ਪਰਤ ਕੇ ਘਰ ਨਹੀਂ ਆਇਆ ਸੀ, ਉਤਨੀ ਦੇਰ ਗੀਤ ਨੂੰ ਚੈਨ ਨਹੀਂ ਆਈ ਸੀ। ਕਿਉਂਕਿ ਉਸ ਨੂੰ ਗੁਰਿੰਦਰ 'ਤੇ ਕੋਈ ਵਿਸ਼ਵਾਸ ਨਹੀਂ ਸੀ। ਪੈਸੇ ਖਾਤਿਰ ਗੁਰਿੰਦਰ ਕੁਛ ਵੀ ਕਰ ਸਕਦਾ ਸੀ। ਗੀਤ ਨੂੰ ਅਜੇ ਕੱਲ੍ਹ ਵਾਂਗ ਤਾਂ ਯਾਦ ਸੀ ਕਿ ਕਿਵੇਂ ਗੁਰਿੰਦਰ ਨੇ ਜ਼ਮੀਨ ਜਾਇਦਾਦ ਖਾਤਿਰ ਆਪਣੇ ਸਕੇ ਭਰਾ ਨੂੰ 'ਬੱਜੋਰੱਤਾ' ਕਰ ਦਿੱਤਾ ਸੀ।
....ਅਸਲ ਵਿਚ ਗੁਰਿੰਦਰ ਦੀ ਤਾਂਤਰਿਕ ਜੈ ਦੇਵ ਨਾਲ਼ ਬਹੁਤ ਬਣਦੀ ਸੀ। ਚੋਰ ਚੋਰ ਮਸੇਰੇ ਭਾਈ ਸਨ। ਜੈ ਦੇਵ ਕੋਲ਼ ਗੁਰਿੰਦਰ ਦਾ ਆਮ ਆਉਣਾ ਜਾਣ ਸੀ। ਤਾਂਤਰਿਕ ਜੈ ਦੇਵ ਬੜਾ ਬੇਰਹਿਮ ਅਤੇ ਕਸਾਈ ਬੰਦਾ ਸੀ। ਲਾਲਚ ਵੱਸ ਆ ਕੇ ਪੈਸੇ ਖਾਤਰ ਉਹ ਕੁਛ ਵੀ ਕਰ ਸਕਦਾ ਸੀ। ਜੁਆਨੀ ਵੇਲ਼ੇ ਉਸ ਨੇ ਬਹੁਤ ਕੁਛ ਕੀਤਾ ਅਤੇ ਜੇਲ੍ਹ ਵੀ ਕੱਟੀ। ਅਖੀਰ ਉਸ ਦੇ ਕੁੱਤੇ ਕਾਰਨਾਵਿਆਂ ਤੋਂ ਅੱਕ ਕੇ ਘਰਦਿਆਂ ਨੇ ਉਸ ਨੂੰ ਘਰੋਂ ਕੱਢ ਦਿੱਤਾ ਅਤੇ ਅਖ਼ਬਾਰਾਂ ਵਿਚ 'ਬੇਦਖ਼ਲੀ' ਦਾ ਨੋਟਿਸ ਵੀ ਦੇ ਦਿੱਤਾ। ਰਿਸ਼ਤੇਦਾਰ ਜਾਂ ਕੋਈ ਸਾਕ ਸਬੰਧੀ ਤਾਂ ਉਸ ਨੂੰ ਝੱਲਦਾ ਨਹੀਂ ਸੀ। ਅਖੀਰ ਅੱਕ-ਥੱਕ ਕੇ ਉਸ ਨੇ ਇਲਾਕੇ ਦੀ ਇੱਕ ਬੈਂਕ ਵਿਚ ਡਾਕਾ ਮਾਰਿਆ ਅਤੇ ਫੜੋ-ਫੜਾਈ ਤੋਂ ਡਰਦਾ ਕਿਸੇ ਟਰੱਕ 'ਤੇ ਚੜ੍ਹ, ਬੰਗਾਲ ਪਹੁੰਚ ਗਿਆ। ਕੰਮ ਕਾਰ ਕਰਨਾ ਤਾਂ ਉਸ ਨਿਖੱਟੂ ਨੂੰ ਕੋਈ ਆਉਂਦਾ ਨਹੀਂ ਸੀ, ਬੱਸ ਰੋਟੀ ਖਾਤਰ ਕਿਸੇ ਸਾਧੂ ਬਾਬੇ ਦੇ ਡੇਰੇ ਸੇਵਾ ਕਰਨ ਲੱਗ ਪਿਆ। ਸਾਧੂ ਬਾਬੇ ਦੇ ਡੇਰੇ ਸਾਧਾਂ-ਸੰਤਾਂ ਅਤੇ ਤਾਂਤਰਿਕ ਬਾਬਿਆਂ ਦਾ ਆਮ ਆਉਣ ਜਾਣ ਸੀ।
ਜੈ ਦੇਵ ਨੇ ਡੇਰੇ ਵਿਚੋਂ ਕੋਈ ਚੰਗੀ ਗੱਲ ਤਾਂ ਗ੍ਰਹਿਣ ਨਾ ਕੀਤੀ। ਪਰ ਮਾੜੀਆਂ ਗੱਲਾਂ ਉਸ ਨੇ ਪੱਲੇ ਬੰਨ੍ਹ ਲਈਆਂ। ਅਖੀਰ ਇੱਕ ਔਰਤ ਨਾਲ਼ ਜਬਰ-ਜਨਾਂਹ ਕਰਨ ਦੀ ਕੋਸ਼ਿਸ਼ ਕਰ ਕੇ ਸਾਧੂ ਬਾਬੇ ਨੇ ਉਸ ਦੀ ਗਿੱਦੜ ਕੁੱਟ ਕਰ ਕੇ, ਉਸ ਨੂੰ ਆਪਣੇ ਡੇਰੇ ਵਿਚੋਂ ਇੱਟ ਵਾਂਗ ਵਗਾਹ ਮਾਰਿਆ।
ਡੇਰੇ ਵਿਚੋਂ ਕੱਢਿਆ ਜੈ ਦੇਵ ਪੰਜਾਬ ਆ ਕੇ ਕਿਸੇ ਉਜੜੇ ਜਿਹੇ ਡੇਰੇ ਬੈਠ ਗਿਆ।
ਉਸ ਦਿਨ ਤੋਂ ਉਸ ਦਾ ਅਜਿਹਾ 'ਕਾਰੋਬਾਰ' ਚੱਲਿਆ ਕਿ ਪੰਜਾਹ-ਸੱਠ ਲੱਖ ਦਾ ਸੌਦਾ ਮਾਰਨਾ ਉਸ ਲਈ ਖੱਬੇ ਹੱਥ ਦੀ ਖੇਡ ਸੀ। ਸਾਧੂ ਬਾਬੇ ਦੀ ਕੁੱਟ ਉਸ ਨੂੰ ਇੱਕ ਤਰ੍ਹਾਂ ਕਿਸੇ 'ਵਰਦਾਨ' ਵਾਂਗ ਲੱਗੀ ਸੀ। ਹੁਣ ਤਾਂ ਤਾਂਤਰਿਕ ਦੇ ਡੇਰੇ ਮੰਤਰੀ-ਸ਼ੰਤਰੀ ਵੀ ਮੱਖੀਆਂ ਵਾਂਗ ਭਿਣਕਦੇ ਰਹਿੰਦੇ ਸਨ। ਗੁਰਿੰਦਰ ਵੀ ਵਿਹਲਾ ਡੱਕ-ਡੱਕ ਵੱਜਦਾ ਉਸ ਦੇ ਡੇਰੇ ਜਾਣ ਲੱਗ ਪਿਆ ਅਤੇ ਹਰ ਰੋਜ਼ ਹੁੰਦੀ ਨੇੜਤਾ ਨਾਲ਼ ਬੁੱਕਲ਼ ਖੁੱਲ੍ਹਦੀ ਗਈ।
-"ਯਾਰ ਬਾਬਾ...! ਇੱਕ ਕੰਮ ਐਂ..!"
-"ਤੂੰ ਜਿੰਦ ਮੰਗ, ਜਿੰਦ ਹਾਜ਼ਰ ਐ..! ਮੂੰਹੋਂ ਬੋਲ...!" ਜੈ ਦੇਵ ਨੇ ਆਦਤ ਅਨੁਸਾਰ ਆਖਿਆ।
-"ਇੱਕ ਕੰਮ ਕਰਨੈਂ..!"
-"ਜੇ ਕਰਨ ਆਲ਼ਾ ਹੋਇਆ, ਜ਼ਰੂਰ ਕਰਾਂਗੇ, ਵਾਧੂ ਬੇਇਤਬਾਰੀ ਜੀ ਕਿਉਂ ਦਿਖਾਉਨਾ ਹੁੰਨੈਂ..? ਕੰਮ ਤਾਂ ਦੱਸ..?"
ਗੁਰਿੰਦਰ ਨੇ ਚੋਰਾਂ ਵਾਂਗ ਘੋਖ਼ਵੀਂ ਨਜ਼ਰ ਨਾਲ਼ ਆਸਾ ਪਾਸਾ ਨਿਰਖ਼ਿਆ।
ਚਾਰੇ ਪਾਸੇ ਸੁੰਨ-ਸਰਾਂ ਸੀ।
-"ਛੋਟਾ ਭਰਾ ਗੱਡੀ ਚਾੜ੍ਹਨੈ..!"
-"ਤੇਰਾ ਆਪਣਾ ਭਰਾ..?" ਜੈ ਦੇਵ ਦੀਆਂ ਨਸ਼ਈ ਰੱਤੀਆਂ ਅੱਖਾਂ ਪਥਰਾ ਗਈਆਂ।
-"ਹਾਂ...!"
-"ਤੇਰਾ ਦਿਮਾਗ ਖਰਾਬ ਹੋ ਗਿਆ...?"
-"ਨਹੀਂ, ਦਿਮਾਗ ਨੀ ਖਰਾਬ ਹੋਇਆ...! ਪਰ ਗੱਡੀ ਚਾੜ੍ਹਨੈ..!"
-"ਪਰ ਕਿਉਂ..? ਐਨਾਂ ਕੀ ਉਹ ਤੇਰੇ ਪੈਰ ਮਿੱਧਦੈ..?"
-"ਅੱਧ ਦਾ ਮਾਲਕ ਨੀ ਬਣੂੰ..?"
-"........।"
ਤਾਂਤਰਿਕ ਨਿਰੁੱਤਰ ਹੋਇਆ ਬੈਠਾ ਸੀ।
-"ਮੈਂ ਤਾਂ ਸੋਚਿਆ ਸੀ ਕਿ ਸਾਰੇ ਜੱਗ ਦਾ ਕਮੀਨਾਂ ਮੈਂ ਆਂ, ਪਰ ਤੂੰ ਤਾਂ ਮੇਰੇ ਨਾਲ਼ੋਂ ਵੀ ਵੱਡਾ ਕਮੀਨੈਂ...! ਤੂੰ ਤਾਂ ਸੱਪ ਦੀ ਵੰਸ਼ 'ਚੋਂ ਐਂ...! ਜਿਹੜਾ ਆਬਦੇ ਖਾਨਦਾਨ ਨੂੰ ਵੀ ਨੀ ਬਖ਼ਸ਼ਦਾ..!" ਤਾਂਤਰਿਕ ਬੋਲਿਆ।
-"ਬਾਪੂ ਕੋਲ਼ੇ ਬਾਰਾਂ ਕਿੱਲੇ ਜ਼ਮੀਨ ਐਂ, ਜਿਸ ਦਿਨ ਵੰਡੀਆਂ ਪੈ ਗਈਆਂ, ਅੱਧੀ ਰਹਿਜੂ..! ਰਹਿਜੂ ਕਿ ਨਹੀਂ...? ਤੇ ਜੱਟ ਵੱਟ ਦੇ ਰੌਲ਼ੇ ਪਿੱਛੇ ਬੰਦਾ ਮਾਰ ਦਿੰਦੈ, ਇਹ ਤਾਂ ਛੇ ਕਿੱਲਿਆਂ ਦੀ ਘਾਣੀਂ ਐਂ, ਸਮਝ ਗਿਆ..?"
-"ਉਹਨੂੰ ਗੱਡੀ ਚਾੜ੍ਹਨਾਂ ਕੋਈ ਜ਼ਰੂਰੀ ਐ..? ਜੇ ਗੁੜ ਦਿੱਤਿਆਂ ਵੈਰੀ ਮਰਦਾ ਹੋਵੇ, ਤਾਂ ਉਹਨੂੰ ਮਹੁਰਾ ਦੇਣ ਦੀ ਕੀ ਲੋੜ ਐ...?"
-"ਹੋਰ ਕੋਈ ਚਾਰਾ ਵੀ ਨਹੀਂ..!"
-"ਬਥੇਰੇ ਚਾਰੇ ਐ..! ਜੈ ਦੇਵ ਦੀ ਯਾਰੀ ਐ, ਤੈਨੂੰ ਉਹ ਗੁਰ ਦਿਊਂਗਾ ਕਿ ਨਾਲ਼ੇ ਸੱਪ ਮਰਜੂ ਤੇ ਨਾਲ਼ੇ ਲਾਠੀ ਵੀ ਨੀ ਟੁੱਟਦੀ..!"
-"ਸਾਰੀ ਉਮਰ ਪੈਰ ਧੋ-ਧੋ ਪੀਊਂਗਾ ਤੇਰੇ..!"
.....ਤੇ ਉਸੇ ਰਾਤ ਜੈ ਦੇਵ ਨੇ ਝਿੜੀ ਵਿੱਚੋਂ ਕੋਈ ਜਨੌਰ ਮਾਰ, ਉਸ ਦੀਆਂ ਹੱਡੀਆਂ ਪੀਸ ਕੇ ਕੋਈ 'ਦੁਆਈ' ਬਣਾ ਕੇ ਦਿੱਤੀ। ਉਹ ਦੁਆਈ ਖਾਣ ਤੋਂ ਬਾਅਦ ਗੁਰਿੰਦਰ ਦਾ ਸੋਹਣਾ-ਸੁਨੱਖਾ, ਛੋਟਾ ਭਰਾ

'ਸਿਲ-ਪੱਥਰ' ਬਣ ਕੇ ਰਹਿ ਗਿਆ। ਪਤਾ ਨਹੀਂ ਜੈ ਦੇਵ ਦੀ ਦੁਆਈ ਨੇ ਉਸ ਨੂੰ ਕੀ ਕਰ ਦਿੱਤਾ ਸੀ..? ਨਾ ਉਸ ਨੂੰ ਬੋਲਣ ਦੀ ਸੁਝ ਰਹੀ ਸੀ ਅਤੇ ਨਾ ਖਾਣ-ਪੀਣ ਦੀ! ਗੁਰਿੰਦਰ ਦੀ ਮਾਂ ਛੋਟੇ ਪੁੱਤ ਦੇ ਹਾਉਕੇ ਨਾਲ਼ ਹੀ ਇਸ ਵਿਨਾਸ਼ੀ ਦੁਨੀਆਂ ਨੂੰ 'ਅਲਵਿਦਾ' ਆਖ ਗਈ ਸੀ। ਗੁਰਿੰਦਰ ਦਾ ਬਾਪੂ ਵੀ ਇੱਕ ਤਰ੍ਹਾਂ ਨਾਲ਼ ਸਾਹ ਜਿਹੇ ਖਿੱਚ ਗਿਆ ਸੀ। ਇਸ ਵਾਰਦਾਤ ਤੋਂ ਬਾਅਦ ਗੁਰਿੰਦਰ ਦੇ ਘਰਵਾਲ਼ੀ ਗੀਤ ਨੂੰ ਆਪਣੇ ਕਰੂਰ ਅਤੇ ਨਿਰਦਈ ਘਰਵਾਲ਼ੇ ਤੋਂ ਭੈਅ ਆਉਣ ਲੱਗ ਪਿਆ ਸੀ। ਉਹ ਸੋਚਦੀ ਸੀ ਕਿ ਜੋ ਬੰਦਾ ਜ਼ਮੀਨ ਖਾਤਰ ਆਪਣੇ ਸਕੇ ਅਤੇ ਨਿਰਦੋਸ਼ ਭਰਾ 'ਤੇ 'ਵਾਰ' ਕਰ ਸਕਦਾ ਹੈ, ਉਹ ਹੋਰ ਕਿਸੇ ਬਿਗਾਨੇ ਨੂੰ ਕਿਵੇਂ ਬਖ਼ਸ਼ੂਗਾ..?

.....ਗੁਰਿੰਦਰ ਨੂੰ ਭਲੀ-ਭਾਂਤ ਪਤਾ ਸੀ ਕਿ ਸਹੁਰੇ ਨੇ ਪਲਾਟਾਂ ਵਾਲ਼ੀ ਰਕਮ ਦੇ ਚਾਲ਼ੀ ਲੱਖ ਰੁਪਏ ਗਾਦਰੇਜ਼ ਦੀ ਅਲਮਾਰੀ ਵਿਚ ਰੱਖੇ ਹੋਏ ਸਨ।

ਉਸ ਚਾਲ਼ੀ ਲੱਖ ਕਾਰਨ ਗੁਰਿੰਦਰ ਨੂੰ ਅੱਚਵੀ ਲੱਗੀ ਹੋਈ ਸੀ।

ਬੇਚੈਨੀ ਜਿਹੀ ਵਿਚ ਉਹ ਤਾਂਤਰਿਕ ਜੈ ਦੇਵ ਕੋਲ਼ ਚਲਿਆ ਗਿਆ।

ਉਸ ਦਾ ਡੇਰਾ ਇੱਕ ਨਹਿਰ ਦੇ ਕਿਨਾਰੇ ਸੀ। ਬੜੀ ਰਮਣੀਕ ਅਤੇ ਸ਼ਾਂਤ ਜਗਾਹ ਸੀ। ਡੇਰੇ ਤੋਂ ਦੋ ਕੁ ਕਿਲੋਮੀਟਰ ਹਟਵੀਂ ਜੀ. ਟੀ. ਰੋਡ ਪੈਂਦੀ ਸੀ। ਪਰ ਇੱਧਰ ਨਹਿਰ ਦੀ ਪਟੜੀ ਵੱਲ ਟਰੈਫ਼ਿਕ ਬਹੁਤ ਘੱਟ ਸੀ। ਸਿਰਫ਼ ਸਕੂਲ ਜਾਣ ਵਾਲ਼ੇ ਬੱਚੇ ਹੀ ਸਾਈਕਲ ਲੈ ਕੇ ਇੱਧਰ ਦੀ ਲੰਘਦੇ ਸਨ। ਜਾਂ ਫ਼ਿਰ ਕਦੇ-ਕਦੇ ਮੱਝਾਂ ਚਾਰਨ ਵਾਲ਼ੇ ਮੁੰਡੇ ਇੱਧਰ ਦੀ ਪਸ਼ੂ ਲੈ ਕੇ ਆ ਜਾਂਦੇ। ਇਸ ਨਹਿਰ ਦੇ ਅੱਗੇ ਜਾ ਕੇ ਪੁਲ਼ 'ਤੇ ਬਹੁਤ ਹੀ ਖ਼ਤਰਨਾਕ 'ਝਾਲ' ਪੈਂਦੀ ਸੀ। ਇਸ ਝਾਲ ਦੇ ਛੂਕਦੇ ਪਾਣੀ ਤੋਂ ਰਾਤ ਨੂੰ ਡਰ ਆਉਂਦਾ ਸੀ। ਇਹ ਨਹਿਰ ਅੱਗੇ ਰਾਜਸਥਾਨ ਨੂੰ ਜਾਂਦੀ ਸੀ, ਜਿਸ ਵਿਚ ਪਿੱਛੋਂ ਰੁੜ੍ਹਦੀਆਂ ਆਉਂਦੀਆਂ ਲਾਸ਼ਾਂ ਵੀ ਆਮ ਹੀ ਦਿਸ ਪੈਂਦੀਆਂ, ਜਿਸ ਕਾਰਨ ਆਦਮੀ ਦਹਿਲ ਜਾਂਦਾ ਸੀ!

ਬਾਬਾ ਜੈ ਦੇਵ ਕਿਸੇ ਨਾਲ਼ ਫ਼ੋਨ 'ਤੇ 'ਪ੍ਰਵਚਨ' ਕਰ ਰਿਹਾ ਸੀ।

ਉਸ ਦੇ ਗੱਲ ਕਰਨ ਦੇ ਅੰਦਾਜ਼ ਤੋਂ ਲੱਗਦਾ ਸੀ ਕਿ ਬਾਬੇ ਨਾਲ਼ ਗੱਲ ਕਰਨ ਵਾਲ਼ੀ ਕੋਈ ਔਰਤ ਸੀ।

ਬਾਬੇ ਨੇ ਇਸ਼ਾਰੇ ਨਾਲ਼ ਗੁਰਿੰਦਰ ਨੂੰ ਬੈਠਣ ਅਤੇ ਮੂੰਹ 'ਤੇ ਉਂਗਲ਼ ਰੱਖ ਕੇ ਚੁੱਪ ਰਹਿਣ ਦਾ ਇਸ਼ਾਰਾ ਕਰ ਦਿੱਤਾ।

-"ਜੇ ਕਿਸੇ ਨੂੰ ਚਿੱਕੜ ਵਿਚੋਂ ਕੱਢਣਾ ਹੋਵੇ ਤਾਂ ਆਪ ਚਿੱਕੜ ਵਿਚ ਵੜਨਾ ਪੈਂਦੈ, ਭਾਈ..!" ਬਾਬਾ ਆਖ ਰਿਹਾ ਸੀ।

-"ਕਿਸੇ ਵੱਡੇ ਬੰਦੇ ਨਾਲ਼ ਹੱਥ ਮਿਲ਼ਾਉਣ ਨਾਲ਼ ਥੋਡਾ ਹੱਥ ਸੋਨੇ ਦਾ ਨੀ ਬਣ ਜਾਂਦਾ..! ਸਗੋਂ ਥੋਡੇ ਹਾਉਮੈ-ਹੰਕਾਰ ਵਿਚ ਹੋਰ ਵਾਧਾ ਹੁੰਦੈ..! ਤੇ ਉਹੀ ਹਾਉਮੈ ਹੰਕਾਰ ਤੁਹਾਡਾ ਸਰਬ-ਨਾਸ਼ ਕਰਨ ਦੀ ਸਮਰੱਥਾ ਰੱਖਦੈ..!"

-"ਸ਼ਕਤੀ..?" ਕਿਸੇ ਪ੍ਰਸ਼ਨ ਦੇ ਉੱਤਰ ਵਿਚ ਬਾਬਾ ਬੋਲ ਉਠਿਆ, "ਸ਼ਕਤੀ ਆਪਣੀ ਇੱਜ਼ਤ-ਅਣਖ਼ ਤੇ ਆਨ-ਸ਼ਾਨ ਬਰਕਰਾਰ ਰੱਖਣ ਦੇ ਸਿਰੜ-ਸਿਦਕ ਵਿਚ ਹੁੰਦੀ ਐ, ਸ਼ਕਤੀ ਜ਼ਿੰਦਗੀ ਦੇ ਜਿਉਣ ਦੇ ਢੰਗ ਤੇ ਸਿਧਾਂਤ ਵਿਚ ਹੁੰਦੀ ਐ..! ਸ਼ਕਤੀ ਲਾਜ ਅਤੇ ਸ਼ਰਮ ਵਿਚ ਹੁੰਦੀ ਐ..! ਸ਼ਕਤੀ ਸ਼ਬਦਾਂ ਵਿਚ ਹੁੰਦੀ ਐ..! ਤੇ ਜੋ ਔਰਤ ਸਿਰਫ਼ ਆਪਣੀ ਸਰੀਰਕ ਸੰਤੁਸ਼ਟੀ ਜਾਂ ਕਿਸੇ 'ਗ਼ੈਰ' ਨੂੰ 'ਖ਼ੁਸ਼' ਕਰਨ ਲਈ ਆਪਣੀ ਇੱਜ਼ਤ, ਆਪਣੀ ਅਣਖ਼ ਦਾਅ 'ਤੇ ਲਾ ਦੇਵੇ, ਉਹ ਕਦੇ ਵੀ ਸਮਾਜ ਅੱਗੇ ਹਿੱਕ ਠੋਕ ਕੇ ਆਪਣੇ ਆਪ ਨੂੰ ਇੱਜ਼ਤਦਾਰ ਨਹੀਂ ਅਖਵਾ ਸਕਦੀ..! ਉੱਤੋਂ ਉੱਤੋਂ ਉਹ ਜੋ ਮਰਜ਼ੀ ਫ਼ੜ੍ਹਾਂ ਮਾਰ-ਮਾਰ ਆਖੀ ਜਾਵੇ, ਪਰ ਅੰਦਰਲੀ ਹੀਣ-ਭਾਵਨਾਂ ਉਸ ਦੀ ਨੀਂਦ ਹਰਾਮ ਕਰੀ ਰੱਖਦੀ ਐ ਤੇ ਉਸ ਨੂੰ ਜਿਉਣ ਨਹੀਂ ਦਿੰਦੀ, ਤੇ ਉਹ ਦਿਨ ਪ੍ਰਤੀ ਦਿਨ ਕਣ-ਕਣ ਖੁਰਦੀ ਰਹਿੰਦੀ ਐ..! ਅੰਦਰੋਂ ਉਸ ਨੂੰ ਜ਼ਮਾਨੇ ਦਾ ਹਮੇਸ਼ਾ ਡਰ ਬਣਿਆਂ ਰਹਿੰਦੈ ਅਤੇ ਆਪਣੀ ਇੱਜ਼ਤ 'ਤੇ ਲੱਗਿਆ ਧੱਬਾ ਪ੍ਰਤੱਖ ਦਿਸਦੈ..! ਜੋ ਆਦਮੀ ਪਹਿਲਾਂ ਤੁਹਾਨੂੰ 'ਮਜ਼ੇਦਾਰ' ਲੱਗਦੈ, ਉਹੀ ਬਾਅਦ ਵਿਚ 'ਮੰਝਧਾਰ' ਲੱਗਣ ਲੱਗ ਪੈਂਦੈ, ਕਿਉਂਕਿ ਉਹ ਤੁਹਾਡੀ ਇੱਜ਼ਤ ਨਾਲ਼ ਖੇਡ ਚੁੱਕਿਆ ਹੁੰਦੈ..!"

-"ਆਪਣੀ ਸਹਿਮਤੀ ਨਾਲ਼ ਇੱਜ਼ਤ ਨੂੰ ਦਾਗ਼ ਲੁਆ ਕੇ ਵੀ ਸਮਾਜ ਵਿਚ ਹਿੱਕ ਥਾਪੜੀ ਜਾਣ ਵਾਲ਼ੀ ਔਰਤ ਸੱਚੀ-ਸੁੱਚੀ ਨਹੀਂ, ਹੱਦ ਦਰਜੇ ਦੀ ਬੇਸ਼ਰਮ ਅਤੇ ਬੇਲੱਜ ਹੁੰਦੀ ਐ ਤੇ ਇੱਕ ਨਾ ਇੱਕ ਦਿਨ ਉਹ ਸਮਾਜ ਦੀਆਂ ਨਜ਼ਰਾਂ ਵਿਚ ਐਸੀ ਡਿੱਗਦੀ ਹੈ ਕਿ ਉਸ ਨੂੰ ਚਿਮਟੇ ਨਾਲ਼ ਚੁੱਕਣ ਲਈ ਵੀ ਕੋਈ ਤਿਆਰ ਨਹੀਂ ਹੁੰਦਾ..! ਲਾਜ, ਰੜਕ ਅਤੇ ਅਣਖ਼ ਵਾਲ਼ੀ ਔਰਤ ਇੱਜ਼ਤ ਨੂੰ ਦਾਗ਼ ਲਾਉਣ ਵਾਲ਼ੇ ਦੀਆਂ ਅੱਖਾਂ ਵਿਚ ਵੀ ਦੇਖਣਾ ਨਹੀਂ ਚਾਹੁੰਦੀ ਅਤੇ ਸ਼ਰਮ, ਨਮੋਸ਼ੀ ਨਾਲ਼ ਲਿਫ਼ੀ ਰਹਿੰਦੀ ਐ..! ਅਣਖ਼ੀ ਪੰਜਾਬੀ ਮਜਾਜਣ ਕਦੇ ਵੀ ਆਪਣੇ ਅੰਦਰੋਂ ਸ਼ਰਮ ਦਾ ਅੰਸ਼ ਨਹੀਂ ਗੁਆਉਂਦੀ..! ਸ਼ਰਮ ਦੀਆਂ ਧੱਜੀਆਂ ਤਾਂ ਬੇਗ਼ੈਰਤ ਅਤੇ ਦੁਸ਼ਟ ਹੀ ਉਡਾਉਂਦੀਆਂ ਨੇ ਤੇ ਆਪਣੇ ਸਮੁੱਚੇ ਪ੍ਰੀਵਾਰ ਲਈ 'ਕਲੰਕ' ਬਣੀਆਂ ਰਹਿੰਦੀਆਂ ਨੇ..! ਆਪਣੇ ਖ਼ਾਨਦਾਨ ਦੇ ਅਸੂਲਾਂ ਦਾ 'ਘਾਣ' ਕਰਦੀਆਂ ਨੇ, ਬਣੀ ਬਣਾਈ ਇੱਜ਼ਤ ਦਾ ਗਲ਼ਾ ਘੁੱਟਦੀਆਂ ਨੇ ਤੇ ਆਪਣੇ ਬੱਚਿਆਂ ਦੇ ਭਵਿੱਖ 'ਤੇ ਵੀ ਕਾਲਸ ਭੁੱਕਦੀਆਂ ਨੇ..!"

-"ਪਿਆਰ ਲਈ ਤੁਸੀਂ ਕੋਈ ਵੀ ਕੁਰਬਾਨੀ ਕਰ ਸਕਦੇ ਹੋ, ਪਰ ਜਿਸ ਨੂੰ ਤੁਸੀਂ ਮੁਹੱਬਤ ਹੀ ਨਹੀਂ ਕਰਦੇ, ਉਸ ਅੱਗੇ ਸਰੀਰ ਪਰੋਸ ਕੇ ਤੁਸੀਂ ਆਪਣੀ ਇੱਜ਼ਤ ਦੀ ਮਿੱਟੀ ਪੁਲੀਤ ਹੀ ਕਰੋਂਗੇ..! ਜੇ ਬੰਦਾ ਸਿਰਫ਼ ਸੁਆਰਥ ਦੀ ਆੜ ਵਿਚ ਤੁਹਾਡੇ ਨਾਲ਼ ਹਮਬਿਸਤਰ ਹੁੰਦੈ, ਉਸ ਬਦਲੇ ਉਹ ਤੁਹਾਨੂੰ ਬਦਨਾਮ ਵੀ ਕਰੂਗਾ ਤੇ ਬਲੈਕਮੇਲ ਵੀ..! ਉਸ ਲਈ ਤੁਹਾਨੂੰ ਬਦਨਾਮ ਜਾਂ ਬਲੈਕਮੇਲ ਕਰਨਾ ਬਹੁਤ ਆਸਾਨ ਹੁੰਦੈ..! ਕਿਉਂਕਿ ਉਸ ਦੀਆਂ ਦਿਲੀ ਜਾਂ ਆਤਮਿਕ ਭਾਵਨਾਵਾਂ ਤੁਹਾਡੇ ਨਾਲ਼ ਜੁੜੀਆਂ ਨਹੀਂ ਹੁੰਦੀਆਂ ਅਤੇ ਉਹ ਸਿਰਫ਼ ਤੇ ਸਿਰਫ਼ ਆਪਣੇ ਸੁਆਰਥ, ਆਪਣੇ ਮਤਲਬ ਲਈ ਹੀ ਸੁਚੇਤ ਹੁੰਦੈ..! ਤੁਹਾਡੇ ਨਾਲ਼ ਉਸ ਦੀ ਰੂਹ ਦੀ ਭਾਵਨਾ ਨਹੀਂ, ਖ਼ੁਦਗਰਜ਼ੀ ਜਾਂ ਮਤਲਬ-ਪ੍ਰਸਤੀ ਹੀ ਜੁੜੀ ਹੁੰਦੀ ਐ..! ਅਜਿਹੇ ਖ਼ੁਦਗਰਜ਼ਾਂ ਨੇ ਤੁਹਾਡੇ ਦੁਖ-ਸੁਖ 'ਚ ਤਾਂ ਕੀ ਕੰਮ ਆਉਣੈ, ਤੁਹਾਡੇ ਮਰਦੇ ਦੇ ਮੂੰਹ 'ਚ ਪਾਣੀ ਤੱਕ ਨਹੀਂ ਪਾਉਂਦੇ..! ਇਹਨਾਂ ਗਲਤੀਆਂ ਲਈ ਕੋਈ ਹੋਰ ਨਹੀਂ, ਤੁਸੀਂ ਖ਼ੁਦ ਜ਼ਿੰਮੇਵਾਰ ਹੁੰਦੇ ਹੋ..! ਕੋਈ ਜ਼ਬਰਦਸਤੀ ਤੁਹਾਨੂੰ ਹੱਥ ਨਹੀਂ ਲਾ ਸਕਦਾ..! ਕਿਸੇ ਮਤਲਬੀ ਨੂੰ ਖ਼ੁਸ਼ ਕਰਨ ਦੇ ਮਕਸਦ ਨਾਲ਼ ਦਿੱਤੀ ਸਹਿਮਤੀ ਹੀ ਤੁਹਾਨੂੰ 'ਬਦਚਲਣ' ਅਤੇ 'ਬਦਕਾਰ' ਬਣਾ ਦਿੰਦੀ ਹੈ ਅਤੇ ਹੁੱਬ ਕੇ ਅਗਲੇ ਦੇ ਅੱਗੇ ਪਰੋਸੀ ਆਪਣੀ ਇੱਜ਼ਤ ਦਾ ਹੇਰਵਾ ਹੀ ਤੁਹਾਡੇ ਲਈ ਮਰਨ ਤੱਕ ਨਾਸੂਰ ਬਣਿਆਂ ਰਹਿੰਦੈ..! ਉਸ ਨੂੰ ਤੁਸੀਂ ਆਪਣੀ 'ਇੱਕ ਗਲਤੀ' ਸਮਝ ਕੇ ਆਪਣੇ ਆਪ ਨੂੰ ਮੁਆਫ਼ ਨਾ ਕਰੋ..! ਉਸ ਗਲਤੀ ਤੋਂ ਸਬਕ ਸਿੱਖ ਕੇ ਜ਼ਿੰਦਗੀ ਭਰ ਲਈ ਪਾਕ-ਪਵਿੱਤਰ, ਤੇ ਦੁੱਧ ਧੋਤੇ ਬਣ ਜਾਓ, ਤੁਹਾਡਾ ਆਪਣਾ ਆਪ, ਤੇ ਤੁਹਾਡੀ ਜ਼ਮੀਰ ਵੀ ਤੁਹਾਨੂੰ ਮੁਆਫ਼ ਕਰ ਦੇਵੇਗੀ...!"

-"...........।"

-"ਜੇ ਅਸੀਂ ਆਪਣੀ ਸਫ਼ਲਤਾ ਲਈ ਜ਼ਿੰਮੇਵਾਰ ਹਾਂ ਤਾਂ ਸਾਡੀ ਅਸਫ਼ਲਤਾ ਲਈ ਵੀ ਅਸੀਂ ਖ਼ੁਦ ਜ਼ਿੰਮੇਵਾਰ ਹੁੰਦੇ ਹਾਂ..! ਸਮਝਦਾਰ ਇਨਸਾਨ ਆਪਣੀ ਅਸਫ਼ਲਤਾ, ਬਦਕਾਰੀ, ਬਦਨਾਮੀ ਜਾਂ ਨਮੋਸ਼ੀ ਤੋਂ ਸਬਕ ਲੈ ਕੇ, ਆਪਣੀ ਗਲਤੀ ਤੋਂ ਪ੍ਰੇਰਨਾ ਲੈ ਕੇ ਉਸ ਨੂੰ ਨਾ ਦੁਹਰਾਉਣ ਦਾ ਪ੍ਰਣ ਕਰਦੇ ਨੇ..! ਤੇ ਨਾਸਮਝ ਜਾਂ ਢੀਠ ਆਪਣੀ 'ਮਾੜੀ' ਕਿਸਮਤ ਨੂੰ 'ਕੋਸਦੇ' ਨੇ, ਜਾਂ 'ਸਿਰਫ਼ ਇੱਕ ਗਲਤੀ' ਦਰਸਾ ਕੇ ਆਪਣੀ ਢੀਠਤਾ ਅਤੇ ਆਪਣੀ ਇੱਜ਼ਤ-ਅਣਖ਼ ਪ੍ਰਤੀ ਲਾਪ੍ਰਵਾਹੀ ਦਾ ਸਬੂਤ ਦਿੰਦੇ ਨੇ...! ਜੇ ਬੁਰਾਈ ਤੁਹਾਡੇ ਵੱਲ ਵਾਰ-ਵਾਰ ਚੱਲ ਕੇ ਆਉਂਦੀ ਹੈ ਤਾਂ ਇਹਦੇ ਵਿਚ ਕਿਸੇ ਹੋਰ ਦਾ ਨਹੀਂ, ਤੁਹਾਡਾ ਆਪਣਾ ਦੋਸ਼ ਹੁੰਦਾ ਹੈ, ਕਿ ਬੁਰਾਈ ਮੁੜ-ਮੁੜ ਤੁਹਾਡੇ ਵੱਲ 'ਕਿਉਂ' ਆ ਰਹੀ ਹੈ..? ਜੇ ਅਸੀਂ ਇਹ ਜਾਣਦੇ ਹਾਂ ਕਿ ਸਾਡਾ ਵਰਤਮਾਨ ਸਾਡੇ ਭੂਤਕਾਲ 'ਚੋਂ ਉਪਜਿਆ ਹੈ, ਤਾਂ ਇਹ ਵੀ ਓਨਾਂ ਹੀ ਸੱਚ ਹੈ ਕਿ ਸਾਡਾ 'ਭਵਿੱਖ' ਵੀ ਸਾਡੇ ਵਰਤਮਾਨ 'ਤੇ ਨਿਰਭਰ ਹੈ, ਭਵਿੱਖ ਦੀ ਬੁਨਿਆਦ ਵੀ ਸਾਡੇ ਵਰਤਮਾਨ 'ਤੇ ਟਿਕੀ ਹੋਈ ਹੈ..! ਜੇ ਤੁਹਾਡੇ ਭੂਤਕਾਲ ਦੀਆਂ ਗਲਤੀਆਂ ਕਾਰਨ ਤੁਹਾਡਾ ਵਰਤਮਾਨ ਦੁਖੀ ਹੈ, ਤਾਂ ਇਤਨੀ ਗੱਲ ਪ੍ਰਤੀ ਜ਼ਰੂਰ ਸੁਚੇਤ ਰਹੋ ਕਿ ਭੂਤਕਾਲ ਵਾਲ਼ੀਆਂ ਗਲਤੀਆਂ ਨੂੰ ਤੁਸੀਂ ਵਰਤਮਾਨ ਵਿਚ ਨਾ ਦੁਹਰਾਓ..! ਨਹੀਂ ਤਾਂ ਭਵਿੱਖ ਵਿਚ ਤੁਹਾਨੂੰ ਵਰਤਮਾਨ ਵਿਚ ਕੀਤੀਆਂ ਗਲਤੀਆਂ ਕਾਰਨ 'ਹੋਰ ਵੀ' ਦੁਖੀ ਹੋਣਾ ਪਵੇਗਾ..! ਕਿਉਂਕਿ ਤੁਹਾਡੀ ਉਮਰ ਦਾ ਤਕਾਜ਼ਾ, ਰਿਸ਼ਤਿਆਂ ਦਾ ਪਾਸਾਰਾ ਅਤੇ ਜ਼ਿੰਦਗੀ ਦਾ ਤਜ਼ਰਬਾ ਵਧ ਜਾਂਦਾ ਹੈ ਅਤੇ ਤੁਸੀਂ ਕੀਤੀਆਂ ਗਲਤੀਆਂ ਨੂੰ ਸੋਚ-ਸੋਚ ਕੇ ਝੁਰਦੇ ਤੇ ਦੁਖੀ ਹੁੰਦੇ ਰਹਿੰਦੇ ਹੋ..! ਬੁੱਧੀਜੀਵੀਆਂ ਦਾ ਕਥਨ ਹੈ ਕਿ ਜਦ ਬੰਦਾ ਔਰਤ ਦੀ ਰੀਸ ਕਰਨ ਲੱਗ ਜਾਂਦਾ ਹੈ ਤਾਂ ਉਹ ਦੇਵਤਾ ਬਣ ਜਾਂਦਾ ਹੈ..! ਤੇ ਜਦ ਔਰਤ ਮਰਦ ਦੀ ਰੀਸ ਕਰਨ ਲੱਗ ਪੈਂਦੀ ਹੈ ਤਾਂ ਬਦਚਲਣ ਤੇ ਬਦਕਾਰ ਬਣ ਜਾਂਦੀ ਹੈ..!"

-".............।"

-"ਇੱਕ ਗੱਲ ਜਾਂਦਾ ਜਾਂਦਾ ਹੋਰ ਆਖ ਜਾਂਵਾਂ..! ਜੋ ਆਪ ਲੰਡੇ ਹੁੰਦੇ ਨੇ...ਉਹ ਦੂਜੇ ਦੀ ਪੂਛ ਕਦੇ ਬਰਦਾਸ਼ਤ ਨਹੀਂ ਕਰਦੇ...ਤੇ ਉਹ ਤੁਹਾਨੂੰ 'ਆਪਣੇ' ਲੈਵਲ ਦਾ ਹੀ ਰੱਖਣਾ ਚਾਹੁੰਦੇ ਨੇ..!

ਮੇਰੇ ਕੋਲ਼ ਹੁਣ ਹੋਰ ਭਗਤ-ਜਨ ਆਏ ਬੈਠੇ ਨੇ..! ਆਪਾਂ ਕੱਲ੍ਹ ਬਚਨ ਕਰਾਂਗੇ, ਬੀਬਾ..!" ਆਖ ਕੇ ਬਾਬੇ ਜੈ ਦੇਵ ਨੇ ਫ਼ੋਨ ਰੱਖ ਦਿੱਤਾ।

-"ਆ ਗਿੰਦੀ..!"

-"ਆਹ ਐਨੀਆਂ ਅਧਿਆਤਮਿਕ ਗੱਲਾਂ ਕੀਹਦੇ ਨਾਲ਼ ਚੱਲ ਰਹੀਆਂ ਸੀ, ਬਾਬਾ..?"

-"........।" ਬਾਬਾ ਉਚੀ-ਉਚੀ ਹੱਸ ਪਿਆ।

-"ਹਾਥੀ ਦੇ ਦੰਦ ਖਾਣ ਦੇ ਹੋਰ ਤੇ ਦਿਖਾਉਣ ਦੇ ਹੋਰ ਹੁੰਦੇ ਐ...! ਬਾਹਲ਼ੇ ਪੋਤੜੇ ਨੀ ਫ਼ਰੋਲ਼ੀਦੇ ਹੁੰਦੇ, ਚੁੱਪ ਕਰੀਦਾ ਹੁੰਦੈ..!"

-"ਸੀ ਕੌਣ....?"

-"ਸੀਗੀ ਕੋਈ ਦੁਖਿਆਰੀ ਬੀਬੀ..! ਤੂੰ ਦੱਸ..? ਤੇਰਾ ਕੀ ਦੁੱਖ ਐ..?" ਬਾਬਾ 'ਬੀਬੀ' ਦੇ ਵਿਸ਼ੇ 'ਤੇ ਸ਼ਾਇਦ ਗੱਲ ਨਹੀਂ ਕਰਨਾ ਚਾਹੁੰਦਾ ਸੀ। ਉਸ ਨੇ ਗੱਲ ਨੂੰ ਸਖ਼ਤੀ ਨਾਲ਼ ਮੋੜਾ ਦਿੱਤਾ।

-"ਯਾਰ ਬਾਬਾ, ਮੇਰੇ ਆਲ਼ਾ ਸਾਲ਼ਾ ਜੰਟਾ ਦਾਰੂ ਬਹੁਤ ਪੀਂਦੈ, ਕੀ ਕਰੀਏ..?"

-"ਉਹਦੀ ਦਾਰੂ ਛੁਡਾਉਣੀ ਐਂ..?"

-"ਆਹ, ਛੁਡਾਉਣੀ ਐਂ ਦਾਰੂ..! ਦਾਰੂ ਛੁਡਾ ਕੇ ਮੈਂ ਆਪਣੇ ਠੂਠੇ ਡਾਂਗ ਥੋੜ੍ਹੋ ਮਾਰਨੀ ਐਂ..? ਤੇਰੇ ਕੋਲ਼ੋਂ ਕੀ ਲਕੋ ਐ..?"

-"ਉਹ ਕਿਵੇਂ..?"

ਤਾਂਤਰਿਕ ਹੱਸ ਪਿਆ।
-"ਤੇਰੇ ਅਰਗਾ ਲੁੱਚਾ ਬੰਦਾ ਮੈਂ ਅੱਜ ਤੱਕ ਨੀ ਦੇਖਿਆ..!"
-"ਤੇ ਕਦੇ ਦੇਖੇਂਗਾ ਵੀ ਨਹੀਂ..! ਗੁਰਿੰਦਰ ਨੇ ਦੈਂਤ ਜਿੱਡਾ ਮੂੰਹ ਖੋਲ੍ਹ ਕੇ ਆਖਿਆ।
-"ਆ ਲੈਜਾ ਦਾਣਾ..! ਸਾਰੇ ਟੱਬਰ ਤੋਂ ਝਾਲ ਵਿਚ ਮੱਛੀਆਂ ਨੂੰ ਪੁਆ ਦੇ..! ਪੁੰਨ ਐਂ..! ਸਮਝ ਗਿਆ..?"
-"ਆਹੋ..! ਬਿਲਕੁਲ ਸਮਝ ਗਿਆ..!"
-"ਸਮਾਂ ਰਾਤ ਨੂੰ ਦੋ ਤੋਂ ਤਿੰਨ ਵਿਚ ਦਾ ਰੱਖੀਂ...! ਰੌਲ਼ਾ ਗੌਲ਼ਾ ਨੀ ਹੁੰਦਾ..!"
-"ਜਮਾਂ ਈ ਸਮਝ ਗਿਆ..!"
ਗੁਰਿੰਦਰ ਸਿੱਧਾ ਨਹਿਰ ਵਾਲ਼ੀ ਝਾਲ 'ਤੇ ਆ ਗਿਆ।
ਨਹਿਰ ਦੀ ਪਟੜੀ 'ਤੇ ਕਾਰ ਰੋਕ ਕੇ ਉਸ ਨੇ ਨਹਿਰ ਦੇ ਕੰਢੇ ਖੜ੍ਹ, ਝਾਲ ਵੱਲ ਤੱਕਿਆ। ਝਾਲ ਵਿਚ ਡਿੱਗਦੇ ਪਾਣੀ ਨੂੰ ਦੇਖ ਦਿਨ ਦਿਹਾੜੇ ਵੀ ਉਸ ਦਾ ਕਾਲ਼ਜਾ ਨਿਕਲ਼ ਗਿਆ। ਫ਼ਿਰ ਉਸ ਨੇ ਪੱਥਰ ਚੁੱਕ ਕੇ ਝਾਲ ਵਿਚ ਸੁੱਟਿਆ। ਝਾਲ ਵਿਚ ਡਿੱਗਦੇ ਪਾਣੀ ਦੇ ਘੋਰ ਖੜਕੇ ਵਿਚ ਭੋਰਾ ਵੀ ਅਵਾਜ਼ ਨਾ ਆਈ। ਉਸ ਦੇ ਚਿਹਰੇ 'ਤੇ ਇਕ ਦਹਿਸ਼ਤ ਵਰਗੀ ਮੁਸਕੁਰਾਹਟ ਆਈ ਅਤੇ ਉਹ ਕਾਰ 'ਚ ਬੈਠ ਵਾਪਿਸ ਚੱਲ ਪਿਆ।
-"ਤੂੰ ਤਾਂ ਨਹੀਂ ਗਈ ਮੇਰੇ ਨਾਲ, ਪਰ ਮੈਂ ਬਾਬਾ ਜੀ ਤੋਂ ਉਪਾਅ ਕਰਵਾ ਲਿਆਇਐਂ..!" ਗੁਰਿੰਦਰ ਨੇ ਗੀਤ ਹੱਥ ਮੱਛੀਆਂ ਦਾ ਦਾਣਾ ਫੜਾਉਂਦਿਆਂ ਕਿਹਾ।
ਉਸ ਨੇ ਅਣਮੰਨੇ ਜਿਹੇ ਮਨ ਨਾਲ਼ ਦਾਣਾ ਫ਼ੜ ਕੇ ਰੱਖ ਲਿਆ। ਪਰ ਇਹ ਵੀ ਨਾ ਪੁੱਛਿਆ ਕਿ ਇਸ ਦਾ ਕਰਨਾ ਕੀ ਸੀ...? ਗੀਤ ਗੁਰਿੰਦਰ ਨਾਲ਼ ਫ਼ਸੀ-ਫ਼ਸਾਈ ਦਿਨ ਕਟੀ ਤਾਂ ਕਰ ਰਹੀ ਸੀ। ਪਰ ਉਹ ਉਸ ਨੂੰ ਟੀਰੀ ਅੱਖ ਨਾਲ ਵੀ ਦੇਖਣਾ ਨਹੀਂ ਚਾਹੁੰਦੀ ਸੀ। ਉਸ ਦੇ ਬੇਈਮਾਨ ਇਰਾਦੇ ਤੋਂ ਗੀਤ ਨੂੰ ਨਫ਼ਰਤ ਸੀ।
-"ਚੱਲ ਤਿਆਰ ਹੋ...! ਆਥਣੇ ਆਪਾਂ ਬਾਪੂ ਜੀ ਹੋਰਾਂ ਕੋਲ਼ ਪਿੰਡ ਚੱਲਣੈਂ ਤੇ ਆਹ ਉਪਾਅ ਉਹਨਾਂ ਤੋਂ ਕਰਵਾਉਣੈ..!"
-"..........।" ਗੀਤ ਕੁਛ ਨਾ ਬੋਲੀ।
ਪਰ ਤਿਆਰ ਹੋਣ ਲੱਗ ਪਈ।
ਸ਼ਾਮ ਨੂੰ ਉਹ ਗੁਰਦਿਆਲ ਸਿਉਂ ਦੇ ਪਿੰਡ ਪਹੁੰਚ ਗਏ।
ਜੁਆਈ ਨੂੰ ਆਇਆ ਦੇਖ ਕੇ ਸੱਸ ਨੂੰ ਹੱਥਾਂ ਪੈਰਾਂ ਦੀ ਪੈ ਗਈ।
ਉਹ ਸੇਵਾ-ਭਾਵਨਾ ਵਿਚ ਗੁਰਿੰਦਰ ਅੱਗੇ ਉਰੀ ਵਾਂਗ ਘੁਕਣ ਲੱਗ ਪਈ।
-"ਬੀਜੀ ਬਾਪੂ ਜੀ ਕਿੱਥੇ ਐ..?" ਗੁਰਿੰਦਰ ਨੇ ਪੁੱਛਿਆ।
-"ਖੇਤ ਨੂੰ ਗਏ ਐ, ਪੁੱਤ..! ਤੂੰ ਦੁੱਧ ਪੀ, ਆ ਜਾਂਦੇ ਐ..!"
-"ਤੇ ਆਪਣਾ ਜੀਤ..?"
-"ਉਹ ਅੱਜ ਕਾਲਜ ਤੋਂ ਈ ਨੀ ਮੁੜਿਆ..! ਪਰ ਕਦੇ ਕਦੇ ਕੁਵੇਲ਼ਾ ਹੋ ਜਾਂਦੈ ਆਉਂਦੇ ਨੂੰ..! ਤੇ ਕਦੇ ਆਬਦੇ ਕਿਸੇ ਦੋਸਤ ਦੇ ਘਰ ਰਹਿ ਪੈਂਦੈ..!"
ਜੰਟੇ ਦੇ ਦੋਨੋਂ ਬੱਚੇ ਗੁਰਿੰਦਰ ਕੋਲ਼ ਆ ਗਏ।
-"ਉਹ ਬੱਲੇ...!"
-"ਕੀ ਹਾਲ ਐ ਥੋਡਾ..? ਆਹ ਲਓ, ਚੀਜੀ ਲਓ..!" ਗੁਰਿੰਦਰ ਨੇ ਉਹਨਾਂ ਨੂੰ ਫ਼ਲ ਦਿੰਦਿਆਂ ਕਿਹਾ।
ਬੱਚੇ ਫ਼ਲ ਲੈ ਕੇ ਪਾਸੇ ਹੋ ਗਏ।
ਇਤਨੇ ਚਿਰ ਨੂੰ ਜੀਤ ਵੀ ਆ ਗਿਆ।
-"ਓਏ ਆ ਬਈ ਭੜ੍ਹਾਕੂਆ..? ਤੂੰ ਅੱਜ ਬੜਾ ਕੁਵੇਲ਼ਾ ਕਰ ਦਿੱਤਾ..?" ਗੁਰਿੰਦਰ ਨੇ ਉਸ ਨੂੰ ਗਲਵਕੜੀ ਪਾ ਲਈ।
-"ਸਾਡੇ ਕਾਲਜ ਦੀ ਇਲੈਕਸ਼ਨ ਸਿਰ 'ਤੇ ਐ, ਏਸ ਲਈ ਕੁਵੇਲ਼ਾ ਮੱਲੋਮੱਲੀ ਹੋ ਜਾਂਦੈ ਜੀ..!"
-"ਕਿਤੇ ਪ੍ਰਧਾਨਗੀ ਨੂੰ ਹੱਥ ਤਾਂ ਨ੍ਹੀ ਮਾਰਨ ਨੂੰ ਫ਼ਿਰਦਾ..?"
-"ਨਹੀਂ...!" ਜੀਤ ਹੱਸ ਪਿਆ, "ਇੱਕ ਮਿੱਤਰ ਖੜ੍ਹੈ ਇਲੈਕਸ਼ਨ 'ਚ..! ਉਹਦੀ ਹਮਾਇਤ 'ਤੇ ਐਂ..!"
-"ਕੋਈ ਮਾੜੀ ਗੱਲ ਨੀ..!"
ਬਾਹਰੋਂ ਬਾਪੂ ਜੀ ਦਾ ਖੰਘੂਰਾ ਸੁਣਿਆਂ।
ਉਠ ਕੇ ਗੁਰਿੰਦਰ ਨੇ ਗੋਡੀਂ ਹੱਥ ਲਾਏ।
ਜੀਤ ਉਠ ਕੇ ਕੱਪੜੇ ਬਦਲਣ ਚਲਿਆ ਗਿਆ।
-"ਮੈਂ ਨਹਿਰ ਵਾਲ਼ੇ ਬਾਬਾ ਜੀ ਕੋਲ਼ ਗਿਆ ਸੀ, ਬਾਪੂ ਜੀ..!"
-"ਫ਼ੇਰ...?"
-"ਉਹਨੇ ਇੱਕ ਉਪਾਅ ਕਰ ਕੇ ਦਿੱਤੈ..! ਮੱਛੀਆਂ ਨੂੰ ਦਾਣਾ ਪਾਉਣੈ, ਤੇ ਪਾਉਣਾ ਵੀ ਸਵੇਰੇ ਅੰਮ੍ਰਿਤ ਵੇਲ਼ੇ, ਦੋ ਵਜੇ ਐ..!"
-"ਤੇ ਪਾਉਣਾ ਕੀਹਨੇ ਐਂ..?"
-"ਪਾਉਣਾ ਤਾਂ ਸਾਰੇ ਟੱਬਰ ਨੇ ਐਂ..! ਇੱਕ ਪ੍ਰਸ਼ਾਦ ਦਿੱਤੈ, ਜਦੋਂ ਘਰੋਂ ਤੁਰਨ ਲੱਗੇ, ਉਹ ਪ੍ਰਸ਼ਾਦ ਛਕ ਕੇ ਤੁਰਨੈ ਤੇ ਸਵੇਰੇ ਪੂਰੇ ਦੋ ਵਜੇ ਨਹਿਰ 'ਤੇ ਉਪਾਅ ਵਾਲ਼ਾ ਦਾਣਾ ਮੱਛੀਆਂ ਨੂੰ ਪਾਉਣੈ..!"
-"ਮੈਂ ਤਾਂ ਤੈਨੂੰ ਅੱਗੇ ਵੀ ਦੱਸਿਆ ਸੀ, ਸ਼ੇਰਾ..! ਬਈ ਮੈਂ ਤਾਂ ਹੈਗਾ ਅੰਮ੍ਰਿਤਧਾਰੀ ਬੰਦਾ..! ਮੈਂ ਤਾਂ ਇਹਨਾਂ ਗੱਲਾਂ ਨੂੰ ਮੰਨਦਾ ਨੀ..! ਤੂੰ ਇਹਨਾਂ ਸਾਰਿਆਂ ਨੂੰ ਲੈ ਜਾਈਂ..!" ਬਾਪੂ ਨੇ ਸਿੱਧਾ ਤੋੜ ਕੇ ਜਵਾਬ ਦੇ ਦਿੱਤਾ। ਮਾਂ ਨੇ ਉਦਾਸੀ ਵਿਚ ਮੂੰਹ ਮਰੋੜਿਆ। ਪਰ ਬਾਪੂ ਦੇ ਅੜਬ ਸੁਭਾਅ ਤੋਂ ਡਰਦੀ ਚੁੱਪ ਹੀ ਰਹੀ।
-"ਜਸਕੀਰਤ, ਅੱਜ ਚੁੱਲ੍ਹੇ-ਚੌਂਕੇ ਦਾ ਕੰਮ ਜਲਦੀ ਨਬੇੜ ਲਈਂ ਪੁੱਤ, ਆਪਾਂ ਤੜਕਿਓਂ ਉਪਾਅ ਵਾਸਤੇ ਜਾਣੈਂ ਜਲਦੀ..!" ਸੱਸ ਨੇ ਨੂੰਹ ਨੂੰ ਕਿਹਾ।
-"ਠੀਕ ਐ ਬੀਜੀ..!" ਨੂੰਹ ਦਾ ਉੱਤਰ ਸੀ। ਗੀਤ ਵੀ ਉਸ ਨਾਲ਼ ਰਸੋਈ ਵਿਚ ਚੱਕਣ-ਧਰਨ ਕਰਵਾ ਰਹੀ ਸੀ।
ਗੁਰਿੰਦਰ ਸਹੁਰੇ ਦੇ ਨਾਲ਼ ਗੱਲੀਂ ਲੱਗਿਆ ਹੋਇਆ ਸੀ।
-"ਜੰਟਾ ਆਇਆ ਤਾਂ ਨ੍ਹੀ ਘਰ, ਬਾਪੂ ਜੀ..?"
-"ਕਾਹਨੂੰ ਆਇਐ ਖ਼ਸਮਾਂ ਨੂੰ ਖਾਣਾ..! ਸੂਲ਼ੀ ਟੰਗੇ ਪਏ ਐਂ ਕੰਜਰ ਦੇ ਪੁੱਤ ਨੇ..! ਗਿੱਲਾਂ ਦੇ ਖੇਤ ਈ ਦਾਰੂ ਨਾਲ਼ ਰੱਜ ਕੇ ਪਿਆ ਰਹਿੰਦੈ..!"
-"ਕੋਈ ਗੱਲ ਨੀ, ਬਾਪੂ ਜੀ..! ਝੋਰਾ ਨਾ ਕਰੋ..! ਸਾਰਾ ਕੁਛ ਠੀਕ ਹੋ ਜਾਊਗਾ..! ਰੱਬ ਦੇ ਘਰ ਦੇਰ ਐ, 'ਨ੍ਹੇਰ ਨ੍ਹੀ..! ਧਹੱਮਲ ਰੱਖੋ..! ਮੇਰੀ ਅੱਜ ਦੀ ਗੱਲ ਯਾਦ ਰੱਖਿਓ, ਇਹ ਤਾਂ ਲੋਕਾਂ ਨੂੰ ਦਾਰੂ ਛੱਡਣ ਦਾ ਉਪਦੇਸ਼ ਦਿਆ ਕਰੂਗਾ..!"
-"ਵੇ ਪੁੱਤ ਤੇਰੇ ਮੂੰਹ ਘਿਉ ਸ਼ੱਕਰ..! ਮੈਂ ਤਾਂ ਤੇਰੇ ਪੈਰ ਧੋ-ਧੋ ਕੇ ਪੀਊਂਗੀ, ਪੁੱਤ ਮੇਰਿਆ..! ਕਿੰਨਾਂ ਤੂੰ ਸਾਡੇ ਟੱਬਰ ਦੇ ਭਲੇ ਬਾਰੇ ਸੋਚਦੈਂ..!"
-"ਬੀਜੀ..! ਆਹ ਭਾਰ ਨਾ ਚੜ੍ਹਾਓ..! ਮੈਂ ਥੋਡਾ ਪੁੱਤ ਆਂ, ਬਿਗਾਨਾ ਥੋੜ੍ਹੋ ਆਂ..? ਜੇ ਮੈਂ ਨਾ ਸੋਚੂੰਗਾ, ਤਾਂ ਹੋਰ ਕੌਣ ਸੋਚੂਗਾ..? ਜੀਤ ਤਾਂ ਅਜੇ ਨਿਆਣੈ..!"
ਸ਼ੁਕਰਾਨੇ ਨਾਲ਼ ਝਾਕਦੀ ਸੱਸ ਤੁਰ ਗਈ।
-"ਉਹ ਰਕਮ ਬੈਂਕ 'ਚ ਜਮ੍ਹਾਂ ਕਰਵਾ ਦਿੱਤੀ ਸੀ, ਬਾਪੂ ਜੀ..?" ਗੁਰਿੰਦਰ ਅਸਲੀ ਗੱਲ ਵੱਲ ਨੂੰ ਆਇਆ। ਸਹੁਰੇ ਨੂੰ ਉਸ ਨੇ ਗੁੱਝਾ ਪੁੱਛਿਆ ਸੀ।
-"ਕਾਹਨੂੰ ਸ਼ੇਰਾ..! ਅਜੇ ਤਾਂ ਘਰੇ ਈ ਪਈ ਐ..!" ਬਾਪੂ ਨੇ ਵੀ ਅੱਗਾ-ਪਿੱਛਾ ਦੇਖ ਕੇ ਗੱਲ ਕੀਤੀ, "ਜੇ ਸੱਚ ਗੱਲ ਪੁੱਛਦੈਂ ਤਾਂ ਮੈਨੂੰ ਬੈਂਕ ਵਾਲ਼ਿਆਂ 'ਤੇ ਵੀ 'ਤਬਾਰ ਜਿਆ ਨ੍ਹੀ, ਸਾਲ਼ੇ ਵਿਹੁ ਵਰਗੇ ਲੱਗਦੇ ਐ ਮੈਨੂੰ..!"
-"ਤੁਸੀਂ ਸ਼ਹਿਰ ਮੇਰੇ ਕੋਲ਼ੇ ਆ ਜਾਣਾ ਸੀ..? ਬਥੇਰੇ ਜਾਣੂੰ ਐਂ ਆਪਣੇ ਓਥੇ, ਥੋਡੇ ਨਾਂ 'ਤੇ ਐਫ਼. ਡੀ. ਕਰਵਾ ਦਿੰਦੇ..? ਨਾਲ਼ੇ ਦੋ-ਢਾਈ ਲੱਖ ਸਾਲ ਦਾ ਵਿਆਜ਼ ਆਇਆ ਕਰੂਗਾ, ਨਹੀਂ ਦੋ-ਢਾਈ ਲੱਖ ਤਾਂ ਵੀਹ ਕਿੱਲਿਆਂ ਆਲ਼ੇ ਜੱਟ ਨੂੰ ਸਾਲ 'ਚ ਮੁਨਾਫ਼ਾ ਨੀ ਹੁੰਦਾ..!"

-"ਤੁਸੀਂ ਆਹ ਜੰਟੇ ਦੇ ਉਪਾਅ ਆਲ਼ਾ ਕੰਮ ਕਰ ਲਓ, ਓਸ ਤੋਂ ਬਾਅਦ ਕਰਵਾ ਦਿਆਂਗੇ ਸ਼ਰਾ..! ਐਨੀ ਰਕਮ ਨਿੱਤ ਸ਼ਹਿਰ ਚੱਕਦਿਆਂ ਨੂੰ ਵੀ ਡਰ ਆਉਂਦੈ, ਲੁੱਟਾ-ਖੋਹਾ ਦਿਨ ਦਿਹਾੜੇ ਹੋਈ ਜਾਂਦੀਐਂ, ਦੁਨੀਆਂ ਤਾਂ ਹੱਥਾਂ 'ਚੋਂ ਬੁਰਕੀ ਖੋਂਹਦੀ ਫ਼ਿਰਦੀ ਐ, ਪਤਾ ਨੀ ਕਿੱਥੋਂ ਐਨੀ ਭੁੱਖ ਆ ਵੜੀ ਲੋਕਾਂ 'ਚ..!" ਸਿਸਟਮ ਤੋਂ ਅੱਕਿਆ ਬਾਪੂ ਆਪਣੇ ਦੁੱਖ ਰੋਣ ਲੱਗ ਪਿਆ।
-"ਚਿੰਤਾ ਨਾ ਕਰੋ ਬਾਪੂ ਜੀ, ਸਾਨੂੰ ਆਹ ਕਾਰਜ ਪੂਰਾ ਕਰ ਲੈਣ ਦਿਓ, ਰਕਮ ਆਪਾਂ ਥੋਡੇ ਨਾਂ 'ਤੇ ਐਫ਼. ਡੀ. ਕਰਵਾ ਦਿਆਂਗੇ..! ਜਿਹੜਾ ਵਿਆਜ਼ ਆਊਗਾ, ਓਹ ਮਾੜੈ..? ਪੰਜੀ-ਪੰਜੀ ਤਾਂ ਸਹਾਈ ਐ..!"
-"ਗੁਰਿੰਦਰ ਸਿਆਂ..!"
-"ਹਾਂ ਬਾਪੂ ਜੀ..?"
-"ਜਿਹੜਾ ਉਪਾਅ ਤੁਸੀਂ ਆਪਣੇ ਜੰਟੇ ਦੀ ਦਾਰੂ ਵਾਸਤੇ ਕਰਨ ਜਾਣੈਂ, ਓਸ ਤਾਂਤਰਿਕ ਨੇ ਅੱਗੇ ਵੀ ਕਿਸੇ ਦੀ ਦਾਰੂ ਛੁਡਵਾਈ ਐ..?" ਬਾਪੂ ਨੇ ਆਪਣੀ ਤਸੱਲੀ ਕਰਨ ਲਈ ਪੁੱਛ ਹੀ ਲਿਆ।
-"ਉਹ ਤਾਂ ਫ਼ੇਰ ਦਿੰਦੈ ਬੁਲਡੋਜ਼ਰ, ਬਾਪੂ ਜੀ..!" ਗੁਰਿੰਦਰ ਹਿੱਕ ਥਾਪੜ ਕੇ ਬੋਲਿਆ, "ਮੇਰਾ ਮਾਸੜ ਸੀ ਨ੍ਹਾਂ..? ਸੁਰਜਣ..!"
-"ਆਹੋ..!"
-"ਓਹ ਦੇਖਲੋ ਦਾਰੂ ਦੀ ਪੂਰੀ ਬਾਲਟੀ ਪੀ ਕੇ ਪੈਂਦਾ ਸੀ..!"
-"ਪਤਾ ਮੈਨੂੰ...!"
-"ਪੈਂਦਾ ਨੀ, ਪੀ ਕੇ ਲਿਟਦਾ ਸੀ, ਬਾਪੂ ਜੀ..!"
-"ਹਲਾ..!"
-"ਲਿਟੇ ਪਏ ਨੂੰ ਉਹਨੂੰ ਖੇਤੋਂ ਟਰਾਲੀ 'ਤੇ ਲੱਦ ਕੇ ਲਿਆਉਂਦੇ ਸੀ, ਤੇ ਏਸ ਬਾਬੇ ਨੇ ਐਹੋ ਜਿਆ ਉਪਾਅ ਕਰਵਾਇਆ, ਮਰਨ ਤੱਕ ਓਹਨੇ ਦਾਰੂ ਨੂੰ ਹੱਥ ਤੱਕ ਨੀ ਸੀ ਲਾਇਆ, ਨਾਲ਼ੇ ਉਹਦੇ ਆਪਦੇ ਠੇਕੇ ਹੁੰਦੇ ਸੀ ਸ਼ਰਾਬ ਦੇ...!"
-"ਹਲ੍ਹਾ...? ਫ਼ੇਰ ਤਾਂ ਕਮਾਲ ਦੀ ਗੱਲ ਐ ਬਈ..! ਇਹ ਤਾਂ ਕਰਾਮਾਤ ਐ..!"
-"ਹਾਂ ਜੀ...!"
-"ਜੇ ਆਪਣੇ ਆਲ਼ਾ ਜੰਟਾ ਦਾਰੂ ਤੋਂ ਤੌਬਾ ਕਰ'ਲੇ, ਤਾਂ ਨਿਰਾ ਈ ਸੌਨੈਂ..! ਹੋਰ ਕੋਈ ਖੋਟ ਨੀ ਉਹਦੇ 'ਚ..! ਬੱਸ ਸਹੁਰੇ ਦੀ ਮੱਤ ਦਾਰੂ ਨੇ ਚਰ ਲਈ..! ਡਮਾਕ ਚੱਕ'ਤਾ ਦਿਨ ਰਾਤ ਦੀ ਅੰਨ੍ਹੀ ਦਾਰੂ ਨੇ..!"
-"ਸਾਰਾ ਕੁਛ ਸਿੱਧਾ ਹੋ'ਜੂ ਬਾਪੂ ਜੀ, ਚਿੰਤਾ ਨਾ ਕਰੋ..!"
ਤਿੰਨ ਕੁ ਘੰਟੇ ਸੌਂ ਕੇ ਸਾਰੇ ਰਾਤ ਸਾਢੇ ਕੁ ਬਾਰਾਂ ਵਜੇ ਉਠ ਖੜ੍ਹੇ ਹੋਏ।
ਚਾਹ ਪੀਤੀ ਗਈ।
ਜੀਤ, ਗੀਤ, ਜੰਟੇ ਦੇ ਘਰਵਾਲ਼ੀ ਜਸਕੀਰਤ, ਗੁਰਿੰਦਰ ਅਤੇ ਗੁਰਿੰਦਰ ਦੀ ਸੱਸ ਤਿਆਰ ਸਨ। ਦੋਨੋ ਬੱਚੇ ਗੀਤ ਅਤੇ ਜਸਕੀਰਤ ਨੇ ਆਪਣੀ ਬੁੱਕਲ਼ ਵਿਚ ਲੈ ਲਏ। ਅੱਧਸੁੱਤੇ ਬੱਚੇ ਨਿੱਕੇ-ਨਿੱਕੇ ਘੁਰਾੜੇ ਮਾਰ ਰਹੇ ਸਨ। ਸੁੱਤੇ ਬੱਚਿਆਂ ਦੇ ਚਿਹਰਿਆਂ ਦੀ ਮਾਸੂਮੀਅਤ ਆਪਣੀ ਮਿਸਾਲ ਆਪ ਸੀ। ਬਾਪੂ ਚੁੱਪ ਚਾਪ ਰਜਾਈ ਦੱਬੀ ਪਿਆ ਸੀ। ਕਾਰ 'ਚ ਬਿਠਾ ਕੇ ਗੁਰਿੰਦਰ ਨੇ ਸਭ ਨੂੰ ਤਾਂਤਰਿਕ ਬਾਬੇ ਦਾ 'ਪ੍ਰਸ਼ਾਦ' ਦਿੱਤਾ। ਸਭ ਨੇ ਪ੍ਰਸ਼ਾਦ ਮੱਥੇ ਨੂੰ ਲਾ ਕੇ ਖਾ ਲਿਆ।
ਗੁਰਿੰਦਰ ਨੇ ਕਾਰ ਤੋਰ ਲਈ।
ਸਾਰਾ ਜੱਗ-ਜਹਾਨ ਨੀਂਦ ਦੀ ਗੋਦ ਵਿਚ ਸੁੱਤਾ ਹੋਇਆ ਸੀ।
ਕਾਲ਼ੀ ਬੋਲ਼ੀ ਅਤੇ ਛੂਕਦੀ ਹਨ੍ਹੇਰੀ ਰਾਤ ਸੀ।
ਤਾਰਿਆਂ ਨੂੰ ਕੁੱਛੜ ਚੁੱਕ ਅਸਮਾਨ ਹੱਸ ਰਿਹਾ ਸੀ।
ਕਾਰ ਅੱਧਾ ਕੁ ਘੰਟਾ ਚੱਲੀ ਅਤੇ ਨਹਿਰ ਦੇ ਕੋਲ਼ ਪਹੁੰਚ ਗਈ।
ਗੁਰਿੰਦਰ ਦੇ ਦਿੱਤੇ 'ਪ੍ਰਸ਼ਾਦ' ਦੇ ਅਸਰ ਕਾਰਨ ਸਾਰੇ ਘੂਕ ਸੌਂ ਗਏ ਸਨ।
ਬੜੇ ਅਰਾਮ ਨਾਲ਼ ਗੁਰਿੰਦਰ ਨੇ ਕਾਰ ਨਹਿਰ ਦੀ ਛੂਕਦੀ ਝਾਲ ਕੋਲ਼ ਲਿਆ ਖੜ੍ਹੀ ਕੀਤੀ। ਝਾਲ ਕੋਲ਼ ਖੜ੍ਹੇ ਤੋਂ ਦਿਲ ਦਹਿਲਦਾ ਸੀ। ਸਭ ਤੋਂ ਪਹਿਲਾਂ ਉਸ ਨੇ ਬੇਹੋਸ਼ ਹੋਏ ਪਏ ਆਪਣੇ ਛੋਟੇ ਸਾਲ਼ੇ ਜੀਤ ਨੂੰ ਚੁੱਕ ਕੇ ਝਾਲ ਵਿਚ ਸੁੱਟਿਆ ਤਾਂ ਟਿਕੀ ਸੁੱਤੀ ਰਾਤ ਵਿਚ 'ਗੜੁੱਪ' ਦੀ ਅਵਾਜ਼ ਆਈ। ਠਰੀ ਰਾਤ ਵਿਚ ਵੀ ਗੁਰਿੰਦਰ ਦਾ ਬੁਰਾ ਹਾਲ ਸੀ ਅਤੇ ਪਸੀਨਾਂ ਧਾਰ ਬਣ ਕੇ ਉਸ ਦੀਆਂ ਪੁੜਪੁੜੀਆਂ 'ਚੋਂ ਵਗ ਰਿਹਾ ਸੀ।
ਫ਼ਿਰ ਉਸ ਨੇ ਦੋਨੋਂ ਬੱਚਿਆਂ ਨੂੰ ਚੁੱਕ ਕੇ ਝਾਲ ਵਿਚ ਪੂਲ਼ੇ ਵਾਂਗ ਚਲਾਵੇਂ ਮਾਰਿਆ। ਉਸ ਦਾ ਚਿਹਰਾ ਪੱਥਰ ਹੋਇਆ ਪਿਆ ਸੀ, ਕੰਨ ਬੋਲ਼ੇ ਸਨ ਅਤੇ ਜ਼ੁਬਾਨ ਤਾਲ਼ੂਏ ਨਾਲ਼ ਲੱਗੀ ਹੋਈ ਸੀ। ਇੱਕ-ਇੱਕ ਕਰ ਕੇ ਉਸ ਨੇ ਕਾਰ ਵਿਚ ਬੈਠੇ ਘਰ ਦੇ ਸਾਰੇ ਜੀਅ ਨਹਿਰ ਵਿਚ ਵਗਾਹ ਮਾਰੇ। ਅਖੀਰ ਵਿਚ ਕਾਰ ਵਿਚੋਂ ਚੁੱਕ ਕੇ ਨਹਿਰ ਵਿਚ ਸੁੱਟੀ ਜਾਣ ਵਾਲ਼ੀ ਉਸ ਦੀ ਆਪਣੀ ਪਤਨੀ ਗੀਤ ਸੀ। ਉਸ ਤੋਂ ਬਾਅਦ ਉਸ ਨੇ ਮੱਛੀਆਂ ਵਾਲ਼ਾ ਦਾਣਾ ਵੀ ਨਹਿਰ ਵਿਚ ਚਲਾ ਮਾਰਿਆ।
ਜਿੰਨ ਬਣਿਆਂ ਗੁਰਿੰਦਰ ਕਾਰ ਵਿਚ ਬੈਠ ਗਿਆ।
ਉਸ ਦਾ ਸਰੀਰ ਪਸੀਨੇ ਵਿਚ ਗੜੁੱਚ ਸੀ।
ਉਹ ਕਮਲ਼ਿਆਂ ਵਾਂਗ ਕਾਰ ਚਲਾ ਰਿਹਾ ਸੀ।
ਉਸ ਨੂੰ ਕੋਈ ਸੁਰਤ-ਸੰਭਾਲ਼ ਨਹੀਂ ਸੀ।
ਸਵੇਰ ਤਿੰਨ ਵਜੇ ਦੇ ਕਰੀਬ ਉਸ ਦੀ ਕਾਰ ਸਹੁਰਿਆਂ ਦੇ ਘਰ ਅੱਗੇ ਆ ਖੜ੍ਹੀ। ਗੁਰਿੰਦਰ ਦੇ ਸਿਰ ਨੂੰ ਛੇ ਖ਼ੂਨ ਚੜ੍ਹੇ ਹੋਏ ਸਨ। ਉਸ ਨੂੰ ਕੋਈ ਸੁਰਤ ਨਹੀਂ ਸੀ ਅਤੇ ਉਸ ਦੀਆਂ ਅੱਖਾਂ ਵਿਚੋਂ ਸ਼ੈਤਾਨੀ ਦੀ ਰੱਤ ਚੋਅ ਰਹੀ ਸੀ।
ਜਦ ਉਹ ਘਰ ਦੇ ਪਿਛਲੇ ਦਰਵਾਜ਼ੇ ਰਾਹੀਂ ਅੰਦਰ ਦਾਖ਼ਲ ਹੋਇਆ ਤਾਂ ਉਸ ਦੇ ਦਿਮਾਗ ਨੂੰ ਚੰਡਾਲ ਚੜ੍ਹਿਆ ਹੋਇਆ ਸੀ।
-"ਦੂਜੇ ਜੀਅ ਨੀ ਆਏ, ਗੁਰਿੰਦਰ ਸਿਆਂ..?" ਰਜਾਈ ਵਿਚ ਪਏ ਸਹੁਰੇ ਨੇ ਬੜੇ ਅਰਾਮ ਨਾਲ਼ ਪੁੱਛਿਆ।
-"ਉਹ ਤੈਨੂੰ ਬੁਲਾਉਂਦੇ ਐ, ਬਾਪੂ..!" ਤੇ ਉਸ ਨੇ ਹੱਥ ਵਿਚ ਫੜੀ ਨਾਈਲੋਨ ਦੀ ਰੱਸੀ ਸਹੁਰੇ ਦੇ ਗਲ਼ ਵਿਚ ਫ਼ਾਹੇ ਵਾਂਗ ਪਾ ਲਈ। ਗੁਰਦਿਆਲ ਸਿਉਂ ਦੇ ਗਲ਼ ਨੂੰ ਜਿਵੇਂ ਜਿੰਦਰੇ ਲੱਗ ਗਏ। ਸਾਹ ਨਾ ਤਾਂ ਆ ਰਿਹਾ ਸੀ ਅਤੇ ਨਾ ਜਾ ਰਿਹਾ ਸੀ। ਪਲ ਪਲ ਉਸ ਦੀਆਂ ਅੱਖਾਂ ਅੱਗੇ ਹਨ੍ਹੇਰ ਛਾ ਰਿਹਾ ਸੀ। ਸਰੀਰ ਸਿੱਥਲ਼ ਹੋ ਰਿਹਾ ਸੀ ਅਤੇ ਹੱਥ ਪੈਰ ਜਵਾਬ ਦੇ ਰਹੇ ਸਨ। ਗੁਰਿੰਦਰ ਨੇ ਉਸ ਨੂੰ ਮੂਧਾ ਸੁੱਟ ਲਿਆ ਅਤੇ ਉਸ ਦੀ ਧੌਣ 'ਤੇ ਅੱਡੀ ਰੱਖ ਕੇ ਰੱਸੀ ਪੂਰੇ ਤਾਣ ਨਾਲ਼ ਖਿੱਚ ਲਈ। ਮੱਥੇ ਤੋਂ ਪਸੀਨੇ ਦੀ ਧਾਰ ਸਹੁਰੇ ਦੇ ਸਰੀਰ 'ਤੇ ਡੁੱਲ੍ਹ ਰਹੀ ਸੀ। ਉਹ ਬਚਾਓ ਲਈ ਧੁਰਲੀਆਂ ਜਿਹੀਆਂ ਮਾਰ ਰਿਹਾ ਸੀ, ਪਰ ਜਰਵਾਣੇ ਗੁਰਿੰਦਰ ਦੇ ਕਸਾਓ ਅੱਗੇ ਨਿਰਬਲ ਸਹੁਰੇ ਦਾ ਕੋਈ ਜ਼ੋਰ ਨਾ ਚੱਲਿਆ।
ਅਖ਼ੀਰ ਬਿਰਧ ਗੁਰਦਿਆਲ ਸਿੰਘ ਦੇ ਸਾਹਾਂ ਦੀ ਲੜੀ ਟੁੱਟ ਗਈ।
ਜਦ ਗੁਰਿੰਦਰ ਦੇ ਹੱਥ ਢਿੱਲੇ ਪਏ ਤਾਂ ਗੁਰਦਿਆਲ ਸਿੰਘ ਮਿੱਟੀ ਦੀ ਬੋਰੀ ਵਾਂਗ ਫ਼ਰਸ਼ 'ਤੇ ਡਿੱਗਿਆ।
ਪਰ ਗੁਰਿੰਦਰ ਦੇ ਮੱਥੇ ਤੋਂ ਪਸੀਨੇ ਦੀ ਧਾਰ ਅਜੇ ਵੀ ਬਜ਼ੁਰਗ ਦੀ ਲਾਸ਼ 'ਤੇ ਡੁੱਲ੍ਹੀ ਜਾ ਰਹੀ ਸੀ ਅਤੇ ਉਸ ਦੇ ਹੱਥ ਤਾਣੀਂ ਵਾਂਗ ਕੰਬੀ ਜਾ ਰਹੇ ਸਨ।
ਸਹੁਰੇ ਦੀ ਲਾਸ਼ ਨੂੰ ਚੁੱਕ ਕੇ ਉਸ ਨੇ ਕਾਰ ਦੀ ਪਿਛਲੀ ਸੀਟ 'ਤੇ ਟਿਕਾਅ ਦਿੱਤਾ। ਉਸ ਦੇ ਗੀਝੇ ਵਿਚੋਂ ਅਲਮਾਰੀ ਦੀ ਚਾਬੀ ਕੱਢ, ਚਾਲ਼ੀ ਲੱਖ ਰੁਪਏ ਕੱਢ ਕੇ ਕਾਰ 'ਚ ਰੱਖ ਲਏ ਅਤੇ ਨਹਿਰ ਵੱਲ ਨੂੰ ਹੀ ਚਾਲੇ ਪਾ ਦਿੱਤੇ।
ਝਾਲ ਕੋਲ਼ ਪਹੁੰਚਣ ਤੱਕ ਉਸ ਨੂੰ ਸਵੇਰ ਦੇ ਚਾਰ ਵੱਜ ਚੁੱਕੇ ਸਨ।
ਨਾਲ਼ ਦੇ ਗੁਰਦੁਆਰੇ ਦੇ ਗ੍ਰੰਥੀ ਸਿੰਘ ਨੇ ਪਵਿੱਤਰ ਗੁਰਬਾਣੀ ਦਾ ਮਿੱਠਾ ਰਾਗ ਛੇੜ ਲਿਆ ਸੀ। ਪਰ ਗੁਰਿੰਦਰ ਦੇ ਕੰਨ ਬੋਲ਼ੇ ਹੋ ਚੁੱਕੇ ਸਨ।
ਜਲਦੀ ਨਾਲ਼ ਸਹੁਰੇ ਦੀ ਲਾਸ਼ ਨੂੰ ਝਾਲ ਵਿਚ ਸੁੱਟ, ਗੁਰਿੰਦਰ ਨੇ ਆਪਣੀ ਕਾਰ ਦਾ ਮੂੰਹ ਹਿਮਾਚਲ ਪ੍ਰਦੇਸ਼ ਵੱਲ ਨੂੰ ਕਰ ਦਿੱਤਾ।
-"ਓਹੋ....!" ਗੱਲ ਸੁਣਦੇ ਨੇਕੇ ਨੇ ਸਿਰ ਫ਼ੇਰਿਆ।
ਇੱਕ ਸੰਨਾਟਾ ਛਾਇਆ ਹੋਇਆ ਸੀ।
-"ਫ਼ੇਰ ਪਤਾ ਕਿਵੇਂ ਲੱਗਿਆ ਬਈ ਸਾਰੇ ਟੱਬਰ ਦਾ ਕਤਲ ਜੁਆਈ ਨੇ ਕੀਤੈ..?" ਕਿਸੇ ਅਚੰਭੇ ਵਿਚ ਨੇਕੇ ਦਾ ਮੂੰਹ ਗਿੱਦੜ ਦੀ ਖੁੱਡ ਵਾਂਗ ਖੁੱਲਾ ਸੀ।

-"ਜਿਹੜੀ ਉਹਦੇ ਘਰੋਂ ਸੀ ਕੁੜੀ, ਗੀਤ..!"
-"ਆਹੋ..!"
-"ਜੀਹਨੂੰ ਰੱਬ ਰੱਖੇ, ਉਹਨੂੰ ਮਾਰੇ ਕੌਣ, ਨੇਕਿਆ..? ਉਹ ਆਬਦੇ ਘਰਆਲ਼ੇ 'ਤੇ ਵਿਸ਼ਵਾਸ ਨੀ ਸੀ ਕਰਦੀ..! ਉਹਨੇ ਉਹ ਨਸ਼ੀਲਾ ਪ੍ਰਸ਼ਾਦ ਨਾ ਖਾਧਾ, ਤੇ ਜਦੋਂ ਦੁਸ਼ਟ ਨੇ ਸਾਰਾ ਟੱਬਰ ਫ਼ੜ ਫ਼ੜ ਨਹਿਰ 'ਚ ਸਿੱਟਿਆ ਤਾਂ ਬਾਕੀ ਤਾਂ ਨਸ਼ੇ 'ਚ ਸੀਗੇ, ਤੇ ਰੁੜ੍ਹਗੇ, ਤੇ ਇਹ ਸੁਰਤ ਸਿਰ ਸੀ, ਤੇ ਇਹ ਕਿਵੇਂ ਨਾ ਕਿਵੇਂ ਨਹਿਰ 'ਚੋਂ ਬਾਹਰ ਆਗੀ, ਤੇ ਬਾਹਰ ਆ ਕੇ ਰੌਲ਼ਾ ਪਾ ਕੇ ਲੋਕ 'ਕੱਠੇ ਕਰ ਲਏ..!"
-"ਪਰ ਸਹੁਰੀ ਨੇ ਓਦੋਂ ਕਿਉਂ ਨਾ ਰੌਲ਼ਾ ਪਾਇਆ, ਜਦੋਂ ਉਹ ਟੱਬਰ ਦੇ ਜੀਆਂ ਨੂੰ ਸਿੱਟਣ ਲੱਗਿਆ ਸੀ..?" ਗੱਲ ਨੇਕੇ ਦੇ ਸੰਘ ਹੇਠ ਉੱਤਰ ਨਹੀਂ ਸੀ ਰਹੀ।
-"ਵੇ ਨੇਕਿਆ..! ਤੀਮੀਂ-ਮਾਨੀ ਸੀ, ਵਿਚਾਰੀ ਡਰ ਗਈ..! ਇੱਕ ਤਾਂ ਰਾਤ ਦਾ ਟੈਮ, ਡਰਾਉਣੀ ਨਹਿਰ, ਇੱਕ ਸਹਿਮ ਤੇ ਇੱਕ 'ਕੱਲੀ ਕਾਹਰੀ ਤੀਮੀਂ..! ਚੰਡਾਲ ਬੰਦੇ ਦੇ ਮੂਹਰੇ ਬਿੱਲੀ ਅਰਗੀ ਔਰਤ ਦਾ ਕੀ ਵੱਟੀਦੈ..? ਉਹਨੂੰ ਇਹ ਹੌਊ ਬਈ ਜੇ ਇਹਨੂੰ ਮੇਰੇ ਬਾਰੇ ਪਤਾ ਲੱਗ ਗਿਆ ਤਾਂ ਕਿਤੇ ਗਲ਼ ਨਾ ਘੁੱਟਦੇ..!"
-"ਫ਼ੇਰ ਜੁਆਈ ਨੂੰ ਪੁਲਸ ਨੇ ਫ਼ੜ ਲਿਆ..?"
-"ਫ਼ੜਨਾ ਈ ਸੀ..! ਹੋਰ ਉਹਨੂੰ ਔਤਾਂ ਦੇ ਜਾਣੇ ਨੂੰ ਸਿਰੋਪਾ ਦੇਣਾ ਸੀ..? ਉਹਨੂੰ ਵੀ ਫ਼ੜ ਲਿਆ ਤੇ ਚਾਲ਼ੀ ਲੱਖ ਰੁਪਈਆ ਵੀ ਫ਼ੜ ਲਿਆ..!"
-"ਲੈ ਦੱਸ..? ਕੀ ਫ਼ੈਦਾ ਨਿਕਲ਼ਿਆ..? ਸਾਰੇ ਟੱਬਰ ਦਾ ਸਫ਼ਾਇਆ ਕਰ'ਤਾ ਹਰਾਮਜਾਦੇ ਨੇ..!"
ਸਾਰੇ ਦੁੱਖ ਵਿਚ ਸਿਰ ਮਾਰ ਰਹੇ ਸਨ।

## ਕਾਂਡ 5

ਨੇਕੇ ਅਤੇ ਜੰਗੀਰੋ ਦੀ ਦਿਲੀ ਅਤੇ ਆਤਮਿਕ ਨੇੜਤਾ ਵਧਦੀ-ਵਧਦੀ ਸੱਚੀ-ਸੁੱਚੀ ਅਤੇ ਪਾਕ-ਪਵਿੱਤਰ ਮੁਹੱਬਤ ਦਾ ਰੂਪ ਧਾਰਨ ਕਰ ਗਈ।
ਰੂਹ ਅਤੇ ਜਿਸਮਾਂ ਦੀ ਖਿੱਚ ਦੋਨੋ ਪਾਸੀਂ ਹੋਣ ਲੱਗ ਪਈ। ਹੁਣ ਉਹ ਦੋਵੇਂ ਤਕਰੀਬਨ ਹਰ ਰੋਜ਼ ਵਾਂਗ ਹੀ ਇੱਕ-ਦੂਜੇ ਨੂੰ ਮਿਲਣ ਲੱਗ ਪਏ ਸਨ। ਤੈਨੂੰ ਤਾਪ ਚੜ੍ਹੇ ਮੈਂ ਹੂੰਗਾਂ - ਤੇਰੀ ਮੇਰੀ 'ਇੱਕ' ਜਿੰਦੜੀ ਵਾਲ਼ੀ ਗੱਲ ਹੋ ਗਈ ਸੀ। ਜੇ ਉਹਨਾਂ ਵਿਚੋਂ ਇੱਕ ਦੀ ਅੱਖ ਦੁਖਦੀ ਤਾਂ ਲਾਲੀ ਦੂਜੇ ਦੀਆਂ ਅੱਖਾਂ ਵਿਚ ਰੜਕਦੀ ਸੀ। ਜਦ ਉਹ ਮਿਲ਼ਦੇ ਤਾਂ ਘੰਟਿਆਂ ਬੱਧੀ ਪਤਾ ਨਹੀਂ ਕੀ-ਕੀ ਗੱਲਾਂ ਕਰਦੇ ਰਹਿੰਦੇ..? ਟਿੱਕੀ ਛੁਪਦੀ ਨਾਲ਼ ਵੀ ਉਹਨਾਂ ਦਾ ਇੱਕ ਦੂਜੇ ਤੋਂ ਵਿਛੜਨ ਨੂੰ ਜੀਅ ਨਾ ਕਰਦਾ! ਉਹ ਦੋ ਰੂਹਾਂ, ਇੱਕ ਜਾਨ ਹੀ ਤਾਂ ਹੋ ਗਏ ਸਨ।
ਨੇਕਾ ਅੱਠੇ ਪਹਿਰ ਜੰਗੀਰੋ ਦੀ ਹਿੱਕ 'ਤੇ ਹੀ ਚੜ੍ਹਿਆ ਰਹਿੰਦਾ, ਤੇ ਜੰਗੀਰੋ ਇੱਕ ਪਲ ਵੀ ਉਸ ਦੇ ਦਿਲ ਤੋਂ ਨਾ ਉੱਤਰਦੀ। ਨੇਕੇ ਦੇ ਮੁਕਾਬਲੇ ਜੰਗੀਰੋ ਨੂੰ ਆਪਣਾ ਘਰਵਾਲ਼ਾ ਜੈਲਾ ਕਿਸੇ 'ਲੰਗੂਰ' ਵਾਂਗ ਲੱਗਦਾ।
ਸਾਰੀ ਉਮਰ ਪਿਆਰ ਵਿਹੂਣੀਂ ਜੰਗੀਰੋ ਨੂੰ ਹੁਣ ਆਪਣੀ ਜ਼ਿੰਦਗੀ ਚੰਗੀ-ਚੰਗੀ ਅਤੇ ਰੰਗੀਨ-ਹੁਸੀਨ ਲੱਗਣ ਲੱਗ ਪਈ ਸੀ। ਸਾਰੀ ਜ਼ਿੰਦਗੀ ਉਸ ਨੂੰ ਕਿਸੇ ਨੇ ਮੁਹੱਬਤ ਨਹੀਂ ਕੀਤੀ ਸੀ, ਉਜੱਡ ਘਰਵਾਲ਼ੇ ਨੇ ਵੀ ਉਸ ਦਾ ਸਰੀਰ ਹੀ 'ਚੂੰਡਿਆ' ਸੀ ਅਤੇ ਬੱਚੇ ਜੰਮਣ ਵਾਲ਼ੀ 'ਮਸ਼ੀਨ' ਸਮਝ ਕੇ ਉਸ ਦੀ 'ਵਰਤੋਂ' ਹੀ ਕੀਤੀ ਸੀ।
ਪਰ ਨੇਕੇ ਨੇ ਤਾਂ ਉਸ ਨੂੰ ਪਾਕਿ-ਪਵਿੱਤਰ ਮੁਹੱਬਤ ਬਖ਼ਸ਼ੀ ਅਤੇ ਮੋਹ-ਪ੍ਰੇਮ ਦਾ ਖ਼ਜ਼ਾਨਾ ਹੀ ਹੱਥ ਫ਼ੜਾ ਦਿੱਤਾ ਸੀ। ਹੁਣ ਦੋਹਾਂ ਵਿਚ 'ਤੇਰ-ਮੇਰ' ਨਹੀਂ ਰਹੀ ਸੀ। ਬੱਸ 'ਤੂੰ ਹੀ ਤੂੰ' ਵਾਲ਼ੀ ਭਾਵਨਾ ਬਾਕੀ ਰਹਿ ਗਈ ਸੀ। ਦੋ ਰੂਹਾਂ ਇੱਕ-ਮਿੱਕ ਹੀ ਹੋ ਗਈਆਂ ਸਨ। ਨੇਕਾ ਵੀ ਜੰਗੀਰੋ 'ਤੇ ਜਾਨ ਛਿੜਕਦਾ ਸੀ।
ਨੇਕਾ ਵੀ 'ਕੱਲੀ-'ਕੱਲੀ ਜਾਨ ਸੀ। ਉਸ ਨੂੰ ਵੀ ਜੇ ਕਿਸੇ ਦੀ ਮੁਹੱਬਤ ਦੀ ਕਿਰਨ ਨਸੀਬ ਹੋਈ ਸੀ, ਤਾਂ ਉਹ ਜੰਗੀਰੋ ਵੱਲੋਂ ਹੋਈ ਸੀ। ਦੋਨੋ ਇੱਕ-ਦੂਜੇ ਦੇ 'ਪੂਰਕ' ਸਨ। ਹੁਣ ਤਾਂ ਢਲ਼ਦੀ ਉਮਰ ਕਾਰਨ ਉਸ ਨੂੰ ਕੋਈ ਜੀਵਨ ਸਾਥਣ ਮਿਲਣ ਦੀ ਆਸ ਵੀ ਮਰ ਗਈ ਸੀ। ਪਰ ਜੰਗੀਰੋ ਉਸ ਦੀ ਬੰਜਰ-ਉਜਾੜ ਜ਼ਿੰਦਗੀ ਵਿਚ ਫ਼ੁੱਲ ਬਣ ਕੇ ਟਹਿਕੀ ਸੀ, ਜਿਸ ਨੇ ਉਸ ਦੀ ਬੇਅਬਾਦ ਅਤੇ ਉਜਾੜ ਜ਼ਿੰਦਗੀ ਮਹਿਕਣ ਲਾ ਦਿੱਤੀ ਸੀ। ਨੇਕਾ ਖੇਤਾਂ ਵਿਚ ਤੁਰਿਆ ਫ਼ਿਰਦਾ ਵੀ ਜੰਗੀਰੋ ਦੇ ਸੁਫ਼ਨੇ ਲੈਂਦਾ ਰਹਿੰਦਾ। ਅੱਠੇ ਪਹਿਰ ਉਸ ਦੀ ਸੁਰਤ ਜੰਗੀਰੋ ਨਾਲ਼ ਜੁੜੀ ਰਹਿੰਦੀ।
-"ਓਏ ਐਧਰੋਂ ਬੱਕਰੀਆਂ ਮੋੜ ਓਏ, ਮਾਂਈਂ ਯ੍ਹਾਵਿਆ...! ਫ਼ਸਲ ਦਾ ਉਜਾੜਾ ਕਰੀ ਜਾਂਦੀਐਂ..!" ਘਰਾਂ 'ਚੋਂ ਲੱਗਦੇ ਤਾਏ ਨੇ ਨੇਕੇ ਨੂੰ ਗਾਲ਼ ਕੱਢੀ। ਉਹ 'ਅੜਬ' ਸੁਭਾਅ ਵਜੋਂ ਜਾਣਿਆਂ ਜਾਂਦਾ ਸੀ।
-"ਹੈਅ...ਤੇਰੇ ਦੀ...!" ਉਸ ਨੇ ਢਾਂਗੀ ਨਾਲ਼ ਬੱਕਰੀਆਂ ਮੋੜ ਲਈਆਂ।
-"ਅੱਜ ਕੱਲ੍ਹ ਤੇਰੀ ਸੁਰਤ ਕਿੱਥੇ ਰਹਿੰਦੀ ਐ ਓਏ, ਸਾਲ਼ਿਆ ਗਿੱਟਲਾ..?" ਤਾਇਆ ਭਾਫ਼ਾਂ ਛੱਡੀ ਜਾ ਰਿਹਾ ਸੀ।
-"ਸਿਹਤਾਂ ਕੁਛ ਢਿੱਲੀਐਂ ਤਾਇਆ..! ਹੋਰ ਕੋਈ ਗੱਲ ਨ੍ਹੀ...!"
-"ਢਿੱਲੀਐਂ ਇਹਦੀਆਂ ਸਿਹਤਾਂ..!" ਤਪੇ ਹੋਏ ਤਾਏ ਨੇ ਮੂੰਹ 'ਚੋਂ ਝੱਗ ਸੁੱਟੀ, "ਨਾਸਾਂ 'ਚ ਸਾਲ਼ਾ ਦੇ ਲਊ ਉਂਗਲ, ਤੇ ਹਲ਼ਕੇ ਕੁੱਤੇ ਮਾਂਗੂੰ ਨੀਵੀਂ ਪਾ ਕੇ ਤੁਰਿਆ ਜਾਊ..! ਤੂੰ ਮਾਂ ਦੇ ਫ਼ੇਰੇ ਦੇ ਲਿਆ ਕਰ, ਆਬਦੇ ਇੱਜੜ ਵੱਲ ਵੀ ਦੇਖ ਲਿਆ ਕਰ, ਲੋਕਾਂ ਦਾ ਉਜਾੜਾ ਕਰੀ ਜਾਂਦੈ...!"
-"ਹੁਣ ਧਿਆਨ ਰੱਖੂੰਗਾ ਤਾਇਆ..! ਗਲਤੀ ਹੋ'ਗੀ..!"
-"ਮੈਨੂੰ ਪਤੈ ਅੱਜ ਕੱਲ੍ਹ ਤੇਰਾ ਡਮਾਕ ਕਿੱਥੇ ਖੇਹ ਖਾਂਦੈ, ਬੰਦਾ ਬਣ'ਜਾ ਬੰਦਾ..! ਅਗਲੇ ਮਾਰ ਮਾਰ ਟੰਬੇ ਚੱਪਣੀਆਂ ਤੋੜ ਦੇਣਗੇ!" ਅੱਗ ਵਾਂਗ ਤਪਦਾ ਤਾਇਆ ਅੱਗੇ ਨਿਕਲ਼ ਗਿਆ।
ਨੇਕੇ ਨੂੰ ਤਾਏ ਦਾ ਬਹੁਤਾ ਗੁੱਸਾ ਨਹੀਂ ਆਉਂਦਾ ਸੀ। ਜਦੋਂ ਤੋਂ ਉਸ ਨੇ ਸੁਰਤ ਸੰਭਾਲ਼ੀ ਸੀ, ਤਾਇਆ ਉਸ ਨੇ ਮੱਚਦਾ-ਬੁਝਦਾ ਤੇ ਖਿਝਦਾ-ਖਪਦਾ ਹੀ ਦੇਖਿਆ ਸੀ।
ਅਚਾਨਕ ਅਗਲੇ ਦਿਨ ਜੰਗੀਰੋ ਦੇ ਪਿੰਡ ਧੂੰਆਂ ਰੋਲ਼ ਹੋ ਗਿਆ।
ਢੋਲ ਵੱਜ ਗਏ।
ਲੁਕ-ਲੁਕ ਕੇ ਲਾਈਆਂ ਪ੍ਰਗਟ ਹੋ ਗਈਆਂ ਸਨ!
ਨੇਕੇ ਅਤੇ ਜੰਗੀਰੋ ਦੇ ਸਬੰਧਾਂ ਬਾਰੇ ਦੁਨੀਆਂ ਨੂੰ ਪਤਾ ਲੱਗ ਗਿਆ ਅਤੇ ਜੰਗੀਰੋ ਦੇ ਬੁਝੜ ਅਤੇ ਮੂਰਖ ਜਿਹੇ ਘਰਵਾਲ਼ੇ ਨੇ ਡਾਂਗ ਲੈ ਕੇ ਜੰਗੀਰੋ ਦੇ ਹੱਡ ਸੇਕ ਦਿੱਤੇ ਅਤੇ ਮੱਛੀਓਂ ਮਾਸ ਕਰ ਸੁੱਟਿਆ। ਬੇਰਹਿਮ ਕੁੱਟ ਨਾਲ਼ ਜੰਗੀਰੋ ਦੇ ਸਰੀਰ 'ਤੇ ਥਾਂ-ਥਾਂ ਲਾਸ਼ਾਂ ਪਾ ਦਿੱਤੀਆਂ ਸਨ। ਜੰਗੀਰੋ ਬਾਣ ਦੇ ਮੰਜੇ 'ਤੇ ਡਿੱਗੀ ਵਿਰਲਾਪ ਕਰ ਰਹੀ ਸੀ, "ਤੇਰਾ ਕੱਖ ਨਾ ਰਹੇ ਵੇ ਮੈਨੂੰ ਕੁੱਟਣ ਆਲ਼ਿਆ ਵੈਰੀਆ..! ਪੈ ਜਾਣ ਤੇਰੇ ਕਸਾਈ ਦੇ ਕੀੜੇ..! ਰਹਿਜੇਂ ਸੁੱਤਾ ਈ ਤੂੰ ਜਾਲਮ ਬੁੱਚੜਾ..!"
-"ਮੈਨੂੰ ਨੀ ਸੀ ਪਤਾ ਬਈ ਹੁਣ ਮੈਂ ਚੰਗਾ ਕਿਉਂ ਨੀ ਸੀ ਲੱਗਦਾ ਇਹਨੂੰ ਕੰਜਰੀ ਨੂੰ..! ਬੱਕਰੀਆਂ ਆਲ਼ਾ ਯਾਰ ਜਿਉਂ ਮਿਲ਼ ਪਿਆ ਸੀ..! ਸਾਰੀ ਦਿਹਾੜੀ ਟਪੂੰ-ਟਪੂੰ ਕਰਦੀ ਫ਼ਿਰਦੀ ਸੀ..! ਆਜੜੀ ਯਾਰ ਦੇ ਨਸ਼ੇ 'ਚ ਪੈਰ ਈ ਨੀ ਸੀ ਲਾਉਂਦੀ, ਘੋੜਿਆਂ ਦੀ ਰੰਨ..!" ਜੈਲੇ ਨੇ ਅਣਘੜਤ ਜਿਹਾ ਡੰਡਾ ਲੈ ਕੇ ਇੱਕ ਝੁੱਟੀ ਜੰਗੀਰੋ 'ਤੇ ਹੋਰ ਲਾ ਦਿੱਤੀ।
-"ਸਾਹ ਪੀ ਕੇ ਦਮ ਲਊਂ ਸਾਲ਼ੀਏ... ਤੇਰੇ ਸਾਹ..!"
ਬੇਰਹਿਮ ਕੁੱਟ ਨੇ ਉਸ ਦਾ ਰਹਿੰਦਾ ਸਰੀਰ ਵੀ ਪੋਰੀ ਵਾਂਗ ਤੋੜ ਧਰਿਆ ਸੀ।
.....ਅਸਲ ਵਿਚ ਵੱਢਖਾਣਿਆਂ ਦੇ ਖੰਡੂ ਨੇ ਜੰਗੀਰੋ ਨੂੰ ਨੇਕੇ ਦੀ ਇੰਜਣ ਵਾਲ਼ੀ ਕੋਠੜੀ 'ਚ ਵੜਦੀ ਨੂੰ ਦੇਖ ਲਿਆ ਸੀ। ਖੰਡੂ ਤਾਂ ਜੰਗੀਰੋ 'ਤੇ ਅੱਗੇ ਹੀ ਖਾਰ ਖਾਂਦਾ ਸੀ। ਖੰਡੂ ਦੀ ਗੱਲ ਨਾ ਮੰਨਣ ਕਰ ਕੇ ਜੰਗੀਰੋ ਤਾਂ ਅੱਗੇ ਹੀ ਖੰਡੂ ਦੀ 'ਅੱਖਤਿਣ' ਬਣੀ ਹੋਈ ਸੀ। ਹੁਣ ਜੰਗੀਰੋ ਖੰਡੂ ਦੀ ਜਾੜ੍ਹ ਹੇਠ ਆਈ ਸੀ ਤੇ ਹੁਣ ਉਹ ਰਿਊੜੀ ਵਾਂਗ 'ਕੜਾਕਾ' ਪਾ ਦੇਣਾ ਚਾਹੁੰਦਾ ਸੀ। ਉਸ ਨੇ ਆਪਣਾ ਪੂਰਾ ਤਾਣ ਲਾ ਕੇ ਜੰਗੀਰੋ ਦੇ ਘਰਵਾਲ਼ੇ ਦੇ ਕੰਨ ਭਰ ਦਿੱਤੇ, ਦੋਵੇਂ ਨੇਕੇ ਦੇ ਖੇਤ ਇਕੱਠੇ ਪਏ ਅੱਖੀਂ ਦਿਖਾ ਦਿੱਤੇ ਅਤੇ ਪਿੰਡ ਵਿਚ ਢੰਡੋਰਾ ਵੀ ਪਿੱਟ ਦਿੱਤਾ, "ਮੈਂ ਤਾਂ ਬਾਈ ਸਿਆਂ ਅੱਜ ਦੋਹਾਂ ਦੀ ਚੱਲਦੀ ਭੱਠੀ ਫ਼ੜੀ ਐ..! ਸਾਲ਼ੇ ਇੱਕ-ਦੂਜੇ ਨੂੰ ਸੱਪ ਮਾਂਗੂੰ ਲਿਪਟੇ ਪਏ..! ਮੇਰੇ ਸਾਲ਼ੇ ਦੀ ਮੈਨੂੰ ਨੇੜੇ ਨੀ ਸੀ ਲੱਗਣ ਦਿੰਦੀ, ਤੇ ਬਿਗਾਨੇ ਪਿੰਡ ਦੇ ਚਗਲ਼ ਬੱਕਰੀਆਂ ਆਲ਼ੇ ਨਾਲ਼ ਘੁੱਟ-ਘੁੱਟ ਜੱਫ਼ੀਆਂ ਪਾਉਂਦੀ ਐ..!" ਖੰਡੂ ਸਾਰੇ ਪਿੰਡ ਵਿਚ ਬੱਕੜਵਾਹ ਕਰਦਾ ਫ਼ਿਰਦਾ ਸੀ।
ਟੁੱਟੀ-ਭੱਜੀ, ਫ਼ੱਟੜ ਅਤੇ ਖਿਝੀ ਜੰਗੀਰੋ ਖੰਡੂ 'ਤੇ ਆਪਣਾ ਗੁੱਸਾ ਕੱਢ ਰਹੀ ਸੀ।
-"ਮੇਰੇ ਪਿਉ ਦੇ ਸਾਲ਼ੇ ਮੇਰੀ ਇਉਂ ਬਿੜਕ ਰੱਖਦੇ ਐ, ਜਿਵੇਂ ਮੈਂ ਇਹਨਾਂ ਦੀ ਬੇਬੇ ਲੱਗਦੀ ਹੁੰਨੀ ਆਂ..!" ਜੰਗੀਰੋ ਆਪਣੀ 'ਭੜ੍ਹਾਸ' ਕੱਢ ਰਹੀ ਸੀ।
-"ਟਿਕ ਜਾਹ..! ਕੁਛ ਨਾ ਭਾਲ਼..!! ਵੱਢ ਕੇ ਕੰਧ ਹੇਠ ਦੇ ਦਿਉਂ, ਰੰਡੀ ਨੂੰ..!" ਜੈਲੇ ਨੇ ਫ਼ਿਰ ਸੱਪ ਵਾਂਗ ਫ਼ਣ ਚੁੱਕਿਆ।
-"ਤੂੰ ਕੀ ਕਰਲੇਂਗਾ..? ਮੈਨੂੰ ਮਾਰ ਈ ਦੇਵੇਂਗਾ ਨ੍ਹਾਂ..? ..ਤੇ ਮਰਨ ਨੂੰ ਬੁੱਚੜਾ ਮੈਂ ਤਿਆਰ ਐਂ..! ਲੈ, ਲੈ ਮਾਰ ਮੈਨੂੰ..! ਮਾਰ ਹਰਾਮ ਦਿਆ ਜੇ ਤੂੰ ਆਬਦੇ ਅਸਲ ਪਿਉ ਦੀ ਸੱਟ ਐਂ ਤਾਂ...!" ਉਹ ਫ਼ੱਟੜ ਸ਼ੇਰ ਵਾਂਗ ਆਈ ਅਤੇ ਘਰਵਾਲ਼ੇ ਨੇ ਕੱਪੜੇ ਧੋਣ ਵਾਲ਼ੀ ਥਾਪੀ ਚੁੱਕ ਕੇ ਮੁੜ ਤਹਿ ਲਾ ਦਿੱਤੀ।
ਬੱਚੇ ਮਾਂ ਦੀ ਬੇਹਾਲ ਹਾਲਤ ਦੇਖ ਕੇ ਡਾਡਾਂ ਮਾਰਨ ਲੱਗ ਪਏ।
ਗੁਆਂਢ 'ਚੋਂ ਤਾਈ ਨੇ ਆ ਕੇ ਜੰਗੀਰੋ ਨੂੰ ਉਸ ਦੇ ਘਰਵਾਲ਼ੇ ਹੇਠੋਂ ਕੱਢਿਆ।
-"ਵੇ ਇਹੇ ਮਾਰਨੀ ਐਂ ਕਮਲ਼ਿਆ ਲਾਣਿਆਂ..!" ਉਸ ਨੇ ਧੱਕਾ ਮਾਰ ਕੇ ਜੰਗੀਰੋ ਦੇ ਘਰਵਾਲ਼ੇ ਨੂੰ ਪਾਸੇ ਕੀਤਾ।
-"ਮਾਰ'ਤੀ ਨੀ, ਤਾਈ...! ਮਾਰ'ਤੀ ਨੀ ਔਤਾਂ ਦੇ ਜਾਣੇ ਨੇ...! ਤੋੜਤਾ ਮੇਰਾ ਸਾਰਾ ਸਰੀਰ, ਗੋਲ਼ੀ ਪੈਣੇ ਨੇ...!"

-"ਤੂੰ ਵੀ ਬਾਹਲ਼ੀ ਅੱਗੇ ਤੇ ਦੀ ਲਿਟਦੀ ਸੀ, ਕਰ ਲੈ [illegible] ਨੂੰ ਝਾੜਾ ਹੁਣ...!" ਉਸ ਨੇ ਜੰਗੀਰ ਨੂੰ ਵੀ ਮਿਹਣਾ ਜਿਹਾ ਮਾਰਿਆ, "ਇੱਜ਼ਤ ਤੀਮੀ ਦਾ ਗਹਿਣਾ ਹੁੰਦੀ ਐ, ਗੀਰ..! ਆਪਣੇ ਖ਼ਸਮ ਤੇ ਖਾਨਦਾਨ ਦੀ ਪੱਗ ਦਾ ਖ਼ਿਆਲ ਕਰੀਦਾ ਹੁੰਦੈ, ਰੁੜ੍ਹ ਜਾਣੀਏਂ..! "

-"ਆਹ ਮੇਰਾ ਖ਼ਸਮ ਐਂ ਤਾਈ..? ਜਿਹੜਾ ਦਿਹਾੜੀ-ਦੱਪਾ ਕਰਦੈ, ਤੇ ਨਸ਼ੇ ਨਾਲ਼ ਰੱਜ ਕੇ ਕੌਲ਼ੇ ਕੱਛਦਾ ਰਹਿੰਦੈ, ਜੁਆਕ ਤਾਂ ਮੈਂ ਪਾਲ਼ਦੀ ਆਂ..!"

-"ਤੇ ਜਿੰਨ੍ਹਾਂ ਦੇ ਖ਼ਸਮ ਨੀ ਕਿਸੇ ਕੰਮ ਦੇ ਹੁੰਦੇ, ਉਹ ਸਾਰੀਆਂ ਬਾਹਰ ਯਾਰ ਤਾਂ ਨੀ ਕਰ ਲੈਂਦੀਆਂ, ਲੁੱਚੀਏ..? ਬਾਹਰ ਖ਼ਸਮ ਕੰਜਰੀਆਂ ਕਰਦੀਐਂ..!" ਘਰਵਾਲ਼ਾ ਫ਼ਿਰ ਢੁੱਡ ਜਿਹੀ ਮਾਰਨ ਆਇਆ। ਪਰ ਤਾਈ ਨੇ ਫ਼ਿਰ ਰੋਕ ਲਿਆ।

-"ਇੱਜਤ, ਅਣਖ ਤੇ ਸਬਰ ਵੀ ਕੋਈ ਸ਼ੈਅ ਹੁੰਦੀ ਐ, ਗੀਰੋ..! ਉਹਨੂੰ ਵੀ ਬਾਹਲ਼ਾ ਦੂਸ਼ਣ ਨਾ ਦੇਈ ਚੱਲ..! ਤੁਸੀਂ ਦੋਨੋ ਈ ਟਿਕ ਕੇ ਚੱਲੋ..!" ਆਖ ਕੇ ਉਹ ਜੰਗੀਰੋ ਦੇ ਘਰਵਾਲ਼ੇ ਵੱਲ ਨੂੰ ਹੋ ਗਈ, "ਤੇਰਾ ਵੀ ਮਾਰਨ ਦਾ ਕੋਈ ਰਾਹ ਨੀ ਭਾਈ ਜੈਲਿਆ, ਲੱਗ ਪਿਆ ਗੁੜ ਮਾਂਗੂੰ ਭੰਨਣ ਇਹਨੂੰ..! ਖਬਰਦਾਰ ਜੇ ਹੁਣ ਇਹਨੂੰ ਹੱਥ ਲਾਇਆ, ਮੈਥੋਂ ਬੁਰਾ ਕੋਈ ਨੀ ਹੋਊਗਾ..!"

-"ਤੇ ਹੋਰ ਹੁਣ ਤਾਈ ਮੈਂ ਇਹਨੂੰ ਸ਼ਾਬਾਸ਼ੇ ਦੇਵਾਂ..? ਪੈਰੀ ਹੱਥ ਲਾਇਆ ਕਰਾਂ..? ਆਰਤੀ ਉਤਾਰਾਂ, ਬਈ ਤੂੰ ਯਾਰ ਹੰਢਾ ਕੇ ਆਇਆ ਕਰ ਤੇ ਮੈਂ ਤੇਰੀਆਂ ਲੱਤਾਂ ਘੁੱਟਿਆ ਕਰੂੰਗਾ..?" ਉਹ ਖੜ੍ਹਾ ਹੀ ਚੰਗਿਆੜੇ ਛੱਡੀ ਜਾ ਰਿਹਾ ਸੀ।

-"ਤਕੜੈਂ ਬਾਈ...?" ਬਾਹਰੋਂ ਵੱਢਖਾਣਿਆਂ ਦਾ ਖੰਡੂ ਖੰਘੂਰਾ ਮਾਰ ਕੇ ਰੜਕਾਵੀਂ ਅਵਾਜ਼ 'ਚ ਬੋਲਿਆ।

-"ਆ ਅੱਗ ਲਾਉਣਿਆਂ, ਖਾਵਾਂ ਤੈਨੂੰ ਕੱਚੇ ਨੂੰ ਭੁੰਨ ਕੇ, ਮੇਰੇ ਪਿਉ ਦਿਆ ਸਾਲ਼ਿਆ..!" ਜੰਗੀਰੋ ਅੰਦਰੋਂ ਚੰਡੀ ਦਾ ਰੋਹ ਭਬਕਿਆ ਤਾਂ ਖੰਡੂ ਦੱਬਵੇਂ ਪੈਰੀਂ ਅੱਗੇ ਤੁਰ ਗਿਆ। ਉਸ ਨੂੰ ਜੰਗੀਰੋ ਤੋਂ ਖ਼ੌਫ਼ ਆਇਆ ਸੀ।

-"ਇਹ ਕੁੱਤੀ ਮਰਜੂ ਮੇਰੇ ਹੱਥੋਂ, ਤਾਈ..!" ਹਾਰੇ ਹੁੱਟੇ ਜੁਆਰੀਏ ਵਾਂਗ ਜੰਗੀਰੋ ਦੇ ਘਰਵਾਲ਼ਾ ਬੋਲਿਆ।

-"ਤੇਰੇ ਹੁਣ ਮੈਂ ਜਮਾਂ ਨੀ ਵਸਦੀ, ਕਸਾਈਆ..! ਜੀਹਦੀ ਖਾਤਰ ਮੈਨੂੰ ਦਾੜ-ਦਾੜ ਗੁੜ ਮਾਂਗੂੰ ਭੰਨਦੈਂ, ਓਸੇ ਖ਼ਸਮ ਦੇ ਵਸੂੰ..!" ਉਸ ਨੇ ਸਿੱਧੀ ਸੁਣਾਈ ਕੀਤੀ।

-"ਲੈ ਦੇਖ ਲੈ ਤਾਈ..! ਛੱਡਦੀ ਐ ਕੋਈ ਕਸਰ ਇਹ ਕੰਜਰੀ..?"

-"ਵੇ ਭਾਈ, ਸਿਆਣੇ ਆਖਦੇ ਨੀ ਹੁੰਦੇ..? ਅਖੇ ਰੰਨ ਤੇ ਘੋੜੀ ਦੀ ਅੜੀ ਭੈੜ੍ਹੀ ਹੁੰਦੀ ਐ, ਜੇ ਇਹ ਨੀ ਲੱਤ ਲਾਉਂਦੀ, ਤੂੰ ਈ ਮਾੜੀ ਮੋਟੀ ਸਮਾਈ ਕਰ..! ਨਹੀਂ ਥੋਡਾ ਘਰ ਮੂਧਾ ਵੱਜ-ਜੂ..! ਜੁਆਕ ਰੁਲ਼ ਜਾਣਗੇ..! ਜੁਆਕ ਪਾਲ਼ ਲਓ ਆਬਦੇ ਟਿਕ ਕੇ..!" ਆਖ ਤਾਈ ਤੁਰ ਗਈ।

-"ਜਾਂ ਤਾਂ ਬਾਈ ਹੱਥ ਨਾ ਲਾਈਏ, ਜੇ ਹੱਥ ਲਾਈਏ ਤਾਂ ਤਹਿ ਲਾ ਦੇਈਏ, ਔਰਤ ਜਾਤ ਐਵੇਂ ਨੀ ਬਾਜ ਆਉਂਦੀ...!" ਮੁੜਦੇ ਖੰਡੂ ਨੇ ਫ਼ੇਰ ਲੂਤੀ ਲਾਈ। ਉਹ ਵੀਹੀ ਵਿਚ ਸਰਕਾਰੀ ਸਾਹਣ ਵਾਂਗ ਗੇੜੇ ਕੱਢੀ ਜਾ ਰਿਹਾ ਸੀ, "ਨਵੇਂ ਯਾਰ ਦਾ ਨਸ਼ਾ ਤਾਂ ਧਤੂਰ੍ਹੇ ਨਾਲ਼ੋਂ ਭੈੜ੍ਹਾ ਹੁੰਦੈ, ਛੇਤੀ ਕੀਤੇ ਲਹਿੰਦਾ ਨੀ, ਬਾਈ...!"

-"ਤੈਨੂੰ ਲੱਗ'ਜੇ ਅੱਗ ਤੈਨੂੰ...! ਰਹਿ'ਜੇਂ ਤੂੰ ਸੁੱਤਾ ਕੀੜੇ ਪੈਣਿਆਂ...! ਬਲ'ਜੇ ਤੇਰੀ ਬੂਥੀ ਜਲ਼ ਜਾਣਿਆਂ, ਊਤਾ..! ਹੋ ਜਾਣ ਤੇਰੇ ਸਿਆਪੇ..!" ਉਸ ਦਾ ਉਚੀ-ਉਚੀ ਰੋਣ ਨਿਕਲ਼ ਗਿਆ।
ਪਰ ਖੰਡੂ ਮੁਸ਼ਕੜੀਏਂ ਹੱਸਦਾ ਅੱਗੇ ਲੰਘ ਗਿਆ ਸੀ।

-"ਮੈਂ ਸੀਸੀ ਲੈ ਕੇ ਆਉਨੈਂ ਬਾਈ, ਤੂੰ ਕਰੜਾ ਹੋ...!" ਉਸ ਨੇ ਦੂਰੋਂ ਖੜ੍ਹ ਕੇ ਆਖਿਆ ਸੀ, "ਇਹ ਵੀ ਕੋਹੜ ਕਿਰਲੇ ਮਾਂਗੂੰ ਆਕੜੀ ਫ਼ਿਰਦੀ ਸੀ, ਕਿੱਲਾ ਨੀ ਸੀ ਨਿਕਲ਼ਦਾ ਧੌਣ 'ਚੋਂ..!"

ਉਸ ਦਿਨ ਤੋਂ ਬਾਅਦ ਜੰਗੀਰੋ ਦਾ ਜਿਉਣਾ ਦੁੱਭਰ ਹੋ ਗਿਆ।

ਆਂਦ-ਗੁਆਂਢ ਉਹ ਹਰ ਕਿਸੇ ਵੱਲੋਂ 'ਦੁਰਕਾਰੀ' ਜਾਣ ਲੱਗ ਪਈ। ਮੂੰਹ 'ਤੇ ਚਾਹੇ ਉਸ ਨੂੰ ਕੋਈ ਕੁਛ ਨਹੀਂ ਆਖਦਾ ਸੀ। ਪਰ ਪਿੱਠ ਪਿੱਛੇ ਉਸ ਨੂੰ ਹਰ ਕੋਈ "ਬਦਕਾਰ" ਅਤੇ "ਬਦਚਲਣ" ਗਰਦਾਨਦਾ ਸੀ!

ਨੇਕੇ ਬਿਨਾ ਜੰਗੀਰੋ ਦਾ ਇੱਕ-ਇੱਕ ਪਲ ਵਰ੍ਹੇ ਵਾਂਗ ਲੰਘਦਾ ਸੀ। ਪਰ ਉਸ ਦਾ ਉਸ ਨੂੰ ਮਿਲਣ ਦਾ ਸਬੱਬ ਨਹੀਂ ਬਣ ਰਿਹਾ ਸੀ। ਵਿਹਲੜ ਘਰਵਾਲ਼ਾ ਅਤੇ ਉਸ ਦਾ ਘੁਮੰਡੀ ਜੇਠ ਘਰੇ ਸੱਪ ਵਾਂਗ ਫ਼ਣ ਚੁੱਕੀ ਬੈਠੇ ਸਨ। ਕੋਈ ਵੀ ਘਰੋਂ ਬਾਹਰ ਨਹੀਂ ਜਾ ਰਿਹਾ ਸੀ।

ਅਸਲ ਵਿਚ ਵੱਢਖਾਣਿਆਂ ਦੇ ਖੰਡੂ ਦੀ ਉਹਨਾਂ ਨੂੰ ਪੂਰੀ ਹੱਲਾਸ਼ੇਰੀ ਸੀ। ਉਹ ਉਹਨਾਂ ਨੂੰ ਦੇਸੀ ਦਾਰੂ ਦੀਆਂ ਬੋਤਲਾਂ ਲਿਆ ਲਿਆ ਦੇ ਰਿਹਾ ਸੀ। ਦੇਸੀ ਦਾਰੂ ਪੀ-ਪੀ ਕਮਲ਼ੇ ਹੋਏ ਉਸ ਦਾ ਘੁਮੰਡੀ ਜੇਠ ਅਤੇ ਘਰਵਾਲ਼ਾ ਜੈਲਾ ਜੰਗੀਰੋ ਦੇ ਨਾਸੀਂ ਧੂੰਆਂ ਲਿਆਈ ਰੱਖਦੇ। ਉਹਨਾਂ ਦੇ ਇਸ ਠੀਕਰੀ ਪਹਿਰੇ ਨੇ ਜੰਗੀਰੋ ਦਾ ਜਿਉਣਾ ਹਰਾਮ ਕਰ ਮਾਰਿਆ ਸੀ ਅਤੇ ਉਹ ਜ਼ਿੰਦਗੀ ਨੂੰ ਘੁੱਟ-ਘੁੱਟ ਕੇ ਜਿਉਂ ਰਹੀ ਸੀ।

-"ਤੁਸੀਂ ਹਫ਼ਤਾ ਖੰਡ ਕੰਮ 'ਤੇ ਜਮਾਂ ਨਾ ਜਾਓ ਬਾਈ, ਕੁਆਂਟਲ਼ ਕਣਕ ਥੋਡੇ ਘਰੇ ਮੈਂ ਸਿੱਟ ਜਾਨੈ..! ਪਰ ਇਹਦੇ 'ਤੇ ਪਹਿਰਾ ਰੱਖੋ, ਇਹ ਆਪਣੇ ਸਾਰੇ ਪਿੰਡ ਦੀ ਇੱਜਤ ਰੋਲ਼ਦੀ ਐ..! ਸਾਰੇ ਪਿੰਡ ਦੀ ਇੱਜਤ ਦਾ ਸੁਆਲ ਐ..! ਦਾਰੂ ਦਾ ਡਰੰਮ ਆਪਣੇ ਖੇਤ ਕੱਢਿਆ ਪਿਐ, ਪੀਓ ਤੇ ਇਹਦੀ ਰਾਖੀ ਰੱਖੋ, ਦਾਰੂ ਮੈਂ ਥੋਨੂੰ ਮੁੱਕਣ ਨੀ ਦਿੰਦਾ, ਦਿਨੇ ਰਾਤ ਲਾਈ ਚੱਲੋ ਲਹਿਰ..! ਪੀਓ ਰੱਜ ਕੇ..!"

ਜੰਗੀਰੋ ਆਪਣੇ ਨੇਕੇ ਬਿਨਾ ਤਿਲ-ਤਿਲ ਕਰ ਕੇ ਮਰ ਰਹੀ ਸੀ।

ਪਰ ਉਸ ਨੂੰ ਮਿਲਣ ਦਾ ਮੌਕਾ ਨਹੀਂ ਬਣ ਰਿਹਾ ਸੀ।

ਉਸ ਦਾ ਦਿਲ ਲਹੂ-ਲੁਹਾਣ ਹੋਇਆ ਨੁੱਚੜ ਰਿਹਾ ਸੀ।

ਰਾਤ ਨੂੰ ਉਸ ਦੇ ਘਰਵਾਲ਼ਾ ਜੈਲਾ ਅਤੇ ਜੇਠ ਘੁਮੰਡੀ ਦਾਰੂ ਨਾਲ਼ ਬੇਸੁਰਤ ਹੋਏ ਘੁਰਾੜੇ ਮਾਰ ਰਹੇ ਸਨ। ਮੌਕਾ ਪਾ ਕੇ ਜੰਗੀਰੋ ਅੱਧੀ ਰਾਤੋਂ ਘਰੋਂ ਨਿਕਲ਼ ਨੇਕੇ ਦੇ ਬੱਕਰੀਆਂ ਵਾਲ਼ੇ ਵਾੜੇ ਨੂੰ ਤੁਰ ਪਈ। ਘੁੱਪ ਹਨ੍ਹੇਰੇ ਵਿਚ ਉਹ ਕੱਚੇ ਰਾਹ ਘੋੜੇ ਵਾਂਗ ਵਗੀ ਜਾ ਰਹੀ ਸੀ। ਸਰਦ ਰਾਤ ਵਿਚ ਵੀ ਉਸ ਦਾ ਸਰੀਰ ਪਸੀਨੇ ਨਾਲ਼ ਗੜੁੱਚ ਸੀ ਅਤੇ ਕਾਲ਼ਜਾ 'ਫੜੱਕ-ਫੜੱਕ' ਵੱਜ ਰਿਹਾ ਸੀ।

ਜਦ ਉਹ ਵਾੜੇ ਦੇ ਨੇੜੇ ਪਹੁੰਚੀ ਤਾਂ ਕੁੱਤਾ ਭੌਂਕਿਆ।

ਟਿਕੀ ਅਤੇ ਠਰੀ ਰਾਤ ਵਿਚ ਕੁੱਤੇ ਦੇ ਭੌਂਕਣ ਦੀ ਅਵਾਜ਼ ਨੇ ਖਲਬਲੀ ਮਚਾ ਦਿੱਤੀ ਸੀ। ਜੰਗੀਰੋ ਦਾ ਦਿਲ ਧੜਕ ਨਹੀਂ ਇੱਕ ਤਰ੍ਹਾਂ ਨਾਲ਼ ਫ਼ਟ ਰਿਹਾ ਸੀ। ਕਾਲ਼ੀ ਬੋਲ਼ੀ ਰਾਤ ਦੇ ਹਨ੍ਹੇਰੇ ਵਿਚ ਅਚਾਨਕ ਕਿਸੇ ਨੇ ਜੰਗੀਰੋ ਦੀ ਬਾਂਹ ਫ਼ੜ ਲਈ। ਜੰਗੀਰੋ ਦਾ ਹੇਠਲਾ ਸਾਹ ਹੇਠਾਂ ਅਤੇ ਉਪਰਲਾ ਉਪਰ ਹੀ ਰਹਿ ਗਿਆ। ਉਸ ਦਾ ਸਰੀਰ ਝੂਠਾ ਹੋਇਆ ਪਿਆ ਸੀ ਅਤੇ ਮੱਥੇ ਤੋਂ ਤਰੇਲੀਆਂ ਦੀ ਧਾਰ ਵਹਿ ਰਹੀ ਸੀ।

-"ਜੰਗੀਰੋ...? ਐਨੀ 'ਨ੍ਹੇਰੇ..? ਅੱਧੀ ਰਾਤ ਨੂੰ..??" ਨੇਕੇ ਦੀ ਅਵਾਜ਼ ਸੀ।

ਉਸ ਦੇ ਸਾਹ ਵਿਚ ਸਾਹ ਆਇਆ। ਆਪਣੇ ਨੇਕੇ ਦੀ ਹਮਦਰਦ ਅਵਾਜ਼ ਪਹਿਚਾਣ ਕੇ ਜੰਗੀਰੋ ਦਾ ਰੋਣ ਨਿਕਲ਼ ਗਿਆ।

-"ਰੋਨੀ ਕਿਉਂ ਐਂ...? ਤੇਰੀ ਖਾਤਰ ਮੈਂ ਆਪਣੀ ਜਾਨ 'ਲਲਾਮ ਕਰ ਦਿਆਂ..!" ਨੇਕੇ ਨੇ ਉਸ ਨੂੰ ਘੁੱਟ ਕੇ ਹਿੱਕ ਨਾਲ਼ ਲਾ ਲਿਆ। ਜੁੱਗੜਿਆਂ ਤੋਂ ਭਟਕਦੀ ਆਤਮਾਂ ਜਿਵੇਂ ਸ਼ਾਂਤ ਹੋ ਗਈ ਸੀ।

ਠਰੀ ਰਾਤ ਵਿਚ ਨੇਕੇ ਦੀ ਹਿੱਕ ਨਾਲ਼ ਲੱਗ ਕੇ ਜੰਗੀਰੋ ਅੰਦਰ ਅਜੀਬ ਨਿੱਘ ਭਰ ਗਿਆ। ਨੇਕੇ ਦੀ ਗਲਵਕੜੀ ਉਸ ਨੂੰ ਕੋਈ ਕਿਲ੍ਹਾ ਜਾਪੀ, ਜਿਸ ਨੂੰ ਪਾਰ ਕਰ ਕੇ ਕੋਈ ਉਸ ਦਾ ਕੁਛ ਨਹੀਂ ਵਿਗਾੜ ਸਕਦਾ ਸੀ।

-"ਓਏ ਗੂੰਗਿਆ..!"

-"ਆਂ ਬਾਈ..?" ਗੂੰਗਾ ਉਭੜਵਾਹਿਆਂ ਵਾਂਗ ਉਠਿਆ।

-"ਉਠ ਅੱਗ ਬਾਲ਼..! ਦੇਖ ਤੇਰੀ ਭਰਜਾਈ ਆਈ ਐ...!"

-"ਭਜਾਈ ਛਾਛੀਆਲ..!" ਗੂੰਗੇ ਨੇ ਹੱਥਾਂ ਦੇ ਨਾਲ਼ ਬਾਂਹਾਂ ਵੀ ਜੋੜ ਲਈਆਂ।

-"ਸਾਸਰੀਕਾਲ ਫ਼ੇਰ ਬੁਲਾ ਲਈਂ...! ਅੱਗ ਬਾਲ਼...! ਠੰਢ ਐ..!" ਨੇਕਾ ਹੁਕਮ ਦੇਣ ਵਾਲ਼ੇ ਅੰਦਾਜ਼ ਵਿਚ ਬੋਲਿਆ।

ਗੂੰਗੇ ਨੇ ਕਪਾਹ ਦੀਆਂ ਛਿਟੀਆਂ ਇਕੱਠੀਆਂ ਕਰ ਕੇ ਅੱਗ ਬਾਲ਼ ਦਿੱਤੀ। ਬਲ਼ਦੀ ਅੱਗ ਦੇ ਚਾਨਣ ਵਿਚ ਗੂੰਗੇ ਨੂੰ ਜੰਗੀਰੋ ਭਰਜਾਈ ਦਾ ਚਿਹਰਾ ਸੰਧੂਰੀ ਲੱਗਿਆ ਅਤੇ ਉਸ ਦੇ ਮਨ 'ਤੇ ਚੂੰਢੀ ਭਰੀ ਗਈ। ਉਸ ਦਾ ਦਿਲ ਕੀਤਾ ਉਹ ਜੰਗੀਰੋ ਨੂੰ ਘੁੱਟ ਕੇ ਆਪਣੇ ਗਲ਼ ਨਾਲ਼ ਲਾ ਲਵੇ। ਪਰ ਉਹ ਨੇਕੇ ਤੋਂ ਡਰਦਾ ਚੁੱਪ ਸੀ।

-"ਹੁਣ ਚਾਹ ਵੀ ਧਰਲਾ..!" ਨੇਕੇ ਨੇ ਗੂੰਗੇ ਨੂੰ ਹੁਕਮ ਚਾੜ੍ਹਿਆ ਤਾਂ ਗੂੰਗੇ ਨੂੰ ਚੇਹ ਚੜ੍ਹ ਗਈ। ਉਹ ਤਾਂ 'ਭਰਜਾਈ' ਦੇ ਰੱਜ ਕੇ 'ਦਰਸ਼ਣ' ਕਰਨਾ ਚਾਹੁੰਦਾ ਸੀ, ਪਰ ਨੇਕਾ ਤਾਂ ਉਸ ਨੂੰ ਕੁੱਤੇ ਵਾਂਗ ਛਿਛਕਰੀ ਜਾ ਰਿਹਾ ਸੀ। ਪਰ ਉਸ ਨੇ ਇੱਟਾਂ ਦੇ ਚੁੱਲ੍ਹੇ 'ਤੇ ਚਾਹ ਧਰ ਦਿੱਤੀ। ਨੇਕੇ ਨੇ ਮੰਜਾ ਅੱਗ ਕੋਲ਼ ਨੂੰ ਖਿੱਚ ਲਿਆ ਅਤੇ ਉਹ ਅਤੇ ਜੰਗੀਰੋ ਨਿੱਘੀ ਰਜਾਈ ਵਿਚ ਵੜ ਗਏ।

-"ਕੀਹਨੇ ਲਿੱਪ ਕੇ ਭੜੋਲ਼ੇ ਵਿਚ ਪਾ'ਲੀ, ਨੀ ਦਿਸਣੋਂ ਵੀ ਰਹਿਗੀ ਪਤਲੋ...!" ਨਾਜ਼ੁਕ ਹਾਲਾਤਾਂ ਬਾਰੇ ਪਤਾ ਹੋਣ ਦੇ ਬਾਵਜੂਦ ਵੀ ਨੇਕੇ ਨੇ ਮਾਹੌਲ ਨੂੰ ਸਾਂਅਵਾਂ ਬਣਾਉਣ ਲਈ ਕਿਹਾ।

-"ਜਾਂ ਤਾਂ ਹੁਣ ਮੈਨੂੰ ਆਪਣੇ ਨਾਲ਼ ਵਸਾ ਲੈ ਤੇ ਨਹੀਂ ਮੈਂ ਕਿਸੇ ਖੂਹ-ਟੋਭੇ ਪੈ ਜਾਊਂਗੀ..!" ਬੇਵਸੀ ਵਿਚ ਜੰਗੀਰੋ ਦਾ ਫ਼ੇਰ ਰੋਣ ਨਿਕਲ਼ ਗਿਆ।

-"ਕਮਲ਼ ਨੀ ਮਾਰੀਦਾ ਹੁੰਦਾ..! ਜਿੰਦ ਮੰਗ, ਜਿੰਦ ਹਾਜਰ ਕਰੂੰਗਾ, ਪਰ ਰੋਣਾ ਨੀ...!" ਉਸ ਨੂੰ ਰੋਂਦੀ ਦੇਖ ਕੇ ਨੇਕੇ ਦਾ ਦਿਲ ਛਿੱਲਿਆ ਗਿਆ।

-"ਤੈਨੂੰ ਕੀ ਪਤੈ ਮੈਂ ਦਿਨ ਕਿਵੇਂ ਕੱਢੇ ਤੇਰੇ ਬਿਨਾਂ..? ਮਰਦ ਜਾਤ ਨੂੰ ਕੀ ਪਤਾ ਮੋਹ ਪਿਆਰ ਦਾ..? ਤੇਰੇ ਬਿਨਾ ਤਪਦੇ ਤਵੇ 'ਤੇ ਪਈ ਰਹੀ ਐਂ..!" ਉਸ ਨੇ ਉਲਾਂਭਾ ਵੀ ਦੇ ਮਾਰਿਆ।

-"ਕਾਹਨੂੰ ਮਿਹਣੇ ਮਾਰੀ ਜਾਨੀ ਐਂ..? ਮੈਂ ਤਾਂ ਤੇਰੇ ਕਰ ਕੇ ਨੀ ਆਇਆ ਬਈ ਪਿੰਡ 'ਚ ਭੰਡੀ ਹੋਊਗੀ, ਮੈਨੂੰ ਸਭ ਤੋਂ ਪਹਿਲਾਂ ਤੇਰੀ ਇੱਜਤ ਐ, ਬਾਕੀ ਸਭ ਗੱਲਾਂ ਬਾਅਦ 'ਚ..!" ਉਸ ਨੇ ਜੰਗੀਰੋ ਨੂੰ

ਆਪਣੇ ਸੀਨੇ ਨਾਲ਼ ਘੁੱਟ ਲਿਆ, "ਓਏ ਗੂੰਗਿਆ, ਬਣੀ ਨੀ ਅਜੇ ਚਾਹ..?"
ਗੂੰਗਾ ਹੋਰ ਖਿਝ ਗਿਆ।
-"ਜੱਫ਼ੀਆਂ ਪਾਉਣ ਨੂੰ ਤੂੰ, ਤੇ ਮੈਂ ਸਿਰਫ਼ ਚਾਹ ਬਣਾਉਣ 'ਤੇ ਈ ਆਂ..?" ਗੂੰਗਾ ਦਿਲ ਵਿਚ ਹੀ ਕੁੜ੍ਹਿਆ। ਅੰਦਰਲੇ ਖ਼ਿਆਲਾਂ ਨਾਲ਼ ਉਹ ਜੁੱਤੀਓ-ਜੁੱਤੀ ਹੋਈ ਜਾ ਰਿਹਾ ਸੀ।
-"ਸਾਲ਼ਿਆ ਚਾਹ ਬਣਾਉਨੈ ਕਿ ਮੱਝਾਂ ਚੋਣ ਜਾ ਲੱਗਿਆ..?"
-"ਆਹ ਟੱਕ...!" ਖਿਝੇ ਗੂੰਗੇ ਨੇ ਆਪਣੇ ਦਿਲ ਵਾਂਗ ਤਪਦੇ ਗਿਲਾਸ ਉਹਨਾਂ ਦੇ ਮੰਜੇ ਕੋਲ਼ ਲਿਆ ਰੱਖੇ। ਉਸ ਦੇ ਹੱਥ ਲੂਹੇ ਗਏ ਸਨ। ਹੱਥ ਲੂਹ ਹੋਣ ਨਾਲ਼ੋਂ ਉਸ ਨੂੰ ਆਪਣੇ ਮੱਚ ਕੇ ਕੋਲੇ ਹੋਏ ਦਿਲ ਦਾ ਬਹੁਤਾ ਦੁੱਖ ਸੀ। ਉਸ ਦੇ ਸਾਹਮਣੇ ਨੇਕਾ ਜੰਗੀਰੋ ਨੂੰ ਘੁੱਟ ਕੇ ਬੁੱਕਲ਼ 'ਚ ਲਈ ਬੈਠਾ ਸੀ। ਦੇਖ ਦੇਖ ਕੇ ਗੂੰਗੇ ਦੇ ਲੂਹਰੀਆਂ ਉਠੀ ਜਾ ਰਹੀਆਂ ਸਨ। ਉਸ ਦੇ ਦਿਲ ਨੂੰ ਤੋੜਾਖੋਹੀ ਲੱਗੀ ਹੋਈ ਸੀ।
-"ਗੂੰਗਿਆ...!" ਨੇਕੇ ਦੀ ਅਵਾਜ਼ ਗੂੰਗੇ ਦੀ ਹਿੱਕ ਵਿਚ ਮੁੜ ਕੁਹਾੜੇ ਵਾਂਗ ਵੱਜੀ!
-"ਹੁਨ ਕੀਆ...?" ਉਹ ਅੱਕਿਆਂ ਵਾਂਗ ਬੋਲਿਆ।
-"ਤੇਰੀ ਭਰਜਾਈ ਤੇਰੀ ਬਚੋਲਣ ਬਣੂੰਗੀ...! ਬਹੂ ਲਿਆ ਕੇ ਦਿਊਗੀ ਤੈਨੂੰ..!!"
-"ਠੱਚੀਂ...?" ਗੂੰਗਾ ਖ਼ੁਸ਼ ਹੋ ਗਿਆ। ਖ਼ੁਸ਼ੀ ਉਸ ਦੀਆਂ ਕੱਛਾਂ ਵਿਚੋਂ ਦੀ ਬਾਹਰ ਡੁੱਲ੍ਹਣ ਲੱਗ ਪਈ।
-"ਤੇ ਹੋਰ ਝੂਠੀਂ...?"
-"ਆਬਦੀ ਭੈਣ ਦਾ ਸਾਕ ਲਿਆਊਗੀ ਤੈਨੂੰ...! ਇਹਦੀ ਨਿੱਕੀ ਭੈਣ ਭੜ੍ਹਾਕੇ ਅਰਗੀ ਐ...! ਗੋਰੀ ਨਿਸ਼ੋਹ..! ਤੁਰਦੀ ਐ ਤਾਂ ਚਾਰ ਕੋਹ ਤੱਕ ਚਾਨਣ ਕਰਦੀ ਐ, ਲਾਲਟੈਣ ਅਰਗੀ ਐ, ਪੱਟ ਹੋਣੀਂ...!" ਨੇਕੇ ਨੇ ਫ਼ਿਰ ਕਿਹਾ ਤਾਂ ਗੂੰਗੇ ਨੇ ਮੱਚਦੀ ਧੂਣੀ 'ਤੇ ਛਿਟੀਆਂ ਹੋਰ ਲਿਆ ਸੁੱਟੀਆਂ। ਧੂਣੀ ਗੂੰਗੇ ਦੇ ਖ਼ੁਸ਼ ਹੋਏ ਚਿਹਰੇ ਵਾਂਗ ਦਗਣ ਲੱਗ ਪਈ।
-"ਭਜਾਈ ਨੂੰ ਪੁੱਠ, ਟਾਹ ਓ ਬਾਂਵਾਂ..?" ਗੂੰਗੇ ਨੇ ਪੁੱਛਿਆ।
-"ਕੀ ਕਹਿੰਦੈ..?" ਜੰਗੀਰੋ ਬੋਲੀ।
-"ਇਹ ਕਹਿੰਦੈ ਬਈ ਭਰਜਾਈ ਨੂੰ ਪੁੱਛ, ਚਾਹ ਹੋਰ ਬਣਾਵਾਂ..? ਤੇਰੇ ਸਾਕ ਲਿਆਉਣ ਕਰ ਕੇ ਖ਼ੁਸ਼ ਹੋ ਗਿਆ..!"
ਜੰਗੀਰੋ ਹੱਸ ਪਈ।
-"ਨਹੀਂ ਚਾਹ ਨੀ ਹੋਰ ਪੀਣੀ, ਦਿਉਰਾ...!"
ਜੰਗੀਰੋ ਦੇ ਕਹੇ 'ਦਿਉਰਾ' ਸ਼ਬਦ ਨੇ ਗੂੰਗੇ ਦੀ ਸੇਵਾ ਦਾ ਮੁੱਲ ਮੋੜ ਦਿੱਤਾ ਅਤੇ ਉਹ ਬੇਥਾਹ ਖ਼ੁਸ਼ ਹੋ ਗਿਆ।
-"ਤੂੰ ਮੇਰੀ ਗੱਲ ਦਾ ਗੌਗਾ ਈ ਨੀ ਗੌਲ਼ਿਆ..?" ਜੰਗੀਰੋ ਮੁੜ ਨੇਕੇ ਵੱਲ ਨੂੰ ਹੋ ਗਈ, "ਦੱਸ ਮੈਨੂੰ ਨਾਲ਼ ਰੱਖਣੈ, ਕਿ ਨਹੀਂ..? ਹੁਣ ਤਾਂ ਲੰਡੀ ਬੁੱਚੀ ਜੀਭਾਂ ਕੱਢਦੀ ਐ..! ਦਿਨ ਕੱਟਣੇ ਔਖੇ ਹੋਏ ਪਏ ਐ..! ਸੋਚਦੀ ਆਂ, ਤੇਰੇ ਵਿਯੋਗ 'ਚ ਖੂਹ ਟੋਭੇ ਪਈ ਤਾਂ ਕਚੀਲ੍ਹ ਬਣੂੰਗੀ..! ਤੂੰ ਈ ਕੁਛ ਕਰ..!"
-"ਘਰੋਂ ਪੈਰ ਤਾਂ ਪੱਟਲਾਂਗੇ, ਪਰ ਜਾਵਾਂਗੇ ਕਿੱਥੇ...?"
-"ਤੂੰ ਮਰਦ ਬਣ...! ਕਰਾੜਾਂ ਵਾਲ਼ੀ ਗੱਲ ਨਾ ਕਰ..! ਮੈਂ ਜੁਆਕ ਛੱਡ ਕੇ ਵੀ ਤੇਰੇ ਨਾਲ਼ ਜਾਣ ਨੂੰ ਤਿਆਰ ਐਂ, ਤੇ ਤੂੰ ਮੋਕ ਮਾਰੀ ਜਾਨੈਂ..? ਜੇ ਲਾਈਐਂ ਤਾਂ ਮਰਦ ਬੱਚਾ ਬਣ ਕੇ ਨਿਭਾਅ, ਕੋਹੜੀ ਨਾ ਬਣ..!"
-"ਭਜਾਈ ਮੈਂ ਮਾੜਾਂ ਮੋੜਚਾ..?" ਗੂੰਗਾ ਉਠ ਕੇ ਥੰਮ੍ਹ ਵਾਂਗ ਖੜ੍ਹਾ ਹੋ ਗਿਆ।
-"ਹੁਣ ਇਹ ਕੀ ਕਹਿੰਦੈ...?" ਜੰਗੀਰੋ ਦੇ ਕੁਛ ਪਿੜ ਪੱਲੇ ਨਹੀਂ ਪਿਆ ਸੀ।
ਨੇਕਾ ਹੱਸ ਪਿਆ।
-"ਇਹ ਕਹਿੰਦਾ ਭਰਜਾਈ ਮੈਂ ਮਾਰਾਂ ਮੋਰਚਾ...?"
-"ਦੇਖ ਤੇਰੇ ਨਾਲ਼ੋਂ ਤਾਂ ਆਹ ਬੱਜੋਰੱਤਾ ਗੂੰਗਾ ਈ ਦਿਲ ਦਾ ਸ਼ੇਰ ਐ...!"
-"ਓਏ ਬੇਬੇ ਮੇਰੀਏ, ਮੈਂ ਓਹ ਗੱਲ ਨੀ ਕਰਦਾ..! ਮੈਂ ਗੱਲ ਕਰਦੈਂ ਬਈ ਝੰਡਾ ਪੱਟ ਤਾਂ ਲਵਾਂਗੇ, ਪਰ ਝੰਡਾ ਗੱਡਾਂਗੇ ਕਿੱਥੇ..? ਜਾ ਕੇ ਰਹਾਂਗੇ ਕਿੱਥੇ..?"
-"ਇਹ ਕੰਮ ਤੇਰੈ...! ਮੇਰਾ ਨੀ..! ਮਰਦ ਤੂੰ ਐਂ, ਮੈਂ ਨੀ..! ਪਿਆਰ ਨੂੰ ਵਿਚ ਵਿਚਾਲ਼ੇ ਛੱਡ ਦੇਣਾ ਮਰਦ ਨੂੰ ਮਿਹਣੈ, ਨੇਕਿਆ..!"
-"ਮੈਨੂੰ ਬੱਕਰੀਆਂ ਦਾ ਕੰਮ ਸਿਰੇ ਲਾ ਲੈਣਦੇ, ਮਾਰ ਦਿਆਂਗੇ ਉਡਾਰੀ..!" ਉਸ ਨੇ ਚਾਹ ਦੀ ਆਖਰੀ ਘੁੱਟ ਕਸੀਸ ਵੱਟ ਕੇ ਅੰਦਰ ਸੁੱਟੀ ਸੀ। ਉਸ ਦੀ 'ਮਰਦਾਨਗੀ' 'ਤੇ ਸੁਆਲੀਆ ਨਿਸ਼ਾਨ ਆ ਲੱਗਿਆ ਸੀ, ਜੋ ਨੇਕੇ ਲਈ ਮਰਨ ਬਰਾਬਰ ਸੀ।
-"ਭਜਾਈ ਟਾਹ ਓ ਬਾਂਵਾਂ...?"
-"ਓਏ ਨਹੀਂ ਪੀਣੀ ਅਸੀਂ ਚਾਹ! ਸਾਲ਼ੇ ਨੇ ..... ਲੈਣੀ ਕੀਤੀ ਪਈ ਐ..!" ਨੇਕਾ ਉਸ ਨੂੰ ਖਿਝ ਕੇ ਪਿਆ।
-"ਲੈ ਗੱਲ ਸੁਣ ਲੈ ਮੇਰੀ, ਇੱਕ..! ਮੈਂ ਓਸ ਲਾਲੂ ਜੇ ਦੇ ਜਮਾਂ ਨੀ ਵਸਣਾ..! ਓਹਨੇ ਤਾਂ ਕੁੱਟ-ਕੁੱਟ ਕੇ ਮੇਰੀ ਜੂਨ ਵੈਰਾਨ ਕਰਾ'ਤੀ..! ਜਦੋਂ ਦਾਰੂ 'ਚੋਂ ਅੱਖ ਖੋਲ੍ਹਦੈ, ਪੈਂਗ ਲਾ ਕੇ ਮੈਨੂੰ ਢਾਹ ਲੈਂਦੈ..! ਜੇ ਤਾਂ ਮੈਨੂੰ ਕਿਸੇ ਪਾਸੇ ਲੈ ਕੇ ਜਾਨੈ, ਤਾਂ ਦੇਖ ਲੈ, ਨਹੀਂ ਮੈਂ ਕਿਸੇ ਖੂਹ-ਟੋਭੇ ਪੈ ਜਾਊਂਗੀ..!" ਤੇ ਉਹ ਨੇਕੇ ਦੀ ਰਜਾਈ ਵਿਚੋਂ ਨਿਕਲ਼ ਕੇ ਰਾਹ ਪੈ ਗਈ।
ਨੇਕੇ ਨੇ ਰਜਾਈ ਚਲਾ ਕੇ ਮਾਰੀ ਅਤੇ ਹਨ੍ਹੇਰੀ ਵਾਂਗ ਜੰਗੀਰੋ ਅੱਗੇ ਜਾ ਖੜ੍ਹਿਆ।
-"ਦੱਸ..?" ਉਹ ਸਰਦ ਰਾਤ ਵਿਚ ਢਾਕਾਂ 'ਤੇ ਹੱਥ ਧਰੀ ਖੜ੍ਹੀ ਸੀ।
-"ਦਿਨ ਤਿੰਨ ਦੇ-ਦੇ..!" ਉਸ ਨੇ ਤਿੰਨ ਉਂਗਲ਼ਾਂ ਖੜ੍ਹੀਆਂ ਕੀਤੀਆਂ, "ਬੱਕਰੀਆਂ ਨੂੰ ਕਿਸੇ ਸਿਰੇ ਲਾ ਲੈਣਦੇ..! ਚਾਰ ਪੈਸੇ ਵੀ ਕੋਲ਼ੇ ਚਾਹੀਦੇ ਐ ਨ੍ਹਾਂ..! ਆਪਾਂ ਖਾਲੀ ਠੂਠੇ ਥੋੜ੍ਹੋ ਤੁਰ ਪਵਾਂਗੇ..? ਪੈਸੇ ਬਿਨਾਂ ਤਾਂ ਅੱਜ ਕੱਲ੍ਹ ਕੋਈ ਰੱਬ ਨੂੰ ਮੱਥਾ ਨੀ ਟੇਕਦਾ..! ਆਪਾਂ ਨੂੰ ਘਰੋਂ ਉਧਲ਼ਿਆਂ ਨੂੰ ਕੌਣ ਹੱਥ ਪਾਊ..?"
-"ਮੇੜੇ ਆਲੀਆਂ ਬੀ ਬੇਚਡੇ, ਭਜਾਈ ਖਾਸਟੇ ਜਿੰਡ ਬਾੜ-ਡੂੰਗਾ..!"
-"ਹੁਣ ਆਹ ਮੇਰਾ ਨਿੱਕਾ ਖ਼ਸਮ ਕੀ ਕਹਿੰਦੈ...?" ਜੰਗੀਰੋ ਨੇ ਫ਼ਿਰ ਪੁੱਛਿਆ। ਉਸ ਨੂੰ ਗੂੰਗਾ ਚੰਗਾ ਲੱਗਣ ਲੱਗ ਪਿਆ ਸੀ।
-"ਇਹ ਕਹਿੰਦੈ ਬਈ ਮੇਰੇ ਆਲ਼ੀਆਂ ਬੱਕਰੀਆਂ ਵੀ ਵੇਚਦੇ, ਭਰਜਾਈ ਵਾਸਤੇ ਜਿੰਦ ਵਾਰ ਦਿਊਂਗਾ..!"
-"ਤੇਰੇ ਨਾਲ਼ੋਂ ਤਾਂ ਆਹੀ ਚੰਗੈ..! ਜਿੰਨੀ ਜੋਕਰਾ ਹੈਗਾ, ਹਿੱਕ ਤਾਂ ਥਾਪੜੀ ਜਾਂਦੈ..! ਤੇ ਤੂੰ ਮਾਰੀ ਜਾਨੈਂ ਮੋਕ..!"
-"ਤੂੰ ਚਿੰਤਾ ਨਾ ਕਰ..! ਬੱਕਰੀਆਂ ਵੇਚ ਕੇ ਚਾਰ ਪੈਸੇ ਹੱਥ 'ਚ ਕਰ ਲੈਣਦੇ, ਮਾਰ ਦਿਆਂਗੇ ਉਡਾਰੀ..! 'ਤਬਾਰ ਕਰ ਮੇਰਾ..!"
ਸੱਚੀ ਅਤੇ ਅਸਲ ਗੱਲ ਜੰਗੀਰੋ ਦੇ ਦਿਲ ਲੱਗੀ ਸੀ।
.....ਅਸਲ ਵਿਚ ਜੰਗੀਰੋ ਦਾ ਜਿਉਣਾ ਵੀ ਮੁਹਾਲ ਹੋਇਆ ਪਿਆ ਸੀ। ਪਿੰਡ ਦੀ ਲੰਡੀ-ਬੁੱਚੀ ਵੀ ਉਸ ਨੂੰ ਜੀਭਾਂ ਕੱਢਦੀ ਸੀ। ਇਸ ਲਈ ਉਹ ਹੁਣ ਇਸ ਪਿੰਡ ਵਿਚੋਂ 'ਬੂਹ' ਕਰ ਕੇ ਨਿਕਲ਼ ਜਾਣਾ ਚਾਹੁੰਦੀ ਸੀ। ਪਰ ਵੱਢਖਾਣਿਆਂ ਦੇ 'ਖੰਡੂ' ਤੋਂ ਉਸ ਨੂੰ ਅਥਾਹ ਭੈਅ ਆਉਂਦਾ ਕਿ ਜੇ ਉਸ ਨੂੰ ਉਸ ਦੀ 'ਨਿਕਲਣ' ਵਾਲ਼ੀ ਸਕੀਮ ਦਾ ਪਤਾ ਲੱਗ ਗਿਆ ਤਾਂ ਉਸ ਨੇ ਉਸ ਨੂੰ ਉਸ ਦੇ ਘਰਵਾਲ਼ੇ ਅਤੇ ਪਿੰਡ ਦੇ ਲੋਕਾਂ ਨਾਲ਼ ਮਿਲ਼, ਪਿੰਡੋਂ ਨਹੀਂ ਨਿਕਲਣ ਦੇਣਾ ਸੀ। ਇਸ ਗੱਲ ਦਾ ਭੇਦ ਉਸ ਨੇ ਨੇਕੇ ਨੂੰ ਵੀ ਦੇ ਦਿੱਤਾ ਸੀ ਕਿ ਜੇ ਕਿਸੇ ਨੂੰ ਉਹਨਾਂ ਦੀ ਸਕੀਮ ਦਾ ਪਤਾ ਲੱਗ ਗਿਆ ਤਾਂ ਕਿਸੇ ਨੇ ਵੀ ਉਹਨਾਂ ਨੂੰ ਪਿੰਡ ਦੀ ਜੂਹ ਨਹੀਂ ਟੱਪਣ ਦੇਣੀ ਸੀ। ਇਸ ਲਈ ਨੇਕੇ ਦੇ ਮਨ ਵਿਚ ਵੀ ਆ ਗਿਆ ਕਿ ਘਿਉ ਸਿੱਧੀ ਉਂਗਲ਼ੀ ਨਾਲ਼ ਨਹੀਂ ਨਿਕਲਣਾ, ਇਸ ਨੂੰ ਵਿੰਗੀ ਜ਼ਰੂਰ ਕਰਨਾ ਪਊਗਾ। ਉਹ ਵੈਰੀ ਨੂੰ ਮੌਹਰੇ ਨਾਲ਼ ਨਹੀਂ, ਗੁੜ ਨਾਲ਼ ਹੀ ਮਾਰਨਾ ਚਾਹੁੰਦਾ ਸੀ। ਨੇਕੇ ਨੂੰ ਇਹ ਵੀ ਪਤਾ ਸੀ ਕਿ ਉਹ ਜੰਗੀਰੋ ਦੇ ਸਹੁਰਿਆਂ ਦਾ 'ਚੋਰ' ਸੀ ਅਤੇ ਜੇ ਉਹ ਪਿੰਡ ਵਾਲ਼ਿਆਂ ਦੇ ਹੱਥ ਆ ਗਿਆ ਤਾਂ ਉਹਨਾਂ ਨੇ ਉਸ ਨਾਲ਼ ਭਲੀ ਨਹੀਂ ਗੁਜ਼ਾਰਨੀ ਸੀ। ਇੱਥੋਂ ਕੁਚ ਕਰਨ ਲਈ ਉਸ ਨੂੰ ਬੰਦਿਆਂ ਦੀ ਜ਼ਰੂਰਤ ਸੀ।
ਅਗਲੇ ਦਿਨ ਗੁਪਤ ਤਰੀਕੇ ਨਾਲ਼ ਨੇਕੇ ਨੇ ਬੱਕਰੀਆਂ ਦਾ ਸੌਦਾ ਕਰ ਲਿਆ ਅਤੇ ਵੇਚ ਵੱਟ ਕੇ ਪੈਸੇ ਗੀਝੇ ਪਾ ਲਏ।
ਜੰਗੀਰੋ ਨੂੰ ਗੁਪਤ ਸੁਨੇਹਾਂ ਭੇਜ ਕੇ ਉਹ ਆਪਣੇ ਬੇਲੀ ਰੰਘੜ ਕੋਲ਼ ਚਲਿਆ ਗਿਆ।
ਰੰਘੜ ਕਈ ਅਪਰਾਧ ਕਰ ਕੇ ਕਈ ਵਾਰ ਜੇਲ੍ਹ ਜਾ ਚੁੱਕਾ ਸੀ।
-"ਓਏ ਆ ਬਈ ਨੇਕਿਆ..?" ਨੇਕੇ ਨੂੰ ਦੇਖ ਕੇ ਜਦ ਉਸ ਨੇ ਪਾਸਾ ਮਾਰਿਆ ਤਾਂ ਮੰਜੇ ਦੀਆਂ ਚੂਲਾਂ ਨੇ ਦੁਹਾਈ ਮਚਾ ਦਿੱਤੀ।
-"ਸਾਰੀ ਉਮਰ ਤੈਨੂੰ ਕੋਈ ਸੁਆਲ ਨੀ ਪਾਇਆ, ਵੱਡੇ ਬਾਈ..! ਅੱਜ ਸੁਆਲੀ ਬਣ ਕੇ ਤੇਰੇ ਦਰ ਆਇਐਂ, ਦੁਹਾਈ ਐ ਮੇਰੇ ਰਾਮ ਦੀ, ਮੈਨੂੰ ਖਾਲੀ ਨਾ ਮੋੜੀਂ..!"
-"ਤੂੰ ਸਾਡੀ ਹਿੱਕ ਦਾ ਵਾਲ, ਤੇਰੀ ਖਾਤਰ ਅਸੀਂ ਬੰਦਾ ਮਾਰ ਦੀਏ, ਤੂੰ ਇੱਕ ਆਰੀ ਗੱਲ ਤਾਂ ਮੂੰਹੋਂ ਕੱਢ..!"
-"ਬੰਦਾ ਮੈਂ ਜਮਾਂ ਨੀ ਮਰਵਾਉਣਾ..!"

-"ਹੋਰ ਮੈਥੋਂ ਕੀ 'ਖੰਡ ਪਾਠ ਕਰਵਾਉਣੈ..?" ਰੰਘੜ ਹੱਸ ਪਿਆ।
-"ਯਾਰੀ ਸਿਰ ਨਾਲ਼ ਨਿਭਾਉਣੀ ਐਂ..!"
-"ਯਾਰੀ...? ਕੋਈ ਤੀਮੀ ਕੱਢਣੀ ਐਂ..?"
-"ਆਹੋ...!"
-"ਕੱਟੇ ਨੂੰ ਮਣ ਦੁੱਧ ਦਾ ਕੀ ਭਾਅ..?" ਰੰਘੜ ਦੇ ਮੱਥੇ ਵਾਲ਼ਾ ਟੱਕ ਕਿੱਲੇ ਵਾਂਗ ਆਕੜ ਗਿਆ।
-"ਮੈਂ ਸਮਝਿਆ ਨੀ..! ਮੇਰੇ ਨਾਲ਼ ਕਹਾਣੇ ਜੇ ਨਾ ਪਾ ਮਿੱਤਰਾ, ਸਿੱਧੀ ਗੱਲ ਕਰ..! ਆਪਾਂ ਸਿੱਧੀ ਕਰਨ ਤੇ ਸਿੱਧੀ ਸੁਣਨ ਵਾਲ਼ੇ ਐਂ..!" ਨੇਕਾ ਵਿੰਗ-ਵਲੇਵੇਂ ਵਾਲ਼ਾ ਬੰਦਾ ਨਹੀਂ ਸੀ।
-"ਤੂੰ ਤਾਂ ਤੀਮੀ ਕੱਢਲੇਂਗਾ, ਪਰ ਸਾਨੂੰ ਫ਼ੈਦਾ ਕੀ ਹੋਊ..?"
-"ਤੂੰ ਹੁਕਮ ਕਰ..!"
-"ਦੋ ਕੁ ਰਾਤਾਂ ਤੀਮੀ ਈ ਸਾਂਝੀ ਕਰ ਲਈਂ...! ਹੋਰ ਮੈਂ ਹਾਥੀ ਘੋੜੇ ਥੋੜ੍ਹੇ ਮੰਗਦੈਂ..?"
-"ਨਹੀਂ ਬਾਈ...! ਉਹ ਸਾਂਝੀ ਕਰਨ ਆਲ਼ੀ ਹੈਨ੍ਹੀ..! ਉਹ ਤਾਂ ਮੇਰੀ ਜਿੰਦ-ਜਾਨ ਐਂ..! ਉਹਦੀ ਖਾਤਰ ਤਾਂ ਮੈਂ ਮਰਜੂੰ, ਤੂੰ ਹੋਰ ਹੁਕਮ ਕਰ ਕੋਈ..!"
-"ਜਾਣਾ ਕਿੱਥੇ ਕੁ ਐ..?"
-"ਪਿੰਡ ਆਲ਼ਿਆਂ ਤੋਂ ਬਚਾ ਕੇ ਸਾਨੂੰ ਬਠਿੰਡਿਓਂ ਰੇਲ ਚਾੜ੍ਹ ਦਿਓ, ਬੱਸ ਅੱਗੇ ਅਸੀਂ ਆਪੇ ਚਲੇ ਜਾਵਾਂਗੇ..!"
-"ਠੀਕ ਐ...! ਇੱਕ ਕਾਰ ਤੇ ਦਸ ਕੁ ਬੋਤਲਾਂ ਦਾ ਪ੍ਰਬੰਧ ਕਰ, ਜਿੱਦਣ ਕਹੇਂਗਾ, ਢਾਹ ਦਿਆਂਗੇ ਕਿਲ੍ਹੇ ਦੇ ਕਿੰਗਰੇ..!"
ਉਸ ਦੇ ਬੜ੍ਹਕ ਮਾਰਨ 'ਤੇ ਨੇਕਾ ਖ਼ੁਸ਼ ਹੋ ਗਿਆ।
-"ਚੰਦ ਬਾਈ ਦੇ ਛੁੱਟਣ ਦਾ ਪਤੈ ਕੁਛ..?" ਨੇਕੇ ਨੂੰ ਆਪਣੇ ਜਿਗਰੀ ਮਿੱਤਰ ਚੰਦ ਦੀ ਯਾਦ ਅੱਜ ਵਾਰ ਵਾਰ ਸਤਾ ਰਹੀ ਸੀ। ਉਹ ਯਾਰਾਂ ਦਾ ਯਾਰ ਤੇ ਦਿਲਦਾਰ ਬੰਦਾ ਸੀ। ਜੇ ਅੱਜ ਚੰਦ ਹੁੰਦਾ, ਨੇਕੇ ਨੂੰ ਕੋਈ ਫ਼ਿਕਰ ਹੀ ਨਹੀਂ ਹੋਣਾ ਸੀ!
-"ਓਏ ਕਿੱਥੇ ਤੂੰ ਗਾਂਧੀ ਮਾਰਕਾ ਬੰਦੇ ਦੀ ਗੱਲ ਕਰ ਮਾਰੀ..? ਦਾਰੂ ਦਾ ਸੁਆਦ ਈ ਗਾਲ਼ਤਾ ਸਾਲ਼ੇ ਬੋਕ ਨੇ..!" ਰੰਘੜ ਨੇ ਨੱਕ ਚੜ੍ਹਾਇਆ।
-"ਜਦੋਂ ਬੈਲੀ ਬੰਦਾ ਸਾਧਾਂ ਦੀਆਂ ਰੀਸਾਂ ਕਰਨ ਪਵੇ, ਓਹਨੇ ਮਰਨਾਂ ਈ ਹੁੰਦੈ..! ਉਹ ਤਾਂ ਸੰਤ ਬਣਦਾ ਬਣਦਾ ਅੰਦਰ ਜਾ ਬਿਰਾਜਿਆ, ਹੁਣ ਤਾਂ ਕਿਸੇ ਗੱਲ ਨਾਲ਼ ਹੀ ਬਾਹਰ ਆਊ...!"
ਨੇਕਾ ਚੁੱਪ ਚਾਪ ਉਠ ਕੇ ਆ ਗਿਆ।
ਉਹ ਆਪਣੇ ਬੇਲੀ ਚੰਦ ਦੀ ਬੁਰਾਈ ਨਹੀਂ ਸੁਣ ਸਕਦਾ ਸੀ। ਪਰ ਸਮਾਂ ਹੀ ਕਸੂਤਾ ਸੀ, ਉਹ ਕੁਛ ਕਰ ਨਹੀਂ ਸੀ ਸਕਦਾ। ਨਹੀਂ ਤਾਂ ਉਹ ਆਪਣੇ ਮਿੱਤਰ ਚੰਦ ਦੀ ਬੁਰਾਈ ਕਰਨ ਵਾਲ਼ੇ ਦੀ ਮਕਾਣ ਤੱਕ ਨਹੀਂ ਜਾਂਦਾ ਸੀ। ਪਰ ਹੁਣ ਉਸ ਨੂੰ ਆਪਣੀ ਮੁਹੱਬਤ, ਆਪਣੀ ਜੰਗੀਰੋ ਦੀ ਚਿੰਤਾ ਲੱਗੀ ਹੋਈ ਸੀ।
ਅਗਲੇ ਦਿਨ ਹੀ ਨੇਕੇ ਨੇ ਇੱਕ ਕਾਰ ਕਿਰਾਏ 'ਤੇ ਲੈ ਲਈ ਅਤੇ ਦਾਰੂ ਦੀਆਂ ਬਾਰਾਂ ਬੋਤਲਾਂ ਕਾਰ 'ਚ ਰੱਖ, ਰਾਹ ਪੈ ਗਏ। ਰੰਘੜ ਅਤੇ ਉਸ ਦਾ ਸਾਥੀ ਮੱਸਾ ਉਸ ਦੀ ਉਡੀਕ 'ਚ ਤਿਆਰ ਬੈਠੇ ਸਨ। ਦੋ ਦੁਨਾਲ਼ੀਆਂ ਬੰਦੂਕਾਂ ਭਰ ਕੇ ਉਹਨਾਂ ਨੇ ਮੰਜਿਆਂ ਦੇ ਨਾਲ਼ ਖੜ੍ਹੀਆਂ ਕੀਤੀਆਂ ਹੋਈਆਂ ਸਨ। ਇੱਕ ਪਾਸੇ ਚੁੱਲ੍ਹੇ 'ਤੇ ਬੱਕਰਾ ਰਿੱਝ ਰਿਹਾ ਸੀ ਅਤੇ ਬੱਕਰੇ ਦੀਆਂ ਕੁਝ ਸੈਂਖੀਆਂ ਮੰਜੇ ਦੇ ਦੁਆਲੇ ਖਿੱਲਰੀਆਂ ਪਈਆਂ ਸਨ।
-"ਆ ਗਿਆ ਖਸਮਾਂ..?" ਬੱਕਰੇ ਦੇ ਮਾਸ ਨਾਲ਼ ਰੱਜੇ ਰੰਘੜ ਨੇ ਵੱਡਾ ਸਾਰਾ ਡਕਾਰ੍ਹ ਮਾਰ ਕੇ ਹੱਥ ਵਾਲ਼ਾ ਪੈੱਗ ਖਾਲੀ ਕਰਦਿਆਂ ਕਿਹਾ।
-"ਆਉਣਾ ਈ ਸੀ ਬਾਈ..! ਵਾਰਿਸ ਸ਼ਾਹ ਜੇ ਰੱਬ ਦਿਆਲ ਹੋਵੇ, ਖੇਤੀ ਉਗਦੀ ਭੁੱਜਿਆਂ ਦਾਣਿਆਂ ਦੀ..! ਭਰਾ ਨਾਲ਼ ਹੋਣ ਤਾਂ ਰੱਬ ਦਿਆਲ ਈ ਹੁੰਦੈ..!"
-"ਕੰਜਰ ਆਸ਼ਕੀ ਕਰਦਾ ਕਰਦਾ ਕਵੀਸ਼ਰੀ ਵੀ ਕਰਨ ਲੱਗ ਪਿਆ..!" ਮੱਸਾ ਹੱਡੀ ਚੂੰਡ ਕੇ ਦੂਰ ਸੁੱਟਦਾ ਹੋਇਆ ਬੋਲਿਆ।
-"ਸ਼ੁਕਰ ਕਰ ਇਹਨੂੰ ਵੀ ਤੀਮੀਂ ਜੁੜ ਗਈ..!"
ਜਦ ਦਿਨ ਦਾ ਛੁਪਾਅ ਹੋਇਆ ਤਾਂ ਉਹ ਦੋ-ਦੋ ਪੈੱਗ ਲਾ ਕੇ ਜੰਗੀਰੋ ਦੇ ਪਿੰਡ ਦੀ ਜੂਹ 'ਚ ਪਹੁੰਚ ਗਏ।
ਮਿਥੀ ਗੱਲ ਅਨੁਸਾਰ ਕਾਰ ਦੀ ਉਡਦੀ ਧੂੜ ਦੇਖ ਕੇ ਕਪਾਹ ਦੇ ਖੇਤ 'ਚ ਲੁਕੀ ਜੰਗੀਰੋ ਬਾਹਰ ਆ ਗਈ।
ਖ਼ਰਬੂਜੇ ਵਰਗੀ ਜੰਗੀਰੋ ਦਾ ਸੰਧੂਰੀ ਰੰਗ ਦੇਖ ਕੇ ਰੰਘੜ ਦੇ ਦਿਲ 'ਤੇ ਛੁਰੀ ਫ਼ਿਰ ਗਈ ਅਤੇ ਉਸ ਦੇ ਮੱਥੇ 'ਤੇ ਲੱਗਿਆ ਗੰਡਾਸੇ ਦਾ ਟੱਕ ਤਰਸ਼ੂਲ ਵਾਂਗ ਖੜ੍ਹਾ ਹੋ ਗਿਆ।
ਕਾਰ ਵਿਚ ਬੈਠਦੀ ਜੰਗੀਰੋ ਨੇ ਪਰਦੇ ਨਾਲ਼ ਆਪਣੇ ਕੰਨਾਂ ਦੀਆਂ ਵਾਲ਼ੀਆਂ ਅਤੇ ਇੱਕ ਛਾਪ ਨੇਕੇ ਦੀ ਮੁੱਠੀ ਵਿਚ ਦੇ ਦਿੱਤੀ। ਜੋ ਨੇਕੇ ਨੇ ਬੋਚ ਕੇ ਗੀਝੇ ਵਿਚ ਪਾ ਲਏ।
ਰੰਘੜ ਅਤੇ ਮੱਸਾ ਕਾਰ ਵਿਚ ਦਾਰੂ ਪੀਂਦੇ ਜਾ ਰਹੇ ਸਨ। ਉਹ ਬੇਈਮਾਨੀ ਨਾਲ਼ ਵਾਰ-ਵਾਰ ਨੇਕੇ ਨੂੰ ਪੈੱਗ ਪਾ ਕੇ ਦਿੰਦੇ, ਪਰ ਨੇਕਾ ਚੁਸਤੀ ਨਾਲ਼ ਪੈੱਗ ਚਾਦਰੇ ਦੀ ਆੜ 'ਚ ਡੋਲ੍ਹ ਦਿੰਦਾ। ਜੰਗੀਰੋ ਦਾ ਹੁਸਨ ਰੰਘੜ ਅਤੇ ਮੱਸੇ ਦੇ ਦਿਲ 'ਤੇ ਫੱਟ ਕਰੀ ਜਾ ਰਿਹਾ ਸੀ।
-"ਨੇਕਿਆ...!"
-"ਹਾਂ ਬਾਈ....?"
-"ਸਦਕੇ ਜਾਂਵਾਂ ਤੇਰੀ ਚੋਣ ਦੇ...! ਮੋਰਚਾ ਵੱਡਾ ਈ ਮਾਰਿਐ, ਸੋਹਣਿਆਂ..!"
-"ਧਰਮ 'ਨਾ ਤੀਮੀ ਕਾਹਦੀ ਐ, ਸਹੁਰੀ ਗੈਸ ਮਾਂਗੂੰ ਜਗਦੀ ਐ..!" ਮੱਸੇ ਦੀ ਭੈਂਗੀ ਅੱਖ ਨੇ ਜੰਗੀਰੋ ਦੇ ਸਰੀਰ ਦੀ ਤਲਾਸ਼ੀ ਲਈ ਤਾਂ ਜੰਗੀਰੋ ਨੇ ਕੁਕੜੀ ਵਾਂਗ ਖੰਭ ਘੁੱਟ ਲਏ। ਭੈਂਗੀ ਅੱਖ ਵਿੱਚੋਂ ਰੱਤ ਚੋਂਦੀ ਲੱਗਦੀ ਸੀ।
-"ਐਹੋ ਜੀ ਤੀਮੀ ਰਾਤ ਨੂੰ ਕੋਲ਼ੇ ਹੋਵੇ, ਲਾਟੂ ਜਗਾਉਣ ਦੀ ਲੋੜ ਨੀ ਪੈਂਦੀ..!"
-"ਨੂਰ ਈ ਖ਼ਸਮਾਂ ਨੂੰ ਖਾਣੀ ਦੇ ਮੂੰਹ 'ਤੇ ਕਿੰਨੈ..! ਸਾਡਾ ਵਾਹ ਤਾਂ ਹੁਣ ਤੱਕ ਸਾਲ਼ੀਆਂ ਮੱਝਾਂ ਨਾਲ਼ ਈ ਪਿਐ..!"
-"ਮੋਮਬੱਤੀ ਮਾਂਗੂੰ ਤਾਂ ਜਗੀ ਜਾਂਦੀ ਐ..!"
-"ਮੇਰਾ ਗੱਡੀ 'ਚ ਬੈਠਣ ਲੱਗੇ ਦਾ ਹੱਥ ਘਿਸੜ ਗਿਆ ਸੀ ਏਹਦੇ ਹੱਥ ਨਾਲ਼, ਜਿੱਥੇ ਸਾਲ਼ਾ ਹੱਥ ਘਿਸੜਿਆ ਸੀ, ਓਥੋਂ ਵਾਸ਼ਨਾ ਜੀ ਆਈ ਜਾਂਦੀ ਐ..!"
-"ਐਹੋ ਜੀ ਤੀਮੀ ਖਾਤਰ ਤਾਂ ਕੋਈ ਵੀ ਮਰਨ ਨੂੰ ਤਿਆਰ ਹੋ ਸਕਦੈ ਯਾਰ..!" ਹੁਣ ਰੰਘੜ ਦੇ ਮੱਥੇ ਦਾ ਟੱਕ ਜੰਗੀਰੋ ਨੂੰ ਬੁਰਕ ਵੱਢਣ ਆ ਰਿਹਾ ਸੀ। ਉਸ ਦੇ ਗਲ਼ੇ-ਸੜੇ ਦੰਦਾਂ ਵਾਲ਼ੇ ਮੂੰਹ 'ਚੋਂ ਜੰਗੀਰੋ ਨੂੰ ਅਜੀਬ ਬੂਅ ਆ ਰਹੀ ਸੀ, ਜਿਸ ਕਾਰਨ ਉਹ ਤਪਦਿਕ ਦੇ ਮਰੀਜ਼ ਵਾਂਗ ਮੂੰਹ ਘੁੱਟੀ ਬੈਠੀ ਸੀ।
-"ਇਹ ਜੰਗਲੀ ਬੋਤੇ ਤੂੰ ਕਿੱਥੋਂ ਫੜ ਲਿਆਇਆ..? ਮੈਨੂੰ ਤਾਂ ਇਹਦੀਆਂ ਅੱਖਾਂ ਤੋਂ ਡਰ ਲੱਗਦੈ..!" ਉਹ ਗੁੱਝੀ ਗੱਲ ਕਰ ਗਈ।
-"ਐਹੋ ਜੇ ਸਮੇਂ ਆਪਾਂ ਨੂੰ ਇਹਨਾਂ ਦੀ ਲੋੜ ਐ, ਕਮਲ਼ੀਏ..! ਇਹਨਾਂ ਬਿਨਾਂ ਆਪਣਾ ਜੱਗ ਨੀ ਸੀ ਸੰਪੂਰਨ ਹੋਣਾ..! ਕਈ ਵਾਰੀ ਪੰਧ ਮੁਕਾਉਣ ਖਾਤਰ ਐਹੋ ਜੇ ਦੈਂਤਾਂ ਨਾਲ਼ ਵੀ ਸਮਝੌਤਾ ਕਰਨਾ ਪੈਂਦੈ..! ਥੋੜ੍ਹੇ ਸਮੇਂ ਦੀ ਤਾਂ ਗੱਲ ਐ, ਦੜ ਵੱਟ..!" ਨੇਕੇ ਨੇ ਉਸ ਦਾ ਗੋਡਾ ਘੁੱਟਿਆ।
-"ਸਹੁੰ ਭਾਈਆਂ ਦੀ, ਇਹ ਤਾਂ ਬਾਹਲ਼ੇ ਈ ਡਰਾਉਣੇ ਜੇ ਐ..! ਮੈਨੂੰ ਤਾਂ ਜਮਦੂਤ ਜੇ ਦੀਆਂ ਅੱਖਾਂ ਤੋਂ ਡਰ ਲੱਗੀ ਜਾਂਦੈ..!"
ਨੇਕੇ ਨੇ ਚੁੱਪ ਰਹਿਣ ਲਈ ਜੰਗੀਰੋ ਦਾ ਗੋਡਾ ਮੁੜ ਦੱਬ ਦਿੱਤਾ।
-"ਕੀ ਕਹਿੰਦੀ ਐ ਨੱਢੀ..?" ਰੰਘੜ ਨੇ ਬਘਿਆੜ ਵਰਗਾ ਮੂੰਹ ਖੋਲ੍ਹ ਕੇ ਕਿਹਾ। ਉਸ ਦੀ ਗਲ਼ੀ-ਸੜੀ ਦੰਦਬੀੜ 'ਚੋਂ ਸੋਨੇ ਦੇ ਦੰਦ ਨੇ ਚਾਂਭੜ ਮਾਰੀ।
-"ਕੋਈ ਤਕਲੀਫ਼ ਤਾਂ ਨ੍ਹੀ ਨੱਢੀਏ..?" ਮੱਸੇ ਦਾ ਅੱਧ-ਮੁੰਨਿਆਂ ਮੂੰਹ ਜਿਵੇਂ ਉਸ ਨੂੰ ਖਾਣ ਆਇਆ ਸੀ। ਲੰਮੀਆਂ-ਲੰਮੀਆਂ ਮੁੱਛਾਂ ਜਿਵੇਂ ਉਸ ਨੂੰ 'ਡਾਂਟ' ਰਹੀਆਂ ਸਨ।
-"ਨਹੀਂ, ਕੋਈ ਤਕਲੀਫ਼ ਨੀ..! ਤਕਲੀਫ਼ ਇਹਨੂੰ ਕੀ ਹੋਣੀ ਸੀ, ਬਾਈ..?" ਨੇਕੇ ਨੇ ਮੌਕਾ ਸਾਂਭਿਆ।
-"ਜੇ ਸਾਡੇ ਨਾਲ਼ ਬਹਿ ਕੇ ਵੀ ਤਕਲੀਫ਼ ਆਈ, ਤਾਂ ਅਸੀਂ ਆਬਦੇ ਗੋਲ਼ੀ ਨਾ ਮਾਰ ਲਵਾਂਗੇ..?" ਰੰਘੜ ਦਾ ਮੱਥੇ ਵਾਲ਼ਾ ਟੱਕ ਬਾਘੀਆਂ ਪਾਉਣ ਲੱਗ ਪਿਆ। ਉਸ ਨੇ ਬੰਦੂਕ ਦੀ ਨਾਲ਼ੀ ਆਪਣੀ ਪੁੜਪੜੀ ਨਾਲ਼ ਲਾ ਕੇ ਕਿਹਾ ਸੀ।
-"ਸਾਰਾ ਜਹਾਨ ਫੂਕ ਦਿਆਂਗੇ, ਜਹਾਨ..! ਸਾਡਾ ਕੋਈ ਮੂਤ ਨੀ ਉਲੰਘਦਾ...!"
-"ਤੂੰ ਡਰੀ ਮੁਰਗੀ ਮਾਂਗੂੰ 'ਕੱਠੀ ਜੀ ਕਾਹਨੂੰ ਹੋਈ ਜਾਨੀ ਐਂ..? ਦਿਲ ਕੱਢ ਕੇ, ਖੁੱਲ੍ਹ ਕੇ ਬੈਠ, ਸਾਥੋਂ ਕਾਹਦਾ ਡਰ..? ਘਰ ਦੇ ਤਾਂ ਬੰਦੇ ਐਂ..! ਅਸੀਂ ਕੱਚ ਖਾ ਕੇ ਹਜਮ ਕਰਜੀਏ...! ਤੂੰ ਕੋਈ ਕੁਆਰੀ ਕੰਜਕ ਥੋੜ੍ਹੋ ਐਂ...?"
-"ਹੰਢੀ ਵਰਤੀ ਤਾਂ ਚੀਜ ਐਂ...!"

-"ਬਾਹਲ਼ਾ ਡਰ ਤਾਂ ਕੁਆਰੀਆਂ ਨੱਢੀਆਂ ਨੂੰ ਹੁੰਦੈ, ਜਿਹਨਾਂ ਨੇ ਕੁਛ ਦੇਖਿਆ ਪਰਖਿਆ ਨੀ ਹੁੰਦਾ..! ਤੂੰ ਤਾਂ ਪੂਰੀ ਖਿਡਾਰਨ ਐਂ...!"
-"ਕਿਉਂ ਨੇਕਿਆ...? ਦਿੰਦੀ ਐ ਸੁਰਗ ਦੇ ਝੂਟੇ ਕਿ ਨਹੀਂ...?"
-"ਬਣ ਜਾਂਦੀ ਐ ਸਤਰੰਗੀ ਪੀਂਘ ਬੁੱਕਲ਼ 'ਚ...?"
ਉਹਨਾਂ ਦੀਆਂ ਸ਼ਰਾਬੀ ਗੱਲਾਂ ਜੰਗੀਰੋ ਦੇ ਹੌਲ ਪਾਈ ਜਾ ਰਹੀਆਂ ਸਨ ਅਤੇ ਨੇਕਾ ਭਰਿਆ-ਪੀਤਾ ਚੁੱਪ ਵੱਟੀ ਬੈਠਾ ਸੀ।
ਸਮਾਂ ਬਹੁਤ ਸੰਕਟਮਈ ਸੀ।
ਇਸ ਲਈ ਕੁਛ ਬੋਲ ਵੀ ਨਹੀਂ ਸਕਦਾ ਸੀ।
ਜੇ ਬੋਲਦਾ ਸੀ ਤਾਂ ਆਪਣੇ ਪੈਰੀਂ ਹੀ ਕੁਹਾੜਾ ਵੱਜਣਾ ਸੀ। ਪਰ ਉਸ ਨੂੰ ਇਹ ਆਸ ਕਦਾਚਿੱਤ ਨਹੀਂ ਸੀ ਕਿ ਉਸ ਦੇ ਜਾਣਕਾਰ ਬੰਦੇ ਉਸ ਦੀ ਜੰਗੀਰੋ ਨੂੰ ਹੀ ਬਦ ਬੋਲ ਬੋਲਣ ਲੱਗ ਪੈਣਗੇ।
ਸ਼ਰਾਬ ਪੀਂਦੇ ਅਤੇ ਬਕਵਾਸ ਕਰਦੇ ਉਹ ਬਠਿੰਡੇ ਦੇ ਰੇਲਵੇ ਸਟੇਸ਼ਨ ਪਹੁੰਚ ਗਏ।
ਜੰਗੀਰੋ ਨੂੰ ਉਤਾਰ ਨੇਕੇ ਨੇ ਰੰਘੜ ਹੋਰਾਂ ਦਾ ਧੰਨਵਾਦ ਕੀਤਾ ਅਤੇ ਸਟੇਸ਼ਨ ਦੇ ਅੰਦਰ ਨੂੰ ਤੁਰ ਪਏ। ਕਾਰ 'ਚੋਂ ਉਤਰ ਕੇ ਜੰਗੀਰੋ ਨੇ ਪੂਰਾ, ਅਤੇ ਸੁਖ ਦਾ ਸਾਹ ਲਿਆ ਸੀ। ਨਹੀਂ ਤਾਂ ਸਾਰੇ ਰਾਹ ਹੀ ਉਹ "ਰੱਬ ਰੱਬ" ਕਰਦੀ, ਸਾਹ ਘੁੱਟੀ ਆਈ ਸੀ।
-"ਜੇ ਨੇਕਾ ਨਾ ਪੂਰਾ ਉੱਤਰੇ ਤਾਂ ਮੇਰੇ ਕੋਲ਼ ਜਦੋਂ ਮਰਜ਼ੀ ਆ ਜਾਈਂ, ਦਰਵਾਜੇ ਅੱਠੇ ਪਹਿਰ ਖੁੱਲ੍ਹੇ ਐ..! ਨਾਲ਼ੇ ਵੰਗ ਮਾਂਗੂੰ ਬੋਚ-ਬੋਚ ਰੱਖੂੰਗਾ, ਮਜਾਲ ਐ ਕੋਈ ਅੱਖ ਪੱਟ ਕੇ ਝਾਕ ਜਾਵੇ, ਥਾਂ 'ਤੇ ਈ ਗੱਡੀ ਚਾੜ੍ਹ ਦਿਊਂਗਾ...!" ਕਾਰ ਵਿਚੋਂ ਰੰਘੜ ਨੇ ਲਲਕਾਰ ਕੇ ਜਿਹੇ ਕਿਹਾ। ਉਸ ਦੀ ਅਵਾਜ਼ ਨਗਾਰੇ ਵਾਂਗੂੰ ਖੜਕੀ ਸੀ।
-"ਤੇਰੀ ਰਾਖੀ ਕੀਤੀ ਐ, ਇੱਕ ਬੁੱਘੀ ਤਾਂ ਦੇ ਜਾਂਦੀ..?"
-"ਕਾਹਨੂੰ ਵੇਲ਼ੈ ਭਦਰਕਾਰੀ ਦਾ, ਮੱਸਾ ਸਿਆਂ..?"
-"ਇਹ ਦੁਨੀਆਂ ਕਦਰ ਨੀ ਪਾਉਂਦੀ..!"
-"ਕੰਮ ਕੱਢਿਆ ਤੇ ਫ਼ਿਰ ਤੂੰ ਕੌਣ ਤੇ ਮੈਂ ਕੌਣ..!"
-"ਜੇ ਮੇਰੇ ਵਸੋਂ ਤਾਂ ਸਹੁੰ ਰੱਬ ਦੀ, ਟੂਮ ਬਣਾ ਕੇ ਰੱਖਾਂ..!"
-"ਕੀ ਲੈਣੈ ਤੂੰ ਐਸ ਲੰਗੂਰ ਤੋਂ..! ਲੰਡੀਆਂ ਬੁੱਚੀਆਂ ਤੋਂ ਤਾਂ ਇਹ ਡਰ ਕੇ ਕੰਬੀ ਜਾਂਦੈ, ਕੀ ਪੂਰੀ ਪਾ ਦਿਊ ਇਹੇ..?" ਉਹ ਬਕੜਵਾਹ ਕਰਦੇ ਰਹੇ।
ਪਰ ਨੇਕਾ ਅਤੇ ਜੰਗੀਰੋ ਦੂਰ ਨਿਕਲ਼ ਗਏ ਸਨ।

-"ਇਹ ਹਰਾਮ ਦੇ ਖਰੂਦੀ ਰਿੱਛ ਤੂੰ ਕਿੱਥੋਂ ਫੜ ਲਿਆਇਆ..?" ਜੰਗੀਰੋ ਨੇ ਅਗਲਾ ਪਿਛਲਾ ਸਾਰਾ ਗੁੱਸਾ ਨੇਕੇ 'ਤੇ ਕੱਢਿਆ।
-"ਇਹਨਾਂ ਬਿਨਾਂ ਆਪਣੀ ਪੂਰੀ ਨੀ ਪੈਣੀਂ ਸੀ..!"
-"ਹਰਾਮ ਦੇ ਨੇ ਪੱਟ 'ਤੇ ਚੂੰਢੀਆਂ ਵੱਢ-ਵੱਢ ਪੱਟ ਸੁਜਾ'ਤਾ..!" ਉਹ ਦਰਦਾਂ ਮਾਰੀ "ਸੀ - ਸੀ" ਕਰੀ ਜਾ ਰਹੀ ਸੀ।
-"ਲਿਆ ਦੇਖਾਂ...!"
-"ਤੂੰ ਖੌਸੜੇ ਨਾ ਖਾਲੀਂ ਮੇਰੇ ਕੋਲ਼ੋਂ..!"
-"ਮੈਂ ਤਾਂ ਹਮਦਰਦੀ ਨਾਲ਼ ਈ ਕਿਹਾ ਸੀ, ਹੋਰ ਮੇਰੇ ਮਨ 'ਚ ਕੋਈ ਪਾਪ ਨੀ..!"
-"ਮੱਚ ਜਾਣੇ ਦੇ ਹੱਥ ਜੰਮੂਰਾਂ ਵਰਗੇ ਸੀ..! ਜਿੱਥੇ ਚੂੰਢੀ ਵੱਢਦਾ ਸੀ, ਮਾਸ ਨੋਚ ਲੈਂਦਾ ਸੀ, ਮੇਰੇ ਤਾਂ ਚੂੰਢੀਆਂ ਵਾਲ਼ੀ ਥਾਂ ਤੋਂ ਪੀੜ ਦੇ ਲਾਂਬੂ ਨਿਕਲ਼ੀ ਜਾਂਦੇ ਐ..!" ਜੰਗੀਰੋ ਦੀ ਗੱਲ ਸੁਣ ਕੇ ਇੱਕ ਲਾਂਬੂ ਨੇਕੇ ਦੀਆਂ ਅੱਖਾਂ ਵਿਚੋਂ ਨਿਕਲਿਆ। ਪਰ ਉਸ ਨੇ ਕਸੀਸ ਵੱਟ ਕੇ ਦੱਬ ਲਿਆ।
-"ਹੁੰਦਾ ਅੱਜ ਮੇਰਾ ਆੜੀ, ਚੰਦ..! ਆਹ ਵਕਤ ਹੀ ਨੀ ਆਉਣਾ ਸੀ ਆਪਣੇ 'ਤੇ, ਜੰਗੀਰੋ..! ਬੜਾ ਦਲੇਰ ਬੰਦੈ..! ਪਰ ਜੇਲ੍ਹ 'ਚ ਐ ਅੱਜ ਕੱਲ੍ਹ, ਮੇਰੇ ਮਾੜੇ ਕਰਮਾਂ ਨੂੰ...!" ਨੇਕੇ ਨੇ ਮੱਥੇ 'ਤੇ ਹੱਥ ਮਾਰ ਕੇ ਝੋਰਾ ਕੀਤਾ।
ਰੰਘੜ ਹੋਰਾਂ ਦੀ ਕਾਰ ਅਜੇ ਵੀ ਰੇਲਵੇ ਸਟੇਸ਼ਨ ਦੇ ਬਾਹਰ ਖੜ੍ਹੀ ਸੀ ਅਤੇ ਦਾਰੂ ਦੇ ਨਸ਼ੇ ਨਾਲ਼ ਝੂਲਦਾ ਮੱਸਾ ਕਾਰ ਦੇ ਬਾਹਰ ਖੜ੍ਹਾ ਕਾਰ ਦੇ ਟਾਇਰ 'ਤੇ ਮੂਤ ਰਿਹਾ ਸੀ।
-"ਜੇ ਟਾਇਰ 'ਤੇ ਮੂਤਣੈਂ ਤਾਂ ਲੱਤ ਚੱਕ ਕੇ ਮੂਤ..!" ਰੰਘੜ ਮੱਸੇ ਨੂੰ ਟਾਂਚ ਕਰ ਰਿਹਾ ਸੀ।
ਨੇਕੇ ਦਾ ਦਿਲ ਕੀਤਾ ਕਿ ਮੱਸੇ ਦੇ ਸਿਰ 'ਚ ਇੱਟ ਮਾਰੇ। ਪਰ ਸਮਾਂ ਬਹੁਤ ਕਸੂਤਾ ਸੀ। ਅੱਗੇ ਖੂਹ ਤੇ ਪਿੱਛੇ ਖਾਤਾ ਸੀ। ਸੱਪ ਦੇ ਮੂੰਹ ਕੋਹੜ ਕਿਰਲੀ ਆਈ ਹੋਈ ਸੀ। ਖਾਂਦਾ ਕੋਹੜੀ, ਤੇ ਜੇ ਛੱਡਦਾ ਤਾਂ ਕਲੰਕੀ ਬਣਦਾ ਸੀ। ਉਹ ਮਨ ਦੇ ਹਾਲਾਤਾਂ ਨਾਲ਼ ਹੇਠ-ਉੱਤੇ ਹੁੰਦਾ ਦਿੱਲੀ ਦੀਆਂ ਦੋ ਟਿਕਟਾਂ ਲੈ ਆਇਆ।
ਗੱਡੀ ਅਜੇ ਘੰਟੇ ਨੂੰ ਆਉਣੀ ਸੀ।
-"ਖਾਣੈਂ ਕੁਛ..?" ਨੇਕੇ ਨੇ ਪੁੱਛਿਆ।
-"ਭੁੱਖ ਜੀ ਤਾਂ ਹੈਨ੍ਹੀ..!"
-"ਸਾਰੀ ਰਾਤ ਸਫ਼ਰ ਕਰਨੈਂ, ਕੁਛ ਖਾ ਲੈ..!"
-"ਨੇਕਿਆ, ਇੱਕ ਗੱਲ ਦੱਸਾਂ..?"
-"ਬੋਲ...?"
-"ਚਾਹੇ ਜੁਆਕ ਮੇਰਾ ਨਹੀਂ ਮੋਹ ਕਰਦੇ, ਪਰ ਜੁਆਕਾਂ ਬਿਨਾਂ ਮੇਰਾ ਜੀਅ ਖੁੱਸੀ ਜਾਂਦੈ..!" ਆਖ ਕੇ ਜੰਗੀਰੋ ਫ਼ਿੱਸ ਪਈ। ਦੋ ਕੋਸੇ ਹੰਝੂ ਉਸ ਦੀਆਂ ਅੱਖਾਂ ਵਿਚੋਂ ਕਿਰ ਕੇ ਛਾਤੀ 'ਤੇ ਡਿੱਗ ਪਏ। ਸਟੇਸ਼ਨ 'ਤੇ ਤੁਰੀ ਫਿਰਦੀ ਦੁਨੀਆਂ ਦੇ ਡਰ ਕਾਰਨ ਨੇਕਾ ਉਸ ਨੂੰ ਬੁੱਕਲ਼ ਵਿਚ ਲੈਣਾ ਚਾਹੁੰਦਾ ਵੀ ਕਲ਼ਾਵੇ ਵਿਚ ਲੈ ਕੇ ਧਰਵਾਸ ਨਾ ਦੁਆ ਸਕਿਆ। ਉਹ ਜੰਗੀਰੋ ਦੇ ਮਨ ਦੀ ਪੀੜਾ ਨੂੰ ਭਲੀ-ਭਾਂਤ ਪਹਿਚਾਣਦਾ ਸੀ। ਪਰ ਬੇਵੱਸ ਸੀ। ਕੁਛ ਕਰ ਨਹੀਂ ਸਕਦਾ ਸੀ। ਰੋਂਦੀ ਜੰਗੀਰੋ ਉਸ ਤੋਂ ਜਰੀ ਨਹੀਂ ਜਾ ਰਹੀ ਸੀ। ਜੰਗੀਰੋ ਦੇ ਦਰਦ ਵਿਚ ਉਸ ਦਾ ਕਾਲ਼ਜਾ ਦੋਫ਼ਾੜ ਹੋਇਆ ਪਿਆ ਸੀ।
-"ਜੇ ਕਹੇਂ ਤਾਂ ਆਪਾਂ ਮੁੜ ਚੱਲਦੇ ਐਂ..?"
-"..........।" ਜੰਗੀਰੋ ਨੇ 'ਨਾਂਹ' ਵਿਚ ਸਿਰ ਹਿਲਾਇਆ। ਓਸੇ ਨਰਕ ਵਿਚ ਉਹ ਮੁੜ ਜਾਣਾ ਨਹੀਂ ਚਾਹੁੰਦੀ ਸੀ। ਹੁਣ ਤਾਂ ਲੋਕਾਂ ਨੇ ਉਸ ਦਾ ਜਿਉਣਾ ਹੋਰ ਹਰਾਮ ਕਰ ਦੇਣਾ ਸੀ। ਉਹ ਕਦਮ ਹੀ ਐਡਾ ਵੱਡਾ ਚੁੱਕ ਗਈ ਸੀ ਕਿ ਉਸ ਲਈ ਹੁਣ ਪਿੱਛੇ ਮੁੜਨਾ ਮੁਮਕਿਨ ਜਾਂ ਸੌਖਾ ਨਹੀਂ ਸੀ।
-"ਦੇਖ ਲੈ....! ਅਜੇ ਵੀ ਵੇਲ਼ੈ..!"
-"ਸੈਖਿਆ ਨਹੀਂ.....!" ਉਸ ਨੇ ਫਿਰ ਸਿਰ ਹਿਲਾਇਆ।
-"ਸਿਆਣੇ ਕਹਿੰਦੇ ਹੁੰਦੇ ਐ ਬਈ ਕੁਛ ਪਾਉਣ ਲਈ ਕੁਛ ਨਾ ਕੁਛ ਗੁਆਉਣਾ ਵੀ ਪੈਂਦੈ..? ਮੈਨੂੰ ਵੀ ਗੂੰਗੇ ਦੀ ਬਥੇਰੀ ਯਾਦ ਆਉਂਦੀ ਐ..! ਪਰ ਕੀ ਕਰੀਏ..? ਦੁਨੀਆਂ ਨੇ ਜਿਉਣ ਨੀ ਦੇਣਾਂ..!"
-"........।" ਹੁਣ ਜੰਗੀਰੋ ਚੁੱਪ ਸੀ।
ਉਸ ਦਾ ਮਨ ਅਤੇ ਅੱਖਾਂ ਨੱਕੋ-ਨੱਕ ਭਰੀਆਂ ਹੋਈਆਂ ਸਨ।
-"ਉਹ ਤਾਂ ਵਿਚਾਰਾ ਮੱਥੇ 'ਤੇ ਹੱਥ ਰੱਖ ਕੇ ਆਬਦਾ ਰਿਸ਼ਤਾ 'ਡੀਕਦਾ ਹੋਊਗਾ ਬਈ ਜੰਗੀਰੋ ਭਾਬੀ ਸਾਕ ਲੈ ਕੇ ਆਊਗੀ..!" ਨੇਕੇ ਦੇ ਆਖਣ 'ਤੇ ਜੰਗੀਰੋ ਮਸੋਸੇ ਜਿਹੇ ਮਾਹੌਲ ਵਿਚ ਵੀ ਹੱਸ ਪਈ। ਪਰ ਹਾਸੇ ਵਿਚ ਵੀ ਇੱਕ ਦਰਦ ਸੀ। ਚੀਸ ਸੀ।
-"ਖਾਣ ਨੂੰ ਲਿਆਵਾਂ ਕੁਛ..?"
-"ਖਾਣ ਨੂੰ ਤਾਂ ਮੈਂ ਰੋਟੀਆਂ ਲਾਹ ਕੇ ਲੜ ਬੰਨ੍ਹ ਲਿਆਈ ਸੀ..! ਭੁੱਖ ਲੱਗੀ ਐ..? ਖਾਣੀਐਂ..?"
-"ਲਿਆ, ਇੱਕ ਅੱਧੀ ਖਾ ਈ ਲੈਨੇ ਆਂ..!"
ਜੰਗੀਰੋ ਨੇ ਆਲੂ ਗੋਭੀ ਦੀ ਸਬਜ਼ੀ ਰੋਟੀਆਂ 'ਤੇ ਧਰ ਕੇ ਨੇਕੇ ਨੂੰ ਫ਼ੜਾ ਦਿੱਤੀ।
ਅਜੇ ਉਹ ਰੋਟੀ ਖਾ ਕੇ ਵਿਹਲੇ ਹੀ ਹੋਏ ਸਨ ਕਿ ਟਰੇਨ ਆ ਗਈ।
ਸਟੇਸ਼ਨ 'ਤੇ ਇੱਕ ਤਰ੍ਹਾਂ ਨਾਲ਼ ਹੰਗਾਮਾ ਮੱਚ ਗਿਆ।

ਲੋਕ ਆਪਣਾ ਸਮਾਨ ਚੁੱਕੀ ਧਾਵਾ ਬੋਲਣ ਵਾਲ਼ਿਆਂ ਵਾਂਗ ਟਰੇਨ ਵੱਲ ਨੂੰ ਭੱਜ ਤੁਰੇ।
-"ਦੇਖ ਕੰਜਰੀਆਂ ਨੂੰ ਕਿਵੇਂ ਅੱਗ ਲੱਗੀ ਐ..!" ਜੰਗੀਰੋ ਨੇ ਟਰੇਨ ਦਾ ਸਫ਼ਰ ਪਹਿਲੀ ਵਾਰ ਕਰਨਾ ਸੀ। ਅੱਗੇ ਉਹਨਾਂ ਦੋਵਾਂ ਨੇ ਹੀ ਕਦੇ ਬਠਿੰਡਾ ਨਹੀਂ ਟੱਪਿਆ ਸੀ। ਅੱਜ ਪਹਿਲਾ ਮੌਕਾ ਸੀ, ਜਦ ਉਹ

ਕਿਸੇ ਲੰਮੇ ਸਫ਼ਰ 'ਤੇ ਜਾ ਰਹੇ ਸਨ।
-"ਕਿਉਂ ਖਿਝੀ ਜਾਨੀ ਐਂ..? ਰੇਲਾਂ 'ਚ ਲੋਕ ਇਉਂ ਈ ਕਰਦੇ ਹੁੰਦੇ ਐ..!"
-"………!" ਜੰਗੀਰੋ ਚੁੱਪ ਹੋ ਗਈ।
ਰੇਲਵੇ ਗਾਰਡ ਨੇ ਲੰਮੀ ਸੀਟੀ ਮਾਰੀ।
ਝੰਡੀ ਹੋ ਗਈ ਅਤੇ ਜਦ ਹਝੋਕਾ ਮਾਰ ਕੇ ਗੱਡੀ ਤੁਰੀ ਤਾਂ ਜੰਗੀਰੋ ਦੇ ਮਨ ਅੰਦਰ ਮੋਹ ਅਤੇ ਵੈਰਾਗ ਦਾ ਝੋਕਾ ਜਿਹਾ ਫ਼ਿਰ ਗਿਆ। ਅਗਲੀਆਂ ਪਿਛਲੀਆਂ ਯਾਦਾਂ ਨੇ ਉਸ ਦੁਆਲ਼ੇ ਝੁਰਮਟ ਪਾ ਲਿਆ। ਅਸਲ ਵਿਚ ਪਿੱਛੇ ਛੱਡੇ ਬੱਚੇ ਉਸ ਦੇ ਦਿਲ ਤੋਂ ਨਹੀਂ ਉੱਤਰ ਰਹੇ ਸਨ। ਜਿਸ ਕਰ ਕੇ ਉਸ ਨੂੰ ਰੋਣ ਜਿਹਾ ਆ ਰਿਹਾ ਸੀ। ਗੱਡੀ ਦੇ ਹਝੋਕੇ ਨਾਲ਼ ਉਸ ਨੂੰ ਇੰਜ ਮਹਿਸੂਸ ਹੋਇਆ ਸੀ ਕਿ ਉਹ ਜ਼ਿੰਦਗੀ ਦੇ ਪਿਛਲੇ ਸਫ਼ਰ ਨਾਲੋਂ ਟੁੱਟ ਗਈ ਸੀ। ਉਸ ਨੂੰ ਜਾਪ ਰਿਹਾ ਸੀ ਕਿ ਅੱਜ ਉਹ ਦਿੱਲੀ ਦੇ ਸਫ਼ਰ 'ਤੇ ਨਹੀਂ, ਜ਼ਿੰਦਗੀ ਦੇ 'ਅਸਲ' ਲੰਮੇ ਸਫ਼ਰ ਲਈ ਨਿਕਲ਼ੀ ਸੀ।
ਵਾਹੋ-ਦਾਹੀ ਗੱਡੀ ਹਨ੍ਹੇਰੇ ਦੀ ਛਾਤੀ ਪਾੜਦੀ ਛੱਕਾ-ਛੱਕ ਭੱਜੀ ਜਾ ਰਹੀ ਸੀ।
ਚੁੱਪ-ਚਾਪ ਜੰਗੀਰੋ ਬਾਹਰ ਹਨ੍ਹੇਰੇ ਦੇ ਖਲਾਅ ਨੂੰ ਤੱਕ ਰਹੀ ਸੀ।
ਸਾਰੇ ਮੁਸਾਫ਼ਿਰ ਨੀਂਦ ਦੇ ਝੂਟੇ ਲੈਂਦੇ, ਊਂਘ ਰਹੇ ਸਨ।
ਨੇਕਾ ਵੀ ਕਬੂਤਰ ਵਾਂਗ ਕਦੇ ਅੱਖਾਂ ਮੀਟ ਅਤੇ ਕਦੇ ਖੋਲ੍ਹ ਲੈਂਦਾ ਸੀ।
-"ਟੇਢੀ ਹੋ ਕੇ 'ਰਾਮ ਕਰ ਲੈ..?" ਨੇਕੇ ਨੇ ਕਿਸੇ ਉਧੇੜ-ਬੁਣ ਵਿਚ ਬੈਠੀ ਜੰਗੀਰੋ ਨੂੰ ਕਿਹਾ। ਉਸ ਨੂੰ ਉਸ ਅੰਦਰ ਲੱਗੀ ਅੱਚਵੀ ਦਾ ਪੂਰਾ ਅਹਿਸਾਸ ਸੀ ਕਿ ਭਰਿਆ ਭਰਾਇਆ ਘਰ ਛੱਡਣਾ ਜੰਗੀਰੋ ਲਈ ਸੌਖਾ ਨਹੀਂ ਸੀ। ਖ਼ਾਸ ਤੌਰ 'ਤੇ ਬੱਚੇ ਉਸ ਦੇ ਮਨ 'ਤੇ ਤਾਪ ਵਾਂਗੂੰ ਚੜ੍ਹੇ ਬੈਠੇ ਸਨ।
-"ਲੈ ਮੈਂ ਉਠ ਖੜ੍ਹਦੈਂ, ਤੂੰ ਪੈ ਕੇ 'ਰਾਮ ਕਰ'ਲਾ..!" ਨੇਕਾ ਉਠਣ ਲੱਗਿਆ, ਪਰ ਜੰਗੀਰੋ ਨੇ ਰੋਕ ਦਿੱਤਾ। ਉਸ ਦੀਆਂ ਅੱਖਾਂ ਵਿਚ ਅੱਥਰੂ ਕੰਬ ਰਹੇ ਸਨ। ਪਰ ਉਹ ਜਜ਼ਬਾਤਾਂ ਨੂੰ ਬੜੇ ਜ਼ਾਬਤੇ ਨਾਲ਼ ਦਬਾਈ ਬੈਠੀ ਸੀ।
ਸਫ਼ਰ ਵਿਚ ਪਤਾ ਨਹੀਂ ਕਦੋਂ ਜੰਗੀਰੋ ਦੀ ਅੱਖ ਲੱਗ ਗਈ।
ਕਿਸੇ ਰੌਲ਼ੇ-ਗੌਲ਼ੇ ਨਾਲ਼ ਜਦ ਉਸ ਦੀ ਅੱਖ ਖੁੱਲ੍ਹੀ ਤਾਂ ਟਰੇਨ ਜੀਂਦ ਪਹੁੰਚ ਚੁੱਕੀ ਸੀ।
ਚਾਹ ਵਾਲ਼ਿਆਂ ਦੇ ਰੌਲ਼ੇ ਨਾਲ਼ ਸਵਾਰੀਆਂ ਜਾਗ ਪਈਆਂ ਸਨ।
-"ਚਾਹ ਪੀਣੀ ਐਂ..?" ਨੇਕ ਨੇ ਪੁੱਛਿਆ।
-"ਨਹੀਂ..!" ਉਸ ਨੇ ਸਿਰ ਫ਼ੇਰ ਦਿੱਤਾ।
-"ਕਿੰਨੀ ਕੁ ਵਾਟ ਰਹਿਗੀ..?"
-"ਦਿੱਲੀ ਕਿੰਨੀ ਕੁ ਵਾਟ ਹੋਊ ਅਜੇ..?" ਨੇਕੇ ਨੇ ਨਾਲ਼ ਦੀ ਸਵਾਰੀ ਨੂੰ ਪੁੱਛਿਆ।
-"ਅਜੇ ਤਾਂ ਕਾਫ਼ੀ ਦੂਰ ਐ ਭਾਈ..!" ਕਿਸੇ ਬਿਰਧ ਮਾਤਾ ਨੇ ਅੱਖਾਂ ਖੋਲ੍ਹ ਕੇ ਫ਼ੇਰ ਬੰਦ ਕਰ ਲਈਆਂ।
-"ਪਹਿਲੀ ਵਾਰ ਚੱਲੇ ਓਂ..?" ਕਿਸੇ ਚੁਸਤ ਜਿਹੀ ਨਜ਼ਰ ਵਾਲ਼ੇ ਨੇ ਪੁੱਛਿਆ।
-"ਆਹੋ, ਪਹਿਲੀ ਵਾਰ ਈ ਚੱਲੇ ਆਂ..!"
-"ਜਾਣਾ ਕਿੱਥੇ ਐ..?"
-"ਦਿੱਲੀ..!" ਨੇਕੇ ਨੇ ਫ਼ਾਹਾ ਵੱਢਣ ਵਾਲ਼ਿਆਂ ਵਾਂਗ ਕਿਹਾ।
-"ਦਿੱਲੀ ਤਾਂ ਬਹੁਤ ਵੱਡੀ ਐ..!" ਉਸ ਨੇ ਖਚਰਾ ਹਾਸਾ ਹੱਸ ਕੇ ਕਿਹਾ।
-"ਤੂੰ ਟਿੰਢੀਆਂ ਲੈਣੀਐਂ..? ਜਰੈਂਦ ਨਾਲ਼ ਬੈਠਾ ਨੀ ਜਾਂਦਾ..? " ਨੇਕਾ ਉਸ ਦੀ ਚੁਸਤੀ ਤੋਂ ਅੱਕ ਗਿਆ ਸੀ।
-"ਮੈਂ ਤਾਂ ਵੈਸੇ ਈ ਪੁੱਛਿਆ ਸੀ ਭਾਅ ਜੀ..! ਤੁਸੀਂ ਤਾਂ ਮੜ੍ਹੋਈ ਮਾਂ ਮਾਂਗੂੰ ਗਲ਼ ਈ ਪੈ ਗਏ..!"
-"ਇਹ ਪੰਜਾਬੀ ਸੁਭਾਅ ਐ, ਭਾਈ..! ਤੂੰ ਬੈਠ ਟਿਕ ਕੇ..!" ਬਿਰਧ ਮਾਤਾ ਨੇ ਵੀ ਪੁੱਛਣ ਵਾਲ਼ੇ ਨੂੰ ਆਖ ਦਿੱਤਾ।
-"……..।" ਪੁੱਛਣ ਵਾਲ਼ਾ ਠਿੱਠ ਜਿਹਾ ਹੋ ਕੇ ਬੈਠ ਗਿਆ।
ਅਣਥੱਕ ਰਾਹੀ ਵਾਂਗ ਟਰੇਨ ਫ਼ਿਰ ਆਪਣੀ ਮੰਜ਼ਿਲ ਵੱਲ ਤੁਰ ਪਈ।
ਗੱਡੀ ਦੇ ਖੜਕੇ ਅਤੇ ਝੂਟਿਆਂ ਨਾਲ਼ ਸਵਾਰੀਆਂ ਮੁੜ ਊਂਘਣ ਲੱਗ ਪਈਆਂ।

## ਕਾਂਡ 6

ਸਵੇਰੇ ਪਹੁ ਦੇ ਫ਼ੁਟਾਲੇ ਨਾਲ਼ ਗੱਡੀ ਦਿੱਲੀ ਪਹੁੰਚੀ।
ਨਿੱਕਾ-ਮੋਟਾ ਸਮਾਨ ਚੁੱਕ ਕੇ ਉਹ ਥੱਲੇ ਉੱਤਰ ਆਏ ਅਤੇ ਸਟੇਸ਼ਨ 'ਤੇ ਹੀ ਡੇਰਾ ਲਾ ਲਿਆ। ਉਹਨਾਂ ਨੂੰ ਕੋਈ ਵੀ ਪਤਾ ਨਹੀਂ ਸੀ ਕਿ ਕਿੱਧਰ ਜਾਣਾ ਸੀ? ਉਹਨਾਂ ਦੀ ਕੋਈ ਮੰਜ਼ਿਲ ਨਹੀਂ ਸੀ, ਕੋਈ ਟਿਕਾਣਾ ਨਹੀਂ ਸੀ। ਉਹਨਾਂ ਨੂੰ ਤਾਂ ਇਹ ਵੀ ਨਹੀਂ ਪਤਾ ਸੀ ਕਿ ਉਹਨਾਂ ਨੇ ਜਾਣਾ ਕਿੱਥੇ ਸੀ..? ਉਹ ਤਾਂ ਦੁਨੀਆਂ ਦੇ ਸਤਾਏ, ਹਾਲਾਤਾਂ ਦੇ ਧੱਕੇ, ਸੁੱਕੇ ਪੱਤੇ ਵਾਂਗ ਉਡਦੇ ਦਿੱਲੀ ਆ ਪਹੁੰਚੇ ਸਨ। ਵੈਸੇ ਘਰੋਂ ਪੈਰ ਪੱਟ ਕੇ ਇੱਕ ਵਾਰ ਤਾਂ ਹਰ ਕੋਈ ਪਛਤਾਵਾ ਕਰਦਾ ਹੀ ਹੈ, ਕਿਉਂਕਿ ਉਸ ਲਈ ਘਰ ਦੇ ਦਰਵਾਜੇ ਹਮੇਸ਼ਾ ਲਈ 'ਬੰਦ' ਹੋ ਜਾਂਦੇ ਹਨ! ਅਗਰ ਅਗਲਾ ਬੇਸ਼ਰਮ ਜਿਹਾ ਬਣ ਕੇ, ਜਾਂ ਆਪਣੀ ਜ਼ਮੀਰ ਦਾ ਗਲ਼ ਘੁੱਟ ਕੇ ਮੁੜ ਉਸ ਘਰ ਵਿਚ ਪੈਰ ਪਾਉਂਦਾ ਵੀ ਹੈ, ਤਾਂ ਸਮਾਜ ਦੀ ਫ਼ਿਤਰਤ ਨਹੀਂ ਟਿਕਣ ਦਿੰਦੀ ਅਤੇ ਅਗਲਾ ਖ਼ੁਦਕਸ਼ੀ ਕਰਨ ਤੱਕ ਪਹੁੰਚ ਜਾਂਦਾ ਹੈ।
-"ਹੁਣ ਅੱਗੇ ਕੀ ਪ੍ਰੋਗਰਾਮ ਐਂ..? ਹੁਣ ਅੱਗੇ ਕਿੱਥੇ ਜਾਣੈਂ..?" ਜੰਗੀਰੋ ਨੇ ਨੇਕੇ ਨੂੰ ਪੁੱਛਿਆ। ਥਕਾਵਟ ਅਤੇ ਬੱਚਿਆਂ ਦੇ ਵਿਛੋੜੇ ਨੇ ਉਸ ਦੇ ਤਨ-ਮਨ ਦਾ ਕੱਦੂਕਸ਼ ਕੀਤਾ ਪਿਆ ਸੀ।
ਪਰ ਉਹ ਨੇਕੇ ਦੀ ਸੱਚੀ-ਸੁੱਚੀ ਮੁਹੱਬਤ ਨੂੰ ਵੀ ਤਿਲਾਂਜਲੀ ਨਹੀਂ ਦੇ ਸਕਦੀ ਸੀ। ਪਰ ਸਭ ਤੋਂ ਵੱਡਾ 'ਝੋਰਾ' ਉਸ ਨੂੰ ਇਹ ਲੱਗਿਆ ਹੋਇਆ ਸੀ ਲੋਕ ਉਸ ਨੂੰ 'ਬਦਕਾਰ' ਅਤੇ 'ਬਦਚਲਣ' ਆਖਣਗੇ! ਪਰ ਉਸ ਨੂੰ ਇਹ ਨਹੀਂ ਪਤਾ ਸੀ ਕਿ ਬਦਚਲਣ ਉਹ ਹੁੰਦੀ ਹੈ, ਜੋ ਪੈਸੇ ਅਤੇ ਸੁਆਰਥ ਲਈ ਇੱਜ਼ਤ ਦਾ ਸੌਦਾ ਕਰੇ! ਬਦਚਲਣ ਉਹ ਹੁੰਦੀ ਹੈ, ਜੋ ਇੱਕ ਨਾਲ਼ ਸਬਰ ਨਾ ਕਰ ਸਕੇ ਅਤੇ ਵਾਰ-ਵਾਰ ਬੰਦੇ ਬਦਲਣ ਵਾਲ਼ੀ ਬਿਰਤੀ ਰੱਖੇ! ਬਾਹਰੋਂ ਉਹ ਲੋਕਾਂ ਦੀ ਪ੍ਰਵਾਹ ਨਾ ਕਰਨ ਦਾ 'ਦਿਖਾਵਾ' ਕਰ ਰਹੀ ਸੀ, ਜਦ ਕਿ ਅੰਦਰੋ-ਅੰਦਰੀ ਲੋਕਾਂ ਦਾ ਖ਼ੌਫ਼ ਉਸ ਨੂੰ ਜਾੜ੍ਹ ਦੇ ਕੀੜੇ ਵਾਂਗ ਖਾ ਰਿਹਾ ਸੀ!
-"ਜਿੱਥੇ ਰੱਬ ਲੈ ਚੱਲੂ…!" ਨੇਕੇ ਨੇ ਖੁੱਸਿਆ ਜਿਹਾ ਉੱਤਰ ਦਿੱਤਾ। ਉਸ ਦੇ ਬੋਲਾਂ ਵਿਚ ਨਿਰਾਸ਼ਾ ਪ੍ਰਤੱਖ ਝਲਕੀ ਸੀ।
ਅਜੇ ਉਹਨਾਂ ਨੇ ਦੁਪਿਹਰ ਦੀ ਰੋਟੀ ਖਾ ਕੇ ਢਿੱਡ ਨੂੰ ਝੁਲਕਾ ਜਿਹਾ ਹੀ ਦਿੱਤਾ ਸੀ ਕਿ ਰੇਲਵੇ ਸਟੇਸ਼ਨ 'ਤੇ ਘੜਮੱਸ ਮੱਚ ਗਿਆ। ਲੋਕ ਬਾਹਰ ਨਾਹਰੇ ਮਾਰ ਰਹੇ ਸਨ। ਪਰ ਕਿਸੇ ਨੂੰ ਬਹੁਤੀ ਕੋਈ ਸਮਝ ਨਾ ਪਈ। ਪਰ ਪਲ-ਪਲ ਲੋਕਾਂ ਦਾ ਇਕੱਠ ਵਧ ਰਿਹਾ ਸੀ ਅਤੇ ਨਾਹਰੇ ਉੱਚੇ ਹੋ ਰਹੇ ਸਨ। ਲੋਕਾਂ ਦੇ ਹੱਥਾਂ ਵਿਚ ਕੁਛ ਲਿਖ ਕੇ ਫ਼ੜਿਆ ਹੋਇਆ ਸੀ, ਜਿਸ ਨੂੰ ਅੰਗੂਠਾ ਛਾਪ, ਅਨਪੜ੍ਹ ਨੇਕਾ ਪੜ੍ਹ ਨਹੀਂ ਸਕਦਾ ਸੀ।
-"ਇਹ ਕੀ ਮਾਜਰੈ ਬਾਈ..?" ਨੇਕੇ ਨੇ ਸਟੇਸ਼ਨ 'ਤੇ ਬੈਠੇ ਨਾਲ਼ ਦੇ ਬੰਦੇ ਨੂੰ ਪੁੱਛਿਆ।
-"ਦਿੱਲੀ ਵਿਚ ਇੱਕ ਕੁੜੀ ਨਾਲ਼ ਬਲਾਤਕਾਰ ਹੋ ਗਿਆ, ਇਹ ਲੋਕ ਉਹਨਾਂ ਅਪਰਾਧੀਆਂ ਦੀ ਗ੍ਰਿਫ਼ਤਾਰੀ ਲਈ ਵਿਖਾਵਾ ਕਰਦੇ ਐ..!" ਉਸ ਨੇ ਸੰਖੇਪ ਗੱਲ ਦੱਸੀ।
-"ਅੱਛਾ..! ਕਦੋਂ ਦੀ ਗੱਲ ਐ..?"
-"ਰਾਤ ਦੀ ਗੱਲ ਐ..!"
…ਅਸਲ ਵਿਚ ਸਰਦ ਰਾਤ ਵਿਚ ਰਾਤ ਨੌਂ ਵਜੇ ਮੈਡੀਕਲ ਦੀ ਇੱਕ ਵਿਦਿਆਰਥਣ ਮੀਨਾਂ ਆਪਣੇ ਦੋਸਤ ਨਾਲ਼ ਫ਼ਿਲਮ ਦੇਖ ਕੇ ਆ ਰਹੀ ਸੀ। ਜਦ ਉਹ ਮਾਲ ਸਿਨੇਮਾ ਵਿਚੋਂ ਨਿਕਲ਼ ਬੱਸ ਸਟੈਂਡ 'ਤੇ ਆ ਕੇ ਬੱਸ ਦੀ ਉਡੀਕ ਵਿਚ ਰੁਕੇ ਤਾਂ ਉਥੇ ਇੱਕ ਕਾਲ਼ੇ ਸ਼ੀਸ਼ਿਆਂ ਵਾਲ਼ੀ ਅਤੇ ਪਰਦੇ ਲੱਗੀ ਬੱਸ ਆ ਕੇ ਰੁਕੀ ਅਤੇ ਦੋਨੋਂ ਉਸ ਵਿਚ ਚੜ੍ਹ ਗਏ।
-"ਕਹਾਂ ਜਾਨਾ ਹੈ..?" ਇੱਕ ਸਤਮਾਂਹੇਂ ਜਿਹੇ ਡਰਾਈਵਰ ਨੇ ਮੀਨਾਂ ਦੇ ਸਰੀਰ ਦੀ ਨਸ਼ਈ ਅੱਖਾਂ ਨਾਲ਼ ਤਲਾਸ਼ੀ ਲੈਂਦਿਆਂ ਪੁੱਛਿਆ।
-"ਸਫ਼ਦਰਜੰਗ..!" ਮੀਨਾਂ ਦੇ ਦੋਸਤ ਨੇ ਵੀਹ ਦਾ ਨੋਟ ਅੱਗੇ ਕਰਦਿਆਂ ਉੱਤਰ ਦਿੱਤਾ ਤਾਂ ਡਰਾਈਵਰ ਨੇ ਦੋ ਟਿਕਟਾਂ ਕੱਟ ਕੇ ਉਸ ਦੇ ਹੱਥ ਫ਼ੜਾ ਦਿੱਤੀਆਂ ਅਤੇ ਬੱਸ ਤੋਰ ਲਈ।
ਬੱਸ ਵਿਚ ਕੁੱਲ ਛੇ ਮਰਦਾਨਾ ਸਵਾਰੀਆਂ ਹੀ ਸਨ।
ਮੀਨਾਂ ਅਤੇ ਉਸ ਦਾ ਦੋਸਤ ਵੀ ਸੀਟਾਂ ਮੱਲ ਕੇ ਬੈਠ ਗਏ।

ਅਜੇ ਬੱਸ ਪੰਦਰਾਂ ਕੁ ਮਿੰਟ ਹੀ ਚੱਲੀ ਸੀ ਕਿ ਬੱਸ ਵਿਚ ਬੈਠੇ ਨੌਜਵਾਨਾਂ ਨੇ ਮੀਨਾਂ ਨਾਲ਼ ਪਹਿਲਾਂ ਛੇੜਛਾੜ ਅਤੇ ਫਿਰ ਬਦਸਲੂਕੀ ਸ਼ੁਰੂ ਕਰ ਦਿੱਤੀ।
-"ਕੈਸੀ ਰਾਂਡ ਏ ਯਾਰ..!" ਇੱਕ ਕਰੂਪ ਜਿਹੇ ਚਿਹਰੇ ਵਾਲ਼ਾ ਬੋਲਿਆ।
-"ਕੈਸਾ ਬੋਲ ਰਹੇ ਓ ਜਨਾਬ..!" ਮੀਨਾਂ ਦਾ ਦੋਸਤ ਬੋਲਿਆ।
-"ਮੈਂ ਜੈਸਾ ਚਾਹੂੰ, ਵੈਸਾ ਬੋਲੂੰਗਾ, ਤੂਨੇ ਕਿਆ ਲੇਨਾ ਹੈ ਰੇ...?"
-"ਆਪ ਕੇ ਘਰ ਕੋਈ ਮਾਂ-ਬਹਿਨ ਨਹੀਂ..?" ਮੀਨਾਂ ਦਾ ਦੋਸਤ ਵੱਟ ਖਾ ਗਿਆ।
-"ਮੇਰੇ ਘਰ ਮਾਂ-ਬਹਿਨ...? ਤੂ ਪੂਛਨੇ ਵਾਲਾ ਕੌਨ ਹੈ ਰੇ, ਹਰਾਮਜ਼ਾਦੇ..?" ਉਸ ਨੇ ਮੀਨਾਂ ਦੇ ਦੋਸਤ ਦੇ ਸਿਰ ਵਿਚ ਲੋਹੇ ਦੀ ਰਾਡ ਦਾ ਵਾਰ ਕੀਤਾ ਤਾਂ ਉਹ ਇੱਕ ਪਾਸੇ ਹੋ ਕੇ ਆਪਣਾ ਬਚਾਓ ਕਰ ਗਿਆ। ਲੋਹੇ ਦੀ ਰਾਡ ਸ਼ੀਸ਼ੇ ਵਿਚ ਵੱਜੀ ਅਤੇ ਸ਼ੀਸ਼ਾ ਬੁਰੀ ਤਰ੍ਹਾਂ ਚਕਨਾਚੂਰ ਹੋ ਕੇ ਖਿਲਰ ਗਿਆ। ਮੀਨਾਂ ਇਸ ਹਿਮਾਕਤੀ ਧਾਵੇ ਨੂੰ ਦੇਖ ਕੇ ਸੁੰਨ ਰਹਿ ਗਈ ਅਤੇ ਕੁਕੜੀ ਵਾਂਗ ਸੁੰਗੜ ਕੇ ਇੱਕ ਪਾਸੇ ਲੱਗ ਕੇ ਖੜ੍ਹ ਗਈ। ਉਹ ਉਸ ਗੁੰਡੇ ਦਾ ਸਲੂਕ ਦੇਖ ਕੇ ਘਬਰਾ ਹੀ ਐਨਾਂ ਗਈ ਸੀ ਕਿ ਉਸ ਨੂੰ ਕੁਝ ਸੁੱਝ ਹੀ ਨਹੀਂ ਸੀ ਰਿਹਾ ਅਤੇ ਉਸ ਦਾ ਸਰੀਰ 'ਥਰ-ਥਰ' ਕੰਬੀ ਜਾ ਰਿਹਾ ਸੀ। ਮੀਨਾਂ ਅਤੇ ਉਸ ਦੇ ਦੋਸਤ ਦੀ ਹੈਰਾਨੀ ਦੀ ਹੱਦ ਤਾਂ ਓਦੋਂ ਸਿਖਰ ਪਾਰ ਕਰ ਗਈ, ਜਦ ਉਸ ਨੇ ਦੇਖਿਆ ਕਿ ਬਾਕੀ ਦੇ ਬੰਦੇ ਵੀ ਉਸ ਲੋਹੇ ਦੀ ਰਾਡ ਵਾਲ਼ੇ ਗੁੰਡੇ ਦੀ ਹਮਾਇਤ ਵਿਚ ਆ ਖੜ੍ਹੇ ਹੋਏ।
-"ਅਬ ਬੋਲ ਅਰੇ ਬਹਨ ਚੋਦ..? ਤੂ ਗੱਬਰ ਸਿੰਘ ਬਨਤਾ ਹੈ ਨ੍ਹਾਂ..? ਅਬ ਬੋਲ..?" ਉਹਨਾਂ ਨੇ ਰਲ਼ ਕੇ ਮੀਨਾਂ ਦੇ ਦੋਸਤ ਨੂੰ ਮੁੰਜ ਵਾਂਗ ਕੁੱਟਣਾ ਸ਼ੁਰੂ ਕਰ ਦਿੱਤਾ।
ਮੀਨਾਂ ਨੇ ਬੁਰੀ ਤਰ੍ਹਾਂ ਚੀਕ ਰਹੀ ਸੀ।
-"ਅਰੇ ਭਾਈ ਸਾਹਿਬ ਕੁਛ ਕੀਜੀਏ..! ਵੋਹ ਮੇਰੇ ਦੋਸਤ ਕੋ ਰੌਡ ਸੇ ਮਾਰ ਰਹੇ ਹੈਂ..! ਵੋ ਉਸ ਕੋ ਮਾਰ ਡਾਲੇਂਗੇ..! ਕੁਛ ਕੀਜੀਏ, ਪਲੀਜ਼..! ਗਾੜੀ ਰੋਕੀਏ ਔਰ ਪੁਲੀਸ ਕੋ ਬੁਲਾਈਏ..!" ਉਹ ਡਰਾਈਵਰ ਕੋਲ਼ ਖੜ੍ਹੀ ਵਿਰਲਾਪ ਕਰ ਰਹੀ ਸੀ।
-"ਅਗਰ ਆਪ ਹਮਾਰੀ ਬਾਤ ਮਾਨੋਗੀ ਤੋ ਆਪ ਕੋ ਕੁਛ ਨਹੀਂ ਹੋਗਾ..!" ਜੱਜ ਬਣੇ ਡਰਾਈਵਰ ਨੇ ਬੜੇ ਰਹੱਸਮਈ ਤਰੀਕੇ ਨਾਲ਼ ਆਖਿਆ ਤਾਂ ਮੀਨਾਂ ਦੇ ਸਾਹ ਦਿਮਾਗ ਨੂੰ ਚੜ੍ਹ ਗਏ। ਉਸ ਨੂੰ ਹੁਣ ਮਹਿਸੂਸ ਨਹੀਂ, ਪ੍ਰਪੱਕ ਯਕੀਨ ਹੋ ਗਿਆ ਸੀ ਕਿ ਉਹ ਦੋਨੋਂ ਕਿਸੇ ਖ਼ਤਰਨਾਕ ਗਰੋਹ ਦੇ ਧੱਕੇ ਚੜ੍ਹ ਗਏ ਸਨ, ਜਿੱਥੇ ਅੱਜ ਖ਼ੈਰ ਨਹੀਂ ਸੀ। ਬੱਸ ਦੇ ਸ਼ੀਸ਼ੇ ਕਾਲ਼ੇ ਸਨ। ਅੰਦਰ ਦੀਆਂ ਲਾਈਟਾਂ ਬੰਦ ਹੋਣ ਕਾਰਨ ਬਾਹਰੋਂ ਅੰਦਰ ਕੁਛ ਦਿਸਣਾ ਮੁਸ਼ਕਿਲ ਹੀ ਨਹੀਂ, ਅਸੰਭਿਵ ਸੀ ਅਤੇ ਪਿਛਲੇ ਸ਼ੀਸ਼ੇ 'ਤੇ ਪਰਦੇ ਲੱਗੇ ਹੋਏ ਸਨ।
ਗਰੋਹ ਦੇ ਗੁੰਡਿਆਂ ਨੇ ਮੀਨਾਂ ਦੇ ਦੋਸਤ ਨੂੰ ਲਹੂ-ਲੁਹਾਣ ਕਰ ਕੇ ਇੱਕ ਪਾਸੇ ਸੁੱਟ ਦਿੱਤਾ।

ਉਹ ਬੁਰੀ ਤਰ੍ਹਾਂ ਫ਼ੱਟੜ ਹੋਇਆ, ਬੇਹੋਸ਼ ਪਿਆ ਸੀ।
-"ਅਰੇ ਭਾਈ ਸਾਹਿਬ, ਬੱਸ ਰੋਕੀਏ ਪਲੀਜ਼, ਇਸ ਕੋ ਡਾਕਟਰੀ ਸਹਾਇਤਾ ਕੀ ਜ਼ਰੂਰਤ ਹੈ, ਨਹੀਂ ਤੋ ਯੇਹ ਮਰ ਜਾਏਗਾ..! ਮੈਂ ਮੈਡੀਕਲ ਕੀ ਸਟੂਡੈਂਟ ਹੂੰ..!" ਮੀਨਾਂ ਘਬਰਾਈ ਚੀਕ ਚਿਹਾੜਾ ਪਾ ਰਹੀ ਸੀ।
-"ਅੱਛਾ...? ਆਪ ਮੈਡੀਕਲ ਸਟੂਡੈਂਟ ਹੈਂ..? ਤੋ ਲੀਜੀਏ, ਪਲੀਜ਼ ਮੇਰਾ ਇਲਾਜ਼ ਕੀਜੀਏ..!" ਉਹ ਬਦਕਾਰ ਬੰਦਾ ਆਪਣੀ ਪੈਂਟ ਖੋਲ੍ਹ ਕੇ, ਮੀਨਾਂ ਅੱਗੇ ਖੜ੍ਹ ਗਿਆ ਤਾਂ ਬਾਕੀ ਸਾਰੇ ਜਿੰਨ ਵਾਂਗ ਹੱਸੇ।
-"ਕਮਜ਼ਾਤ ਸਾਲੀ..! ਮੈਡੀਕਲ ਕਾ ਡਰਾਵਾ ਦੇਤੀ ਹੈ..? ਇਧਰ ਆਓ...!" ਦੂਜੇ ਨੇ ਜ਼ਾਲਮਾਨਾ ਤਰੀਕੇ ਨਾਲ਼ ਵਾਲ਼ਾਂ ਤੋਂ ਫੜ ਕੇ ਮੀਨਾਂ ਨੂੰ ਬੱਕਰੇ ਵਾਂਗ ਢਾਹ ਲਿਆ ਅਤੇ ਕੱਪੜੇ ਪਾੜ ਕੇ ਦੂਰ ਸੁੱਟ ਦਿੱਤੇ।
ਜਦ ਸਤੀ-ਸਵਿੱਤਰੀ ਮੀਨਾਂ ਦੀ ਭਿਆਨਕ ਚੀਕ ਨਿਕਲ਼ੀ ਤਾਂ ਬਾਕੀ ਗੁੰਡਿਆਂ ਦਾ ਪਸ਼ੂ-ਬਿਰਤੀ ਹਾਸਾ ਹੋਰ ਵੀ ਉੱਚਾ ਹੋ ਗਿਆ, "ਲੋ, ਇਸ ਕੀ ਤੋ ਸੁਹਾਗ ਰਾਤ ਹੋ ਗਈ...!" ਕੁੜੀ ਦੇ ਅੰਦਰੋਂ ਖ਼ੂਨ ਦਾ ਫ਼ੁਆਰਾ ਇੱਕ ਦਮ ਖ਼ਾਲ਼ ਬਣ ਵਹਿ ਤੁਰਿਆ ਸੀ। ਗੁੰਡਾ ਗਰੋਹ ਦਾਰੂ ਪੀਂਦਾ, ਚੀਕ ਚਿਹਾੜਾ ਪਾਉਂਦਾ ਹੱਸ ਰਿਹਾ ਸੀ।
ਮੀਨਾਂ ਖ਼ੂਨ ਨਾਲ਼ ਲੱਥ-ਪੱਥ ਸੀ।
ਨਿਰਬਲ ਅਤੇ ਬੇਵੱਸ ਚੀਕਦੀ ਮੀਨਾਂ ਡਰਾਈਵਰ ਨੂੰ ਮੱਦਦ ਲਈ ਹਾਕਾਂ ਮਾਰ ਰਹੀ ਸੀ। ਪਰ ਉਸ ਅਬਲਾ ਦੀ ਸੁਣਨੀ ਕਿਸ ਨੇ ਸੀ..? ਕਿਸ ਨੇ ਬਹੁੜਨਾ ਸੀ..?
ਕਾਰੇ ਵਾਲ਼ੀ ਬੱਸ ਦਿੱਲੀ ਦੀਆਂ ਸੜਕਾਂ 'ਤੇ ਸ਼ਰੇਆਮ ਘੁੰਮ ਰਹੀ ਸੀ, ਜਿਸ ਵਿਚ ਇੱਕ ਸਤੀ-ਸਵਿੱਤਰੀ ਕੁੜੀ ਨੂੰ ਚਾਰ ਦਰਿੰਦਿਆਂ ਵੱਲੋਂ ਬੱਕਰੇ ਵਾਂਗ 'ਕੋਹਿਆ' ਜਾ ਰਿਹਾ ਸੀ।
ਚਾਰ ਬੰਦਿਆਂ ਵੱਲੋਂ ਉਸ ਨੂੰ ਕਰੀਬ ਦੋ ਘੰਟੇ 'ਹਲਾਲ' ਕੀਤਾ ਜਾਂਦਾ ਰਿਹਾ। ਕਿਣਕਾ-ਕਿਣਕਾ ਜ਼ਿਬਾਹ ਕਰਨ ਤੋਂ ਬਾਅਦ ਇੱਕ ਹੈਵਾਨ ਬਿਰਤੀ ਵਾਲ਼ੇ ਦੈਂਤ ਨੇ ਕੁੜੀ ਦੇ ਅੰਦਰ ਲੋਹੇ ਦੀ ਰਾਡ ਬੜੀ ਬੇਕਿਰਕੀ ਨਾਲ਼ ਫੇਰੀ।
ਕੁੜੀ ਦੀ ਹਾਲਤ ਮੁਰਦਾ ਹੋ ਚੁੱਕੀ ਸੀ।
ਉਸ ਅੰਦਰੋਂ ਖ਼ੂਨ ਤੁਪਕਾ-ਤੁਪਕਾ ਬਣ ਡੁੱਲ੍ਹ ਗਿਆ ਸੀ।
ਜਾਨਵਰਾਂ ਵਾਂਗ ਬਲਾਤਕਾਰ ਕਰਨ ਅਤੇ ਕੁੜੀ ਅੰਦਰ ਰਾਡ ਫੇਰਨ ਤੋਂ ਬਾਅਦ ਗੁੰਡਿਆਂ ਨੇ ਮੀਨਾਂ ਅਤੇ ਉਸ ਦੇ ਦੋਸਤ ਨੂੰ ਅਰਧ ਨਗਨ ਹਾਲਤ 'ਚ ਸ਼ਰੇਆਮ ਸੜਕ 'ਤੇ ਸੁੱਟ ਦਿੱਤਾ। ਸੜਕ 'ਤੇ ਸੁੱਟਣ ਤੋਂ ਪਹਿਲਾਂ ਉਹਨਾਂ ਨੇ ਬੱਸ ਨੂੰ ਤਿੰਨ ਵਾਰ 'ਫ਼ਲਾਈ-ਓਵਰ' 'ਤੇ ਘੁੰਮਾਇਆ ਸੀ।
ਲੋਕ ਉਹਨਾਂ ਨੂੰ ਜ਼ਖ਼ਮੀ ਹੋਇਆਂ ਨੂੰ ਦੇਖ-ਦੇਖ ਲੰਘ ਰਹੇ ਸਨ, ਪਰ ਕਿਸੇ ਨੇ ਉਹਨਾਂ ਦੀ ਮੱਦਦ ਕਰਨ ਦੀ ਹਿੰਮਤ ਤੱਕ ਨਹੀਂ ਕੀਤੀ ਸੀ।
ਵਾਰ-ਵਾਰ ਪੁਲੀਸ ਨੂੰ ਫ਼ੋਨ ਕਰਨ 'ਤੇ ਲੱਗਭਗ ਅੱਧੀ ਰਾਤ ਨੂੰ ਪੁਲੀਸ ਬਹੁੜੀ ਅਤੇ ਲਹੂ ਨਾਲ਼ ਗੜੁੱਚ ਕੁੜੀ ਅਤੇ ਉਸ ਦੇ ਦੋਸਤ ਨੂੰ ਹਸਪਤਾਲ ਪਹੁੰਚਾਇਆ, ਜਿੱਥੇ ਡਾਕਟਰਾਂ ਨੇ ਚਾਰ ਘੰਟੇ ਲਾ ਕੇ ਮੀਨਾਂ ਦੇ ਪੇਟ ਦੀ 'ਸਰਜਰੀ' ਕੀਤੀ। ਅੰਦਰ ਰਾਡ ਫੇਰਨ ਕਾਰਨ ਉਸ ਦੀਆਂ ਅੰਤੜੀਆਂ, ਖ਼ੂਨ ਦੀਆਂ ਨਾੜੀਆਂ ਅਤੇ ਗੁਪਤ ਅੰਗ 'ਤੇ ਡੂੰਘੇ ਘਾਓ ਸਨ। ਇਸ ਡੂੰਘੇ ਸਦਮੇਂ ਕਾਰਨ ਉਹ ਤਣਾਓ ਵਿਚ ਸੀ ਅਤੇ ਡਾਕਟਰਾਂ ਨੇ ਉਸ ਨੂੰ 'ਵੈਂਟੀਲੇਟਰ' 'ਤੇ ਰੱਖਿਆ ਹੋਇਆ ਸੀ।
-"ਮੈਂ ਬੀਸ ਸਾਲ ਸੇ ਡਾਕਟਰੀ ਕਿੱਤੇ ਮੇ ਹੂੰ, ਲੇਕਿਨ ਇਨ ਬੀਸ ਸਾਲੋਂ ਮੇ ਐਸਾ ਵਹਿਸ਼ੀ ਕੇਸ ਕਭੀ ਨਹੀਂ ਦੇਖਾ..!" ਵੱਡਾ ਡਾਕਟਰ ਨਾਲ਼ ਦੇ ਡਾਕਟਰ ਨੂੰ ਆਖ ਰਿਹਾ ਸੀ।
-"ਡਾਕਟਰ ਸਾਹਿਬ, ਦਿੱਲੀ ਦੇਸ਼ ਕੀ ਰਾਜਧਾਨੀ ਹੋਨੇ ਕੇ ਇਲਾਵਾ ਯਹਾਂ ਦੁਨੀਆਂ ਕੇ ਕਿਤਨੇ ਦੇਸ਼ੋਂ ਕੇ ਦੂਤਘਰ ਹੈਂ, ਔਰ ਬੜੇ ਬੜੇ ਦਫ਼ਤਰੋਂ ਕਾ ਕੇਂਦਰ ਹੋਨੇ ਕੇ ਕਾਰਨ ਯਹਾਂ ਕੇ ਸੁਰੱਖਿਆ ਪ੍ਰਬੰਧ ਚਾਕ-ਚੌਬੰਧ ਹੋਨੇ ਕੀ ਆਸ ਕੀ ਜਾਤੀ ਹੈ, ਲੇਕਿਨ ਬਾਜ਼ੀ ਉਸ ਕੇ ਬਿਲਕੁਲ ਉਲਟ ਹੈ..! ਜਿਤਨ ਕਰਾਈਮ ਦਿੱਲੀ ਮੇਂ ਹੈ, ਸ਼ਾਇਦ ਹੀ ਕਹੀਂ ਹੋ..?" ਦੂਜਾ ਡਾਕਟਰ ਬੋਲਿਆ ਤਾਂ ਦੋਨਾਂ ਕੋਲ਼ ਨਿਰਾਸ਼ਾ ਵਿਚ ਸਿਰ ਹਿਲਾਉਣ ਤੋਂ ਬਿਨਾ ਕੋਈ ਚਾਰਾ ਨਹੀਂ ਸੀ।
ਪੂਰੀ ਦਿੱਲੀ ਹੀ ਨਹੀਂ, ਪੂਰੇ ਹਿੰਦੋਸਤਾਨ ਵਿਚ ਹੰਗਾਮਾਂ ਮੱਚ ਗਿਆ ਸੀ ਅਤੇ ਇਸ ਕੇਸ ਦੀ ਚਰਚਾ ਪੂਰੀ ਦੁਨੀਆਂ ਵਿਚ ਹੋਈ ਸੀ। ਜਨਤਾ ਟਿੱਡੀ ਦਲ ਵਾਂਗ ਸੜਕਾਂ 'ਤੇ ਉਤਰ ਆਈ ਸੀ ਅਤੇ ਪ੍ਰਸ਼ਾਸਨ ਖ਼ਿਲਾਫ਼ ਵਿਖਾਵੇ ਸ਼ੁਰੂ ਹੋ ਗਏ ਸਨ।
ਚਾਹੇ ਬਿਨਾ ਦੇਰੀ ਕੀਤਿਆਂ ਚਾਰੇ ਵਹਿਸ਼ੀ ਬਲਾਤਕਾਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਸੀ ਅਤੇ ਚਾਰ ਕੁਤਾਹੀ ਕਰਨ ਵਾਲ਼ੇ ਪੁਲੀਸ ਕਰਮਚਾਰੀਆਂ ਨੂੰ ਮੁਅੱਤਲ ਕਰ ਦਿੱਤਾ ਗਿਆ ਸੀ। ਪਰ ਜਨਤਾ ਇਹ ਮੰਗ ਕਰ ਰਹੀ ਸੀ ਕਿ ਬਿਨਾਂ ਦੇਰੀ ਕੀਤਿਆਂ ਦੋਸ਼ੀਆਂ 'ਤੇ 'ਫ਼ਾਸਟ ਟਰੈਕ ਕੋਰਟ' 'ਚ ਕੇਸ ਚਲਾਇਆ ਜਾਵੇ ਅਤੇ ਦੋਸ਼ੀਆਂ ਨੂੰ ਜਲਦੀ ਤੋਂ ਜਲਦੀ 'ਸਖ਼ਤ' ਸਜ਼ਾ ਦਿੱਤੀ ਜਾਵੇ। ਕੁਝ ਤਾਂ ਇਸ ਵਹਿਸ਼ੀ ਬਲਾਤਕਾਰ ਦੇ ਦੋਸ਼ੀਆਂ ਲਈ ਫ਼ਾਂਸੀ ਦੀ ਸਜ਼ਾ ਦੀ ਮੰਗ ਕਰ ਰਹੇ ਸਨ। ਪਾਰਲੀਮੈਂਟ ਨੇ ਇੱਕ-ਜੁੱਟ ਹੋ ਕੇ ਸਮੂਹਿਕ ਬਲਾਤਕਾਰ ਦੀ ਘਟਨਾ 'ਤੇ ਅਫ਼ਸੋਸ ਕੀਤਾ ਅਤੇ ਰੋਸ ਪ੍ਰਗਟਾਇਆ ਸੀ, ਜਦ ਕਿ ਸਰਕਾਰ ਨੇ ਔਰਤਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਠੋਸ ਕਦਮ ਚੁੱਕਣ ਅਤੇ ਇਸ ਘਟਨਾ ਦੇ ਮੁਕੱਦਮੇ ਲਈ ਫ਼ਾਸਟ ਟਰੈਕ ਕੋਰਟ ਕਾਇਮ ਕਰਨ ਅਤੇ ਕੁਤਾਹੀ ਵਰਤਣ ਵਾਲ਼ੇ ਪੁਲੀਸ ਕਰਮੀਆਂ ਖ਼ਿਲਾਫ਼ ਢੁਕਵੀਂ ਕਾਰਵਾਈ ਕਰਨ ਦਾ ਵਾਅਦਾ ਕੀਤਾ ਸੀ!
ਪਾਰਲੀਮੈਂਟ ਦੇ ਦੋਵਾਂ ਸਦਨਾਂ ਵਿਚ ਸਾਰੀਆਂ ਰਾਜਨੀਤਕ ਪਾਰਟੀਆਂ ਦੇ ਮੈਂਬਰਾਂ ਨੇ ਕੌਮੀ ਰਾਜਧਾਨੀ ਵਿਚ ਬਲਾਤਕਾਰ ਦੀਆਂ ਘਟਨਾਵਾਂ 'ਤੇ ਗੰਭੀਰ ਚਿੰਤਾ ਪ੍ਰਗਟ ਕੀਤੀ ਅਤੇ ਕੁਝ ਮੈਂਬਰਾਂ ਨੇ ਅਜਿਹੇ ਅਪਰਾਧ ਕਰਨ ਵਾਲ਼ਿਆਂ ਨੂੰ ਫ਼ਾਂਸੀ ਦੀ ਸਜ਼ਾ ਦੇਣ ਦੀ ਮੰਗ ਵੀ ਰੱਖੀ। ਹਾਲਾਂ ਕਿ ਦੇਸ਼ ਦੇ ਗ੍ਰਹਿ ਮੰਤਰੀ ਨੇ ਮੈਂਬਰਾਂ ਦੇ ਵਿਚਾਰਾਂ ਨਾਲ਼ ਸਹਿਮਤੀ ਪ੍ਰਗਟ ਕਰਦਿਆਂ ਰਾਜਧਾਨੀ ਵਿਚ ਔਰਤਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਅਤੇ ਪੁਲੀਸ ਦੀ ਗਸ਼ਤ ਵਧਾਉਣ ਜਿਹੇ ਕਦਮ ਚੁੱਕਣ ਦਾ ਐਲਾਨ ਕਰ ਕਰ ਦਿੱਤਾ ਸੀ।
-"ਕਿੱਥੋਂ ਆਏ ਐਂ, ਭਾਊ...?" ਇੱਕ ਪੰਜਾਬੀ ਬੰਦਾ ਆ ਕੇ ਨੇਕੇ ਕੋਲ਼ ਬੈਠ ਗਿਆ।
-"ਪੰਜਾਬ ਤੋਂ..!"
-"ਕਿਹੜਾ ਜਿਲ੍ਹਾ..?"
-"ਜਿਲ੍ਹਾ ਮੋਗਾ..! ਤੇ ਥੋਡਾ..?"

-"ਉੱਤਰਾਂ ਤੇ ਮੈਂ ਅੰਬਰਸਰੀਆ ਵਾਂ, ਪਰ ਰਿਹਾ ਦਿੱਲੀ 'ਚ ਈ ਆਂ ਬਹੁਤਾ..!"
-"ਹੁਣ ਕਿੱਧਰ ਨੂੰ..? ਅੰਬਰਸਰ ਨੂੰ..?"
-"ਜਾਣਾ ਤਾਂ ਅੰਬਰਸਰ ਈ ਏ, ਪਰ ਟਰੇਨ ਆਊ ਤਦ ਜਾਵਾਂਗੇ ਨ੍ਹਾਂ..?" ਉਹ ਦੁਖੀਆਂ ਵਾਂਗ ਬੋਲਿਆ।
-"ਇਹ ਵੀ ਠੀਕ ਐ..!"

-"ਮੈਨੂੰ ਇੱਕ ਗੱਲ ਦੀ ਸਮਝ ਨਹੀਂ ਜੇ ਆਈ, ਭਾਅ..!"
-"ਕਿਹੜੀ ਦੀ..?"
-"ਹਿੰਦੋਸਤਾਨ ਦਾ ਸਾਲ਼ਾ ਕਾਨੂੰਨ ਈ ਕੁੱਤਾ ਜੇ..!"
-"ਉਹ ਕਿਵੇਂ..?"
-"ਗੱਲ ਇਹ ਨਹੀਂ ਕਿ ਮੈਨੂੰ ਏਸ ਬਲਾਤਕਾਰ ਹੋਈ ਲੜਕੀ ਨਾਲ ਹਮਦਰਦੀ ਨਹੀਂ ਜੇ, ਬਹੁਤ ਹਮਦਰਦੀ ਜੇ ਏਸ ਬੱਚੀ ਨਾਲ..! ਉਸ ਬੀਬੀ ਦੇ ਪ੍ਰੀਵਾਰ ਨਾਲ਼ ਵੀ ਡਾਢੀ ਹਮਦਰਦੀ ਜੇ..! ਜੇ ਏਸ ਦੇ ਬਲਾਤਕਾਰੀ ਮੈਨੂੰ ਦੇ ਦੇਣ, ਮੈਂ ਉੱਤਰਾਂ ਈ ਕੱਚੇ ਪਿਆ ਚਬਾ ਜਾਵਾਂ..! ਪਰ ਗੱਲ ਅਸਲ ਭਾਅ ਇਹ ਜੇ, ਕਿ ਅੱਜ ਇੱਕ ਬੱਚੀ ਨਾਲ ਦਿੱਲੀ ਵਿਚ ਬਲਾਤਕਾਰ ਹੋਇਆ ਤੇ ਸਾਰੇ ਹਿੰਦੋਸਤਾਨ ਨੇ ਮੁੜ ਪੜਛੱਤੀ ਸਿਰ 'ਤੇ ਚੁੱਕ ਲਈ, ਥਾਂ-ਥਾਂ, ਜਗਾਹ-ਜਗਾਹ ਮੁਜ਼ਾਹਰੇ ਪਏ ਹੋ ਰਹੇ ਨੇ..! ਅੱਗਾਂ ਪਈਆਂ ਲੱਗ ਰਹੀਆਂ ਨੇ ਤੇ ਭੰਨ ਤੋੜ ਕੀਤੀ ਜਾ ਰਹੀ ਏ...! ਸੰਤਰੀ ਤੋਂ ਲੈ ਕੇ ਮੰਤਰੀ ਤੱਕ ਅਫ਼ਸੋਸ ਜਤਾ ਰਹੇ ਨੇ..!"
-"ਦੇਖਾਲਾ...!"
-"ਪਰ ਦੇਸ਼ ਦੀ ਪ੍ਰਧਾਨ ਮੰਤਰੀ ਦੇ ਕਤਲ ਤੋਂ ਬਾਅਦ, 1984 'ਚ ਸਿੱਖਾਂ ਦੀਆਂ ਸੈਂਕੜੇ ਬੱਚੀਆਂ ਦੇ ਬਲਾਤਕਾਰ ਪਏ ਹੋਏ, ਕਿਸੇ ਨੇ ਅੱਜ ਤੱਕ ਇੱਕ ਹੰਝੂ ਨਹੀਂ ਜੇ ਕੇਰਿਆ, ਵਿਖਾਵਾ ਜਾਂ ਸਿਆਪਾ ਤਾਂ ਕੀ ਕਰਨਾ ਸੀ, ਇਸ ਗੱਲ ਦਾ ਮੈਨੂੰ ਮੁੜ-ਮੁੜ ਡਾਢਾ ਰੰਜ ਆਈ ਜਾ ਰਿਆ ਏ, ਭਾਅ..!"
-"ਪੰਜਾਬ ਨੂੰ ਗੱਡੀ ਕਿੰਨੇ ਵਜੇ ਜਾਊ..?" ਨੇਕੇ ਨੇ ਪੁੱਛਿਆ।
-"ਉੱਤਰਾਂ ਤੇ ਸ਼ਾਮੀ ਛੇ ਵਜੇ ਦਾ ਟਾਈਮ ਈ, ਪਰ ਚੱਲੂ ਪਤਾ ਨੀ ਕਿਹੜੇ ਵਜੇ..? ਦਿੱਲੀ ਦੇ ਹਾਲਾਤ ਤੁਸਾਂ ਦੇਖ ਈ ਲਏ ਨੇ, ਸਾਰਾ ਕੁਛ ਬੰਦ ਪਿਆ ਈ..!" ਭਾਊ ਹੱਸ ਪਿਆ।
ਨੇਕੇ ਨੇ ਖਿੱਲਰਿਆ ਸਮਾਨ ਬੰਨ੍ਹਣਾਂ ਸ਼ੁਰੂ ਕਰ ਦਿੱਤਾ।
-"ਚੱਲ, ਤਿਆਰ ਹੋ..!" ਨੇਕੇ ਨੇ ਜੰਗੀਰੋ ਨੂੰ ਕਿਹਾ।
-"ਕਿਉਂ..? ਹੁਣ ਕਿੱਧਰ ਜਾਣੈ..?"
-"ਆਪਾਂ ਆਪਣੇ ਪੰਜਾਬ ਨੂੰ ਈ ਕੂਚ ਕਰਨੈ..!"
-"ਕਿਉਂ..? ਹੁਣ ਐਡੀ ਕੀ 'ਨ੍ਹੇਰੀ ਆ ਗਈ..? ਕਦੇ ਮਰ ਚਿੜੀਏ, ਕਦੇ ਜਿਉਂ ਚਿੜੀਏ, ਫ਼ੇਰ ਪੰਜਾਬ ਨੂੰ ਮੂੰਹ ਚੱਕ ਲਿਆ..?" ਜੰਗੀਰੋ ਖਿਝੀ ਬੈਠੀ ਸੀ।
-"ਇਹ ਭੈੜ੍ਹੀ ਦਿੱਲੀ, ਜਿਹੜੀ ਐਨੇ ਲੋਕਾਂ ਨੂੰ 'ਨਸਾਫ਼ ਨੀ ਦੇ ਸਕੀ, ਓਥੇ ਆਪਾਂ ਨੂੰ ਕਿੱਥੇ ਢੋਰਾ ਦਿਊ..? ਚੱਲ..! ਚੰਗਾ, ਤੇ ਚਾਹੇ ਮਾੜ੍ਹੇ, ਪੰਜਾਬ ਤਾਂ ਆਪਣਾ ਪੰਜਾਬ ਈ ਐ..! ਏਥੇ ਨੀ ਰਹਿਣਾ ਕੁਲਿਹਣੀ ਦਿੱਲੀ 'ਚ..! ਚੱਲ ਕਰ 'ਕੱਠਾ ਆਪਣਾ ਜੁੱਲੀ ਬਿਸਤਰਾ, ਜੋ ਹੋਊ, ਦੇਖੀ ਜਾਊਗੀ, ਪਰ ਰਹਿਣਾ ਆਬਦੇ ਪੰਜਾਬ 'ਚ ਈ ਐ..! ਸਿਆਣੇ ਆਖਦੇ ਐ; ਆਬਦਾ ਮਾਰੂ, ਛਾਵੇਂ ਸਿੱਟੂ, ਦਿੱਲੀ 'ਚ ਆਪਣਾ ਕੌਣ ਐਂ..? ਮਰ ਗਏ ਤਾਂ ਕਿਸੇ ਨੇ ਅੱਖ ਵੀ ਗਿੱਲੀ ਨੀ ਕਰਨੀ, ਕੁੱਤੇ ਮਾਂਗੂੰ ਧੂਹ ਕੇ ਖ਼ਤਾਨੀਂ ਸਿੱਟ ਦੇਣਗੇ, ਸਾਲ਼ੀ ਗਤੀ ਵੀ ਨੀ ਹੋਣੀ..! ਚੱਲ ਤੁਰ, ਪੰਜਾਬ ਈ ਮੁੜ ਚੱਲ, ਦੇਖੀ ਜਾਊ ਜੋ ਹੋਊ, ਕੋਈ ਨੀ ਕੰਧ ਡਿੱਗਦੀ ਉੱਤੇ ਆਪਣੇ..! ਭੈਣ ਕੋਲ਼ ਚੱਲਾਂਗੇ, ਛੋਟੋ ਕੋਲ਼ੇ..! ਜੋ ਸੁਖ ਛੱਜੂ ਦੇ ਚੁਬਾਰੇ, ਓਹ ਬਲਖ ਨਾ ਬੁਖਾਰੇ..! ਚੱਲ ਉਠ ਖੜ੍ਹੀ ਹੋ...!"
ਜੰਗੀਰੋ ਵੀ ਉਸ ਨੂੰ ਕਮਲ ਜਿਹਾ ਮਾਰਦਾ ਦੇਖ ਉਠ ਖੜ੍ਹੀ।
-"ਮੈਂ ਪਿਸ਼ਾਬ ਕਰਨੈ..!" ਉਸ ਨੇ ਨੇਕੇ ਦੇ ਕੰਨ 'ਚ ਕਿਹਾ।
-"ਮੇਰੇ ਘਰਾਂਆਲ਼ੀ ਨੇ ਛਰਲ੍ਹਾ ਗਜਾਉਣੈ, ਉਹ ਜੁਗਾੜ ਜਿਆ ਕਿੱਥੇ ਐ..?" ਨੇਕੇ ਨੇ ਭਾਊ ਨੂੰ ਪੁੱਛਿਆ।
-"ਔਹ ਸਾਹਮਣੇ ਬਾਥਰੂਮ ਐਂ, ਭਰਜਾਈ ਜੀ..! ਜਾ ਆਓ..! ਗਜਾਓ ਛਰਲ੍ਹਾ..! ਲਾਓ ਰੰਗ ਭਾਗ..!"
-"ਇਹ ਪਹਿਲੀ ਵਾਰ ਦਿੱਲੀ ਆਈ ਐ, ਚੱਲ ਆਪਾਂ ਨਾਲ਼ ਚੱਲਦੇ ਐਂ ਯਾਰ..!"
-"ਮੈਂ ਅੰਦਰ ਜਾ ਕੇ ਕੁੱਟ ਖਾਣੀ ਜੇ, ਭਾਅ..? ਇਹ ਭੱਈਏ ਜੇ ਤਾਂ ਚਿੰਬੜ ਵੀ ਤੀਹ-ਪੈਂਤੀ ਜਾਂਦੇ ਜੇ..!"
-"ਓਏ ਅੰਦਰ ਨੀ ਖਸਮਾਂ..! ਆਪਾਂ ਬਾਹਰ ਖੜ੍ਹ ਜਾਵਾਂਗੇ..!"
-"ਤੇ ਹੋਰ ਆਪਾਂ ਭਰਜਾਈ ਨੂੰ ਬੱਚੇ ਵਾਂਗ ਸੀਟ੍ਹੀ ਮਾਰ ਕੇ 'ਸੁੱਸੂ' ਥੋੜ੍ਹੋ ਕਰਵਾਣਾ ਜੇ..!" ਭਾਊ ਹੱਸ ਪਿਆ।
ਦੋਨੋ ਜੰਗੀਰੋ ਦੇ ਨਾਲ਼ ਤੁਰ ਪਏ।
-"ਸਾਡੇ ਇੱਕ ਗੁਆਂਢੀ ਦਾ ਮੁੰਡਾ ਮਾਰਿਆ ਗਿਆ, ਦਿੱਲੀ ਦੰਗਿਆਂ 'ਚ..!" ਜੰਗੀਰੋ ਦੇ ਅੰਦਰ ਜਾਣ ਤੋਂ ਬਾਅਦ ਭਾਊ ਨੇ ਗੱਲ ਤੋਰੀ।
-"ਓਹ-ਹੋਅ..!"
-"ਰੱਬ ਵੱਲੋਂ ਉਹਦਾ ਪਿਉ ਓਦੋਂ ਕਿਤੇ ਪੰਜਾਬ ਕਿਸੇ ਕੰਮ ਗਿਆ ਹੋਇਆ ਸੀ, ਤੇ ਉਹਦਾ ਮੁੰਡਾ ਓਹਦੇ ਬਾਅਦ ਮਾਰਿਆ ਗਿਆ..! 'ਕੱਲਾ-'ਕੱਲਾ ਓਹਦਾ ਪੁੱਤ ਸੀ, ਤੇ ਸੀ ਵੀ ਸੋਹਣਾ ਸੁਨੱਖਾ..! ਜਦੋਂ ਉਹਦੇ ਪਿਉ ਨੂੰ ਪਤਾ ਲੱਗਿਆ ਤਾਂ ਭਾਅ ਉਹ ਬੰਦਾ ਕਮਲ਼ਾ ਹੋਣ ਵਾਲ਼ਾ ਹੋ ਗਿਆ, ਉਹ ਕਿਸੇ ਕਾਲਿਜ 'ਚ ਪ੍ਰੋਫ਼ੈਸਰ ਸੀ, ਤੇ ਓਸ ਨੇ ਇੱਕ ਚਿੱਠੀ ਲਿਖੀ ਸੀ, ਆਪਦੇ ਮਰੇ ਪੁੱਤ ਨੂੰ..! ਸਾਡੇ ਮੁਹੱਲੇ ਵਾਲ਼ਿਆਂ ਨੇ ਉਹ ਚਿੱਠੀ ਫ਼ੋਟੋ ਕਾਪੀ ਕਰ ਕੇ ਵੰਡੀ ਸੀ, ਸ਼ਾਮੀਂ ਤੈਨੂੰ ਗੱਡੀ 'ਚ ਪੜ੍ਹ ਕੇ ਸੁਣਾਊਂਗਾ, ਪੜ੍ਹ ਕੇ ਮੁੜ ਲੇਰ ਪਈ ਨਿਕਲ਼ਦੀ ਏ ਭਾਅ..! ਐਨਾਂ ਦਰਦ ਉਸ ਚਿੱਠੀ 'ਚ, ਛੱਡ ਗੱਲ ਦੇਹ..!"
-"ਦਰਦ ਤਾਂ ਹੋਣਾ ਈ ਐਂ..!"
ਜੰਗੀਰੋ ਬਾਹਰ ਆ ਗਈ।
ਆਥਣੇ ਜਦ ਉਹ ਟਰੇਨ ਵਿਚ ਬੈਠੇ ਤਾਂ ਭਾਊ ਨੇ ਚਿੱਠੀ ਨੇਕੇ ਦੇ ਅੱਗੇ ਕਰ ਦਿੱਤੀ।
ਚਿੱਠੀ ਦੇਖ ਕੇ ਨੇਕਾ ਹੱਸ ਪਿਆ।
-"ਮੈਂ ਪੜ੍ਹਿਆ ਹੁੰਦਾ ਤਾਂ ਕਿਤੇ ਪਟਵਾਰੀ ਨਾ ਲੱਗਿਆ ਬੈਠਾ ਹੁੰਦਾ...? ਮੇਰੇ ਆਸਤੇ ਤਾਂ ਕਾਲ਼ੇ ਅੱਖਰ ਮੱਝ ਬਰਾਬਰ ਈ ਨੇ, ਭਾਊ..! ਤੂੰ ਈ ਪੜ੍ਹ ਕੇ ਸੁਣਾ ਦੇ ਬਾਈ ਬਣਕੇ..!" ਨੇਕਾ ਹੱਸ ਪਿਆ।
-"ਲੈ, ਕਿਹੜੀ ਗੱਲ ਈ ਭਾਅ..? ਨ੍ਹੋ ਚਿੰਤਾ..! ਮੈਂ ਸੁਣਾ ਦਿੰਨਾਂ..! ਭਰਜਾਈ ਤੁਸਾਂ ਵੀ ਸੁਣਨਾਂ, ਇੱਕ ਪ੍ਰੋਫ਼ੈਸਰ ਦਾ ਜੁਆਨ ਇਕਲੌਤਾ ਲੜਕਾ ਦਿੱਲੀ ਦੰਗਿਆਂ 'ਚ ਮਾਰਤਾ ਗਿਆ ਸੀ ਪਾਪੀਆਂ ਨੇ, ਓਸ ਦੇ ਬਾਪ ਨੇ ਉਸ ਮਰੇ ਪੁੱਤਰ ਨੂੰ ਖ਼ਤ ਪਿਆ ਲਿਖਿਆ ਸੀ..! ਧਿਆਨ ਨਾਲ਼ ਸੁਣਨਾ..!" ਤੇ ਭਾਊ ਨੇ ਚਿੱਠੀ ਪੜ੍ਹ ਕੇ ਸੁਣਾਉਣੀ ਸ਼ੁਰੂ ਕਰ ਦਿੱਤੀ।...
-"ਪਿਆਰੇ ਪੁੱਤਰ ਜੀਤੂ!"
-"ਘੁੱਟ-ਘੁੱਟ ਕੇ ਪਿਆਰ ਭਰੀ ਗਲਵਕੜੀ!"
-"ਜਦੋਂ ਤੋਂ ਮੈਂ ਤੈਨੂੰ ਦਿੱਲੀ ਦੰਗਿਆਂ ਵਿਚ ਗੁਆਇਆ ਹੈ, ਪੀੜ ਅਤੇ ਅਵਿਸ਼ਵਾਸ ਮੈਨੂੰ ਦਿਨ ਰਾਤ ਹਲਾਲ ਕਰਦੇ ਹਨ..। ਪਰ ਜ਼ਿੰਦਗੀ ਤਾਂ ਕਿਵੇਂ ਨਾ ਕਿਵੇਂ ਬਸਰ ਕਰਨੀ ਹੀ ਹੋਈ..? ਆਪਣੀ ਇੱਛਾ 'ਤੇ ਮਰ ਤਾਂ ਬੰਦਾ ਸਕਦਾ ਨਹੀਂ ਅਤੇ ਨਾ ਹੀ ਤੁਰ ਗਿਆਂ ਨਾਲ਼ ਬੰਦਾ ਤੁਰ ਸਕਦਾ ਹੈ। ਘਰ ਵਿਚ ਤੁਰਦਾ ਫ਼ਿਰਦਾ ਜਦੋਂ ਮੈਂ ਤੇਰੀਆਂ ਫ਼ੋਟੋ ਤੇ ਕੱਪੜੇ ਦੇਖਦਾ ਹਾਂ ਤਾਂ ਦਿਲ 'ਚੋਂ ਲਹੂ ਡੁੱਲ੍ਹਣ ਲੱਗਦਾ ਹੈ...। ਅਸਲ ਪੀੜ ਤਾਂ ਮੇਰੇ ਸਿਰ ਨੂੰ ਓਦੋਂ ਚੜ੍ਹਦੀ ਹੈ, ਜਦ ਮੈਂ ਤੇਰਾ 'ਜਿੰਮ' ਦੇਖਦਾ ਹਾਂ, ਜਿੱਥੇ ਤੂੰ ਆਪਣਾ ਸਰੀਰ ਕਮਾਉਣ ਅਤੇ ਸੁਡੌਲ ਬਣਾਉਣ ਲਈ ਦਿਨ-ਰਾਤ ਮਿਹਨਤ ਕਰਦਾ ਸੀ...। ... ਕਿ ਇਤਨਾਂ ਕੁਝ ਕਰ-ਕਰਾ ਕੇ ਵੀ ਤੂੰ ਕਿੰਨੀ ਜਲਦੀ 'ਤੁਰ' ਗਿਆ, ਜਾਂ ਧਾੜਵੀ ਜ਼ਾਲਮਾਂ ਵੱਲੋਂ 'ਤੋਰ ਦਿੱਤਾ' ਗਿਆ...। ਓਸ ਤੋਂ ਵੀ ਵੱਡਾ ਸਦਮਾਂ ਮੇਰੇ ਲਈ ਇਹ ਸੀ ਕਿ ਜਦ ਮੈਂ ਤੇਰੇ ਬੜੇ ਸ਼ੌਕ ਨਾਲ਼ ਪਾਲ਼ੇ ਹੋਏ ਦੋ ਕੁੱਤਿਆਂ ਨੂੰ ਘਰੋਂ ਤੋਰਿਆ..। ਮੇਰਾ ਉਹਨਾਂ ਦੋਨਾਂ ਨੂੰ ਘਰੋਂ ਤੋਰਨ ਲਈ ਦਿਲ ਤਾਂ ਨਹੀਂ ਕਰਦਾ ਸੀ, ਪਰ ਮੈਂ ਹੁਣ ਸਿਹਤ ਵੱਲੋਂ 'ਹਾਰ ਜਾਣ' ਕਾਰਨ ਉਹਨਾਂ ਦੀ ਦੇਖ-ਭਾਲ਼ ਨਹੀਂ ਕਰ ਸਕਦਾ ਸੀ ਅਤੇ ਉਹ ਵੀ ਮੈਨੂੰ ਤੇਰੇ ਬਿਨਾਂ ਉਦਾਸ-ਉਦਾਸ, ਨਿਰਾਸ਼ ਅਤੇ ਓਦਰੇ ਨਜ਼ਰ ਆਉਂਦੇ ਸਨ...। ਉਹਨਾਂ ਦੀਆਂ ਅੱਖੀਆਂ ਵਿਚ ਅੱਥਰੂ ਮੈਂ ਇੱਕ ਵਾਰ ਨਹੀਂ, ਕਈ ਵਾਰ ਦੇਖੇ ਨੇ..! ਜਦ ਵੀ ਤੇਰੀ ਜੂੱਡੋ-ਕਰਾਟਿਆਂ ਵਿਚ ਜਿੱਤੀ 'ਬਲੈਕ ਬੈੱਲਟ' ਦੇਖਦਾ ਹਾਂ ਤਾਂ ਮੇਰੇ ਸੀਨੇ ਵਿਚੋਂ ਪੀੜ ਦਾ ਰੁੱਗ ਭਰਿਆ ਜਾਂਦਾ ਹੈ ਅਤੇ ਆਤਮਾਂ ਲਹੂ-ਲੁਹਾਣ ਹੋ ਜਾਂਦੀ ਹੈ। ਤੇਰੇ ਬਾਝੋਂ ਇਹ ਸਾਰਾ ਕੁਝ ਸੁੰਨਾਂ-ਸੁੰਨਾਂ, ਵੈਰਾਨ ਅਤੇ ਉੱਜੜਿਆ ਜਿਹਾ ਲੱਗਦਾ ਹੈ..।"
-"ਮੇਰੇ ਪੁੱਤਰ, ਤੈਨੂੰ ਭਲੀ-ਭਾਂਤ ਪਤਾ ਹੈ ਕਿ ਤੇਰਾ ਬਾਪ ਤੈਨੂੰ ਕਿੰਨਾਂ ਪਿਆਰ ਕਰਦਾ ਹੈ, ਤੇ ਤੈਨੂੰ ਇਹ ਵੀ ਪਤਾ ਹੈ ਕਿ ਮੈਂ ਤੈਨੂੰ ਕਦੇ ਵੀ ਇਕੱਲਾ ਅਤੇ ਸੁੰਨਾਂ ਨਹੀਂ ਛੱਡੂੰਗਾ। ਮੈਂ ਤੇਰੇ ਵਾਲ਼ੇ ਮਾਰਗ ਅਤੇ ਪਗਡੰਡੀ 'ਤੇ ਹੀ ਚੱਲੂੰਗਾ, ਅਤੇ ਉਤਨੀ ਦੇਰ ਚੱਲੂੰਗਾ, ਜਿੰਨੀ ਦੇਰ ਤੂੰ ਮੈਨੂੰ ਮਿਲ਼ ਨਹੀਂ ਜਾਂਦਾ, ਭਾਵ ਮੈਂ ਆਪਣੀ ਮੌਤ ਦੇ ਦਿਨ, ਦਿਨ-ਬ-ਦਿਨ ਖਿੱਚ ਕੇ ਨਹੀਂ, ਘੜ੍ਹੀਸ ਕੇ ਨਜ਼ਦੀਕ ਕਰ ਰਿਹਾ ਹਾਂ...! ਚਾਹੇ ਆਪਣੇ ਦਿਲ ਵੱਖ-ਵੱਖ ਸਨ, ਪਰ ਧੜਕਦੇ ਤਾਂ ਇੱਕ ਸਾਰ ਹੀ ਸਨ...।"
-"ਕਿਸੇ ਨੇ ਮੈਨੂੰ ਕਿਹਾ, "ਤੁਹਾਡਾ ਪੁੱਤਰ ਨਹੀਂ ਚਾਹੁੰਦਾ ਹੋਵੇਗਾ ਕਿ ਤੁਸੀਂ ਉਸ ਲਈ ਸਾਰੀ ਜ਼ਿੰਦਗੀ ਗਾਲ਼ ਦੇਵੋਂ, ਜਾਂ ਆਪਣੀ ਜ਼ਿੰਦਗੀ ਦੀ ਬਲੀ ਦੇ ਦੇਵੋਂ..!" ਤੇ ਇਸ ਦੇ ਉੱਤਰ ਵਜੋਂ ਮੈਂ ਕਿਹਾ ਸੀ, "ਇਹ ਕੋਈ ਬਲੀਦਾਨ ਨਹੀਂ ਹੋਊਗਾ, ਇਹ ਇੱਕ ਅਣਖ ਅਤੇ ਮਾਣ, ਅਤੇ ਆਪਣੇ ਪਿਆਰੇ ਪੁੱਤਰ ਨੂੰ ਮਿਲਣ ਦਾ ਇੱਕ ਸਾਰਥਿਕ ਉਪਰਾਲਾ ਹੋਊਗਾ..!" ਮੈਂ ਉਹ ਕੁਝ ਕੀਤਾ, ਜੋ ਮੈਨੂੰ ਕਰਨਾ ਚਾਹੀਦਾ ਸੀ। ਹਾਲਾਂ ਕਿ ਮੈਨੂੰ ਪਤਾ ਸੀ ਕਿ ਮੇਰੀ ਮੌਤ ਨੂੰ ਇੱਕ ਤ੍ਰਾਸਦੀ ਵਜੋਂ ਹੀ ਦੇਖਿਆ ਜਾਵੇਗਾ...।"
-"ਸਿਰਫ਼ ਮੈਂ ਹੀ ਜਾਣਦਾ ਹਾਂ ਕਿ ਤੇਰੇ ਵਿਛੜਨ ਤੋਂ ਬਾਅਦ ਮੇਰੇ ਕੋਲੋਂ ਕੀ ਕੁਝ ਖੁੱਸ ਗਿਆ ਅਤੇ ਮੇਰਾ ਕੀ ਕੁਝ ਬਰਬਾਦ ਹੋ ਗਿਆ...। ਮੈਨੂੰ ਪਤਾ ਹੈ ਕਿ ਤੂੰ ਕਦੇ ਵੀ ਨਹੀਂ ਚਾਹੁੰਦਾ ਹੋਵੇਂਗਾ ਕਿ ਮੈਂ

ਕੋਈ ਮਾੜਾ ਕੰਮ ਕਰਾਂ ਜਾਂ ਆਪਣੀ ਜ਼ਿੰਦਗੀ ਦੀ ਆਹੂਤੀ ਦੇਵਾਂ...। ਚਾਹੇ ਇਸ ਆਹੂਤੀ ਨਾਲ਼ ਮੈਂ ਕੁਝ ਵੀ ਬਦਲ ਨਹੀਂ ਸਕੂੰਗਾ ਅਤੇ ਨਾ ਹੀ ਆਪਣਾ ਘਾਟਾ ਪੂਰਾ ਕਰ ਸਕੂੰਗਾ, ਪਰ ਪੁੱਤਰਾ..! ਇੱਕ ਪਿਤਾ, ਅਤੇ ਪਿਤਾ ਦੀ ਮੁਹੱਬਤ ਵਾਲਾ ਫ਼ੈਸਲਾ 'ਮੇਰਾ' ਹੈ...! ਤੂੰ ਮੇਰਾ ਪਿਆਰਾ-ਪਿਆਰਾ ਪੁੱਤਰ ਹੈਂ, ਜਿਸ ਨੇ ਹਮੇਸ਼ਾ ਚੰਗਾ ਕਰਮ ਹੀ ਕੀਤਾ ਅਤੇ ਇਸ ਲਈ ਤੈਨੂੰ ਮਾਣ-ਸਨਮਾਨ ਮਿਲਣਾ ਚਾਹੀਦਾ ਸੀ, ਨਾ ਕਿ ਰਾਜਨੀਤਕ ਘ੍ਰਿਣਾਂ ਵਿਚ ਤੈਨੂੰ ਖ਼ਤਮ ਕਰ ਦੇਣਾ ਚਾਹੀਦਾ ਸੀ...।"

-"ਮੈਂ ਤੇਰੇ ਕੋਲ਼ ਓਥੇ ਆਊਂਗਾ, ਜਿੱਥੇ ਹੁਣ ਤੂੰ ਹੈਂ...। ਬਹੁਤ ਜਲਦੀ ਮਿਲੂੰਗਾ ਤੈਨੂੰ...! ਮੈਂ ਖ਼ੁਦ ਤੇਰੇ ਵਾਲ਼ੀ ਪਗਡੰਡੀ 'ਤੇ ਨਿਕਲੂੰਗਾ ਅਤੇ ਤੇਰੀ ਭਾਲ਼ ਕਰੂੰਗਾ...। ਤੇਰੀ ਖੋਜ ਮੈਂ ਕਦੇ ਵੀ ਨਹੀਂ ਤਿਆਗੂੰਗਾ..। ਤੂੰ ਵੀ ਮੈਨੂੰ ਮਿਲਣ ਲਈ ਜੱਦੋਜਹਿਦ ਕਰ...! ਜੇ ਤੂੰ ਕਿਸੇ ਸਵਰਗ ਵਿਚ ਹੈਂ ਤਾਂ ਠੀਕ ਹੈ, ਪਰ ਜੇ ਇੱਥੇ ਕੋਈ ਸਵਰਗ-ਨਰਕ ਹੈ ਨਹੀਂ, ਅਤੇ ਸਿਰਫ਼ ਜੰਗਲੀਪਣ ਹੈ, ਤਾਂ ਮੈਂ ਓਸ ਜੰਗਲ ਵਿਚ ਵੀ ਜ਼ਰੂਰ ਦਾਖ਼ਲ ਹੋਵਾਂਗਾ, ਜਿੱਥੇ ਤੂੰ ਹੈਂ...।"

-"ਦੋਵਾਂ ਪਾਸਿਆਂ ਤੋਂ, ਜਿੱਥੇ ਵੀ ਤੂੰ ਜਾਵੇਂਗਾ, ਇਸ ਰਸਤੇ ਜਾਂ ਦੂਜੇ ਰਸਤੇ, ਮੈਂ ਵੀ ਓਸੇ ਰਾਹ ਤੁਰੂੰਗਾ...। ਮੈਂ ਤੈਨੂੰ ਬਹੁਤ ਮੋਹ ਕਰਦਾ ਹਾਂ ਮੇਰੇ ਪੁੱਤਰ..! ਮੈਂ ਬੜੀ ਕੋਮਲਤਾ ਨਾਲ਼ ਰੱਬ ਅੱਗੇ ਅਰਦਾਸ ਕਰਦਾ ਹਾਂ ਕਿ ਰੱਬ ਮੇਰੀ ਮੱਦਦ ਕਰੇ ਕਿ ਮੈਂ ਛੇਤੀ ਤੇਰੇ ਪਾਸ ਪਹੁੰਚ ਸਕਾਂ...। ਜਿੱਥੇ ਮੈਂ ਤੈਨੂੰ ਮਹਿਸੂਸ ਕਰ ਸਕਾਂ, ਤੇਰੀ ਮੁਸਕਰਾਹਟ ਨੂੰ ਮਾਣ ਸਕਾਂ, ਤੈਨੂੰ ਬੋਲਦੇ ਨੂੰ ਸੁਣ ਸਕਾਂ, ਤੇਰੇ ਮੋਢੇ ਨਾਲ਼ ਮੋਢਾ ਜੋੜ ਕੇ ਤੁਰ ਸਕਾਂ ਅਤੇ ਅੱਗੇ ਵਾਂਗ ਤੈਨੂੰ ਘੁੱਟ ਕੇ ਗਲਵਕੜੀ ਵਿਚ ਲੈ ਸਕਾਂ ਅਤੇ ਤੇਰੀ ਘੁੱਟਣ ਦਾ ਨਿੱਘ ਮਾਣ ਸਕਾਂ..! ਪਰ, ਸਭ ਤੋਂ ਪਹਿਲਾਂ ਮੈਂ ਤੈਨੂੰ ਲੱਭਣਾਂ ਹੈ, ਬਾਕੀ ਗੱਲਾਂ ਬਾਅਦ ਦੀਆਂ ਹਨ...। ਤੈਨੂੰ ਬਹੁਤ ਮੋਹ ਕਰਦਾ ਹਾਂ, ਮੇਰੇ ਪੁੱਤਰ..!"

-"ਲਿਖਤੁਮ - ਤੇਰਾ ਪਿਤਾ...!"

.....ਖ਼ਤ ਪੜ੍ਹਦੇ ਭਾਊ ਦੀਆਂ ਅੱਖਾਂ ਨਮ ਸਨ ਅਤੇ ਜੰਗੀਰੋ ਇਸ ਖ਼ਤ ਨੂੰ ਸੁਣਦੀ ਰੋ ਰਹੀ ਸੀ। ਉਸ ਦੀਆਂ ਅੱਖਾਂ ਵਿਚੋਂ ਹੰਝੂ 'ਪਰਲ-ਪਰਲ' ਚੋਈ ਜਾ ਰਹੇ ਸਨ। ਮਾਹੌਲ ਕਾਫ਼ੀ ਗ਼ਮਗੀਨ ਬਣ ਗਿਆ ਸੀ। ਨੇਕਾ ਵੀ ਮਾਤਮ ਵਿਚ ਉਦਾਸ ਬੈਠਾ ਸੀ।

-"ਫ਼ੇਰ ਉਹਦਾ ਕੀ ਬਣਿਆਂ..?" ਨੇਕੇ ਨੇ ਸੁਆਲ ਕੀਤਾ।

-"ਹੋਣਾਂ ਕੀ ਸੀ, ਭਾਅ..?" ਭਾਊ ਨੇ ਲੰਮਾ ਹਾਉਕਾ ਲਿਆ, "ਬਿਮਾਰਾਂ ਵਾਲ਼ੀ ਹਾਲਤ ਤਾਂ ਓਸ ਦੀ ਪਹਿਲਾਂ ਹੀ ਸੀ..! 'ਕੱਲੇ-'ਕੱਲੇ ਪੁੱਤ ਨੂੰ ਗੁਆ ਕੇ ਕਮਲਾ ਹੋਇਆ ਪਿਆ ਸੀ..! ਇੱਕ ਦਿਨ ਦਿਲ ਦਾ ਐਸਾ ਦੌਰਾ ਪਿਆ, ਆਪਣੇ ਪੁੱਤਰ ਕੋਲ ਚਲਾ ਗਿਆ...!" ਤੇ ਭਾਊ ਨੇ ਲੰਮੀ ਚੁੱਪ ਧਾਰ ਲਈ।

ਇੱਕ ਚੁੱਪ, ਇੱਕ ਵੈਰਾਨ ਉਦਾਸੀ ਛਾ ਗਈ ਸੀ।

-"ਤੁਸੀਂ ਪੰਜਾਬ ਨੂੰ...? ਕਿਸੇ ਵਿਆਹ-ਸਾਹੇ 'ਤੇ ਚੱਲੇ ਐਂ..?" ਕਾਫ਼ੀ ਦੇਰ ਬਾਅਦ ਨੇਕੇ ਨੇ ਭਾਊ ਦੀ ਉਦਾਸੀ ਤੋੜਨ ਲਈ ਗੱਲ ਦਾ ਰੁੱਖ ਬਦਲਿਆ।

-"ਨਹੀਂ ਯਾਰ ਭਾਊ, ਕਾਹਨੂੰ ਵਿਆਹ 'ਤੇ ਚੱਲਿਐਂ..! ਮੈਂ ਤਾਂ ਆਪਣੇ ਸਾਲ਼ੇ ਤੇ ਸਾਲ਼ੇਹਾਰ ਦਾ ਰਾਜ਼ੀਨਾਵਾਂ ਕਰਵਾਉਣ ਚੱਲਿਐਂ..! ਉਹਨਾਂ 'ਚ ਗੜਬੜੀ ਜੀ ਚੱਲ ਰਹੀ ਏ..!" ਉਸ ਨੇ ਸੱਚੀ ਗੱਲ ਜ਼ਾਹਿਰ ਕੀਤੀ। ਵਲ-ਫ਼ੇਰ ਵਾਲ਼ਾ ਭਾਊ ਬਿਲਕੁਲ ਨਹੀਂ ਸੀ। ਸਿੱਧਾ ਸਾਧੂ ਸੁਭਾਅ ਬੰਦਾ ਸੀ।

-"ਸੁੱਖ ਐ...?" ਭਾਊ ਦੀ ਖਿਝ ਜਿਹੀ ਕਾਰਨ ਨੇਕੇ ਨੂੰ ਹਾਸਾ ਆ ਗਿਆ।

-"ਸਾਲ਼ੇਹਾਰ ਹੈਗੀ ਆ ਉੱਤਰਾਂ ਖੁੱਲ੍ਹੇ ਜੇ ਸੁਭਾਅ ਦੀ, ਠਰਕਣ ਜਿਹੀ..! ਦੰਦੀਆਂ ਜੀਆਂ ਕੱਢ ਕੇ ਅਗਲੇ ਨੂੰ ਖ਼ੁਸ਼ ਕਰਨ ਵਾਲ਼ੀ..! ਤੇ ਤੈਨੂੰ ਪਤੈ ਭਾਅ, ਬਈ ਆਬਦੀ ਤੀਮੀ ਕਿਸੇ ਨਾਲ਼ ਠਰਕ ਭੋਰੇ, ਜਾਂ ਇਸ਼ਕ ਮੁਸ਼ਕ ਦੀ ਬਾਤ ਕਰੇ, ਆਦਮੀ ਕਦੋਂ ਪਿਆ ਜਰਦੈ..?"

-"ਨਹੀਂ ਜਰਦਾ ਬਾਈ..! ਕੋਈ ਨੀ ਜਰਦਾ..! ਕੋਈ ਦੂਜਾ ਬੰਦਾ ਆਬਦੀ ਤੀਮੀ ਨੂੰ ਬੁਲਾ ਵੀ ਜਾਵੇ, ਤਾਂ ਅਗਲੇ ਦਾ ਮਰਨ ਹੋ ਜਾਂਦੈ..!"

-"ਮਾੜੇ ਤੋਂ ਮਾੜਾ ਬੰਦਾ ਵੀ ਨੀ ਜਰਦਾ..!"

-"ਏਸ ਗੱਲ ਨੂੰ ਲੈ ਕੇ ਦੋਨਾਂ 'ਚ ਪੈ ਗਿਆ ਰੌਲ਼ਾ, ਹੋਰ ਤਾਂ ਕਿਸੇ ਦੀ ਮੰਨਦੇ ਨੀ, ਮੇਰੀ ਮੰਨ ਲੈਂਦੇ ਐ..! ਮੈਂ ਸੋਚਿਆ ਕੰਜਰਾਂ ਦਾ ਘਰ ਵਸਦਾ ਰਹੇ, ਰਾਜ਼ੀਨਾਵਾਂ ਕਰਵਾਓ..!"

-"ਜਰੂਰ ਚਾਹੀਦੈ ਬਾਈ..! ਬੰਦਾ ਈ ਬੰਦੇ ਦੀ ਦਾਰੂ ਐ..!"

-"ਕਈ ਔਰਤਾਂ ਦਾ ਹੁੰਦੈ ਸੁਭਾਅ, ਜਣੇ-ਖਣੇ ਨਾਲ਼ ਅਟੀ-ਸਟੀ ਲਾਉਣੀ...! ਠਰਕ ਭੋਰਨਾ..!" ਨੇਕੇ ਦੇ ਨਾਲ਼ ਬੈਠੇ ਇੱਕ ਹੋਰ ਬੰਦੇ ਨੇ ਗੱਲ ਵਿਚ ਸਾਂਝ ਪਾਈ।

-"ਨਹੀਂ ਭਾਊ..! ਨਾਲ਼ੇ ਤਾਂ ਸਹੁਰੀ ਗਲਤੀ ਕਰਦੀ ਐ ਤੇ ਨਾਲ਼ੇ ਫ਼ੇਰ ਮੰਨਦੀ ਵੀ ਨਹੀਂ..!"

-"ਚੋਰ ਤੇ ਨਾਲ਼ੇ ਚਤਰਾਈ ਆਲ਼ੀ ਗੱਲ ਕਰਦੀ ਐ ਫ਼ੇਰ ਤਾਂ..!"

-"ਇਹੀ ਗੱਲ ਮਾੜੀ ਐ ਨ੍ਹਾਂ..! ਨਾਲ਼ੇ ਘਤਿੱਤ ਕਰਨੀ ਤੇ ਨਾਲ਼ੇ ਪੈਰਾਂ 'ਤੇ ਪਾਣੀ ਨਾ ਪੈਣ ਦੇਣਾ..! ਬਰਖ਼ੁਰਦਾਰ ਨੇ ਕਿਸੇ ਨਾਲ਼ ਬਾਤ-ਚੀਤ ਕਰਦੀ ਫ਼ੜ ਲਈ, ਉਹ ਇੱਕੋ ਗੱਲ ਆਖੀ ਜਾਂਦੀ ਐ, ਅਖੇ ਉਹ ਤਾਂ ਮੇਰਾ ਭਰਾ ਐ..! ਪਰ ਮੇਰੇ ਵਾਲ਼ਾ ਸਾਲ਼ਾ ਓਸ 'ਭਰਾ' ਨੂੰ ਜਾਣਦਾ ਤੱਕ ਨੀ..!" ਭਾਊ ਨਿਰਾਸ਼ਾ ਜਿਹੀ ਵਿਚ ਵੀ ਹੱਸ ਪਿਆ।

-"ਭਰਾਵਾਂ ਦੀ ਖ਼ਾਤਰ ਤਾਂ ਸਾਹਿਬਾਂ ਨੇ ਆਪਣੇ ਸਾਹਾਂ ਦਾ ਸਾਂਝੀ, ਮਿਰਜ਼ਾ ਮਰਵਾ ਧਰਿਆ ਸੀ..!" ਓਹੀ ਬੰਦਾ ਫ਼ੇਰ ਬੋਲਿਆ।

-"ਓਹ ਤਾਂ ਫ਼ੇਰ ਵੀ ਸਕੇ ਭਰਾ ਸੀ, ਨਹੀਂ ਤੁਸੀਂ ਤਾਂ ਆਪ ਸਿਆਣੇ ਐਂ ਬਈ ਹਾਥੀ ਦਾ ਕੱਟਾ ਕੀ ਲੱਗਦਾ ਹੁੰਦੈ..?"

-"ਨਾਲ਼ੇ ਜਿਹੜਾ ਰੂਹ ਆਤਮਾਂ ਤੋਂ ਭਰਾ ਹੁੰਦੈ, ਓਹਦਾ ਤਾਂ ਦੱਸੇ ਤੋਂ ਬਿਨਾ ਈ ਤਿੰਨ ਮੀਲ ਤੋਂ ਪਤਾ ਲੱਗ ਜਾਂਦੈ, ਬਾਈ..!"

-"ਔਰਤ ਕੋਲ਼ ਚਾਰ ਵੱਡੇ ਤੇ ਮੁੱਖ ਹਥਿਆਰ ਐ...!" ਓਸੇ ਬੰਦੇ ਨੇ ਗੱਲ ਅੱਗੇ ਤੋਰੀ।

-"...........।" ਸੁਆਲੀਆ ਚਿਹਰੇ ਸਾਰਿਆਂ ਨੇ ਉੱਪਰ ਚੁੱਕ ਲਏ।

ਜੰਗੀਰੋ ਇੱਕ ਪਾਸੇ ਕਬੂਤਰ ਵਾਂਗ ਅੱਖਾਂ ਮੀਟੀ, ਊਂਘੀ ਜਾ ਰਹੀ ਸੀ।

ਗੱਡੀ ਦੇ ਝੂਟੇ ਉਸ ਨੂੰ ਹੁਲਾਰੇ ਦੇ-ਦੇ ਕੇ ਨੀਂਦ ਲਿਆ ਰਹੇ ਸਨ।

-"ਓਹ ਹਥਿਆਰ ਕਿਹੜੇ ਨੇ ਜੁਆਨ...? ਸ਼ਾਇਦ ਮੇਰੇ ਰਾਜ਼ੀਨਾਵੇਂ 'ਚ ਕੰਮ ਆ ਜਾਣ..?" ਭਾਊ ਨੇ ਉੱਤਰ ਮੰਗਿਆ।

-"ਪਹਿਲਾ ਹਥਿਆਰ ਤਾਂ ਇਹ ਐ ਬਈ ਜੇ ਔਰਤ ਕਿਸੇ ਗ਼ੈਰ ਮਰਦ ਨਾਲ਼ ਗੱਲ-ਬਾਤ ਕਰਦੀ ਫ਼ੜੀ ਜਾਵੇ, ਤਾਂ ਆਪਦੇ ਬੰਦੇ ਨੂੰ ਝੁਠਲਾਉਣ ਲਈ ਜਾਂ ਝੂਠਾ ਪਾਉਣ ਲਈ ਉੱਚੀ-ਉੱਚੀ ਰੌਲ਼ਾ ਪਾ ਕੇ ਦੁਹਾਈ ਦੇਣ ਲੱਗ ਪਊਗੀ, "ਲੈ, ਮੈਂ ਤਾਂ ਓਹਨੂੰ ਆਬਦੇ ਭਰਾਵਾਂ ਵਰਗਾ ਸਮਝਦੀ ਆਂ, ਉਹ ਤਾਂ ਮੈਨੂੰ ਆਬਦੇ ਭਰਾ ਵਰਗਾ ਲੱਗਦੈ, ਤੇ ਤੂੰ ਮੇਰੇ 'ਤੇ ਆਹ ਦੂਸ਼ਣ ਠੋਕੀ ਜਾਨੈ..?" ਸੁਣ ਕੇ ਅਗਲੇ ਦੀ ਅੱਧੀ ਕੁ ਬੋਲਤੀ ਬੰਦ ਹੋ ਜਾਂਦੀ ਐ...!"

-"ਪਰ ਭਰਾ ਤੇ ਭਰਾਵਾਂ ਵਰਗਾ 'ਚ ਤਾਂ ਲੱਖਾਂ ਕੋਹਾਂ ਦਾ ਫ਼ਰਕ ਹੁੰਦੈ, ਬਾਈ..! ਗ਼ੈਰ ਬੰਦਾ ਸ਼ਾਇਦ 'ਭਰਾਵਾਂ ਵਰਗਾ' ਹੋ ਸਕਦੈ, ਪਰ ਭਰਾ ਨੀ ਹੋ ਸਕਦਾ..!"

-"ਆਹੀ, ਹੂ-ਬ-ਹੂ ਗੱਲ ਸਾਡੇ ਵਾਲ਼ੇ ਭਾਊ ਨਾਲ਼ ਬੀਤੀ ਐ..! ...ਅਗਲਾ ਹਥਿਆਰ ਕਿਹੜੈ..?"

-"ਤੇ ਜੇ ਅਗਲੀ ਨੇ ਬੰਦੇ ਦਾ ਮੂੰਹ ਬਿਲਕੁਲ ਬੰਦ ਕਰਨੈ, ਮਤਲਬ ਪੱਕਾ ਈ ਸੀਮਿੰਟ ਦਾ ਥੋਬਾ ਲਾਉਣੈ, ਤਾਂ ਆਪਦੇ ਨਿਆਣੇ ਪੁੱਤ ਦਾ ਵੇਰਵਾ ਦਿਊਗੀ; "ਤੈਨੂੰ ਮੇਰੇ 'ਤੇ ਸਾਰੀ ਉਮਰ ਇਤਬਾਰ ਨੀ ਆਇਆ, ਉਹ ਤਾਂ ਮੈਨੂੰ ਮੇਰੇ ਦੀਪੂ ਅਰਗੈ...!"

-"ਪੁੱਛਣਾ ਹੋਵੇ, ਬਈ ਦੀਪੂ 'ਵਰਗਾ' ਈ ਐ ਨ੍ਹਾਂ..? ਦੀਪੂ ਤਾਂ ਨ੍ਹੀ..?"

ਸੁਣ ਕੇ ਨੇਕਾ ਹੱਸ ਪਿਆ।

-"ਤੀਜਾ ਹਥਿਆਰ ਐ, ਕਹੂਗੀ; ਇਹਦਾ ਮਤਲਬ ਐ ਥੋਨੂੰ ਮੇਰੇ 'ਤੇ ਵਿਸ਼ਵਾਸ ਨੀ..? ਇਹ ਸੁਣ ਕੇ ਬੰਦਾ ਕੁੜ੍ਹਦਾ-ਮੱਚਦਾ ਚੁੱਪ ਹੋ ਜਾਂਦੈ..! ਤੇ ਉਹ ਵੀ ਏਸ ਕਰ ਕੇ ਚੁੱਪ ਹੁੰਦੈ, ਬਈ ਮੇਰਾ ਘਰ ਵਸਦਾ ਰਹੇ...!"

-"ਤੇ ਚੌਥਾ ਕਿਹੜੈ...?"

-"ਚੌਥਾ ਹਥਿਆਰ ਐ, ਹੰਝੂ..!"

-"ਵਾਹ ਜੀ ਵਾਹ..! ਕਿਆ ਬਾਤਾਂ...!"

-"ਜਦੋਂ ਸਾਰੇ ਹਥਿਆਰ ਫ਼ੇਲ੍ਹ ਹੋ ਜਾਣ, ਫ਼ੇਰ ਰੋਣ ਲੱਗ ਜਾਊਗੀ..! ਰੋਣਾ ਦੇਖ ਕੇ ਤਾਂ ਰਿਸ਼ੀਆਂ-ਮੁਨੀਆਂ ਦਾ ਹਿਰਦਾ ਪਿਘਲ ਜਾਂਦੈ, ਬੰਦਾ ਤਾਂ ਕਿਹੜੇ ਬਾਗ ਦੀ ਮੂਲ਼ੀ ਐ..?"

-"ਮੈਨੂੰ ਭਰਾ ਆਲ਼ੀ ਗੱਲ ਤੋਂ ਚੇਤੇ ਆ ਗਿਆ..! ਬਈ ਜਿੰਨ੍ਹਾਂ ਨੂੰ ਇਹ ਭਰਾ 'ਸਮਝਣ' ਦੀ, ਜਾਂ 'ਭਰਾ ਵਰਗਾ' ਮੰਨਣ ਦੀ ਡੌਂਡੀ ਪਿੱਟਣ ਲੱਗ ਜਾਂਦੀਐਂ, ਇਹਨਾਂ ਨੂੰ ਪੁੱਛੇ, ਬਈ ਓਸ ਨੂੰ ਕਦੇ ਮੂੰਹ 'ਚੋਂ ਭਰਾ ਕਿਹਾ ਵੀ ਐ..? ਜਾਂ ਓਸ ਕੰਜਰ ਨੇ ਤੇਰੇ ਵਾਸਤੇ ਕਦੇ 'ਭੈਣ' ਸ਼ਬਦ ਦੀ ਵਰਤੋਂ ਵੀ ਕੀਤੀ ਐ..?" ਨੇਕਾ ਖਿਝ ਗਿਆ ਸੀ।

-"ਇਹ ਤਾਂ ਬੰਦੇ ਨੂੰ ਥੱਲੇ ਲਾਉਣ ਵਾਸਤੇ ਵਰਤਦੀਐਂ, ਬਾਈ..! ਨਹੀਂ ਗਧੇ ਦੀ ਗਾਂ ਕੀ ਲੱਗਦੀ ਹੁੰਦੀ ਐ..? ਅਗਲਾ ਪੁੱਛੇ ਬਈ ਤੇਰੇ ਭਰਾ ਜੀ ਨੇ ਕਦੇ ਰੱਖੜੀ ਬੰਨ੍ਹਵਾਈ ਐ..? ਆਇਐ ਕਦੇ ਤੇਰੇ ਤੋਂ ਰੱਖੜੀ ਬੰਨ੍ਹਵਾਉਣ..?"

-"ਰੱਖੜੀ ਵੀ ਬਾਈ ਮੁਹੱਬਤ ਦੀ ਆੜ ਬਣਦੀ ਜਾਂਦੀ ਐ..! ਐਸ ਕਲ਼ਯੁਗ ਦੇ ਜ਼ਮਾਨੇ 'ਚ ਰੱਖੜੀ ਵਾਲ਼ਾ ਭਰਾ ਵੀ ਜੇ ਕੋਈ ਹੋਇਆ, ਤਾਂ ਹਜਾਰਾਂ 'ਚੋਂ ਇੱਕ ਹੀ ਹੋਊ..!"
-"ਫ਼ੇਰ ਹੋਰ ਕਹਿਣਗੀਆਂ..!"
-"ਉਹ ਕੀ...?"
-"ਇੱਕ ਹੋਰ ਬਹਾਨਾ..! ਫ਼ੇਰ ਕਹਿਣਗੀਆਂ ਬਈ ਹਰ ਰਿਸ਼ਤਾ ਜ਼ਰੂਰੀ ਤਾਂ ਨਹੀਂ ਬਈ ਮੂੰਹੋਂ ਬੋਲਿਆ ਜਾਵੇ..? ਤੇ ਰਿਸ਼ਤਿਆਂ ਦੇ ਅੰਬਾਰ ਉਸਾਰੇ ਜਾਣ..!"
-"ਫ਼ੇਰ ਤਾਂ ਮਾਂ ਨੂੰ ਮਾਂ ਵੀ ਨਾ ਕਹੋ..! ਤੇ ਸਕੇ ਭਰਾ ਨੂੰ ਭਰਾ ਕਿਉਂ ਕਹਿੰਦੀਐਂ..? ਉਹਨਾਂ ਨੂੰ ਵੀ ਮੂੰਗਫ਼ਲੀ ਕੌਰ ਜਾਂ ਬੇਰ ਸਿੰਘ ਈ ਆਖਣ ਲੱਗ ਪਓ..!"
ਇੱਕ ਹਾਸਾ ਉਚਾ ਉਠਿਆ।
-"ਰਿਸ਼ਤੇ ਬਣਾਉਣ ਵਾਲ਼ੇ ਤੇ ਪਹਿਚਾਣ ਦੇਣ ਵਾਲ਼ੇ ਮੂਰਖ਼ ਥੋੜ੍ਹੋ ਸੀ..? ਜੇ ਰਿਸ਼ਤਿਆਂ ਦੀ ਪਹਿਚਾਣ ਨਾ ਹੁੰਦੀ, ਜਾਂ ਇਉਂ ਕਹੋ ਕਿ ਜੇ ਕਿਸੇ ਨੇ ਰਿਸ਼ਤਿਆਂ ਨੂੰ ਪਹਿਚਾਣ ਨਾ ਦਿੱਤੀ ਹੁੰਦੀ, ਤਾਂ ਬੰਦੇ ਤੇ ਜਾਨਵਰ 'ਚ ਕੀ ਫ਼ਰਕ ਰਹਿ ਜਾਂਦਾ..? ਮੁਸਲਮਾਨਾਂ ਦਾ ਸੂਰ ਦਾ ਮਾਸ ਨਾ ਖਾਣ ਦਾ ਵੱਡਾ ਕਾਰਨ ਕੀ ਐ..? ਉਹ ਸੂਰ ਨੂੰ 'ਹਰਾਮ' ਕਿਉਂ ਸਮਝਦੇ ਨੇ..?"
-"ਤੂੰ ਈ ਦੱਸ, ਤੂੰ ਪੜ੍ਹਿਆ ਲਿਖਿਐਂ, ਜੁਆਨ..! ਅਸੀਂ ਤਾਂ ਮੂਰਖ਼ ਮੰਡਲੀ ਆਂ..!" ਭਾਊ ਹੱਸ ਪਿਆ।
-"ਸੂਰ ਇੱਕੋ ਵਾੜੇ 'ਚ ਤਾੜੇ ਹੁੰਦੇ ਐ, ਤੇ ਜਿਹੜਾ ਵੀ ਸੂਰ ਆਉਂਦੈ, ਵਾੜੇ 'ਚ ਤਾੜੀ ਸੂਰੀ 'ਤੇ ਆਪਣੀ ਹਵਸ ਪੂਰੀ ਕਰ ਲੈਂਦੈ, ਸੂਰੀ ਵੀ ਓਸ ਨੂੰ ਵਰਜਦੀ ਨੀ, ਜਾਂ ਹੀਲ ਹੁੱਜਤ ਨੀ ਕਰਦੀ ਤੇ ਬੱਚੇ ਜੰਮੀ ਜਾਂਦੀ ਐ..! ਉਹਨਾਂ ਦੇ ਰਿਸ਼ਤੇ ਦੀ ਕੋਈ ਪਛਾਣ ਨੀ ਰਹਿੰਦੀ, ਮਤਲਬ ਭਰਾ ਵੀ ਸੂਰੀ 'ਤੇ ਹਵਸ ਪੂਰੀ ਕਰੀ ਜਾਂਦੈ ਤੇ ਕੁੱਖੋਂ ਜੰਮਿਆਂ ਬੱਚਾ ਵੀ..! ਉਹਨਾਂ ਦੇ ਰਿਸ਼ਤੇ 'ਚ ਪਹਿਚਾਣ ਕੋਈ ਨੀ ਹੁੰਦੀ, ਰੋਲ਼-ਘਚੋਲ਼ਾ ਤੇ ਗੰਧਲ਼ਪੁਣਾ ਈ ਹੁੰਦੈ..! ਏਸ ਲਈ ਮੁਸਲਮਾਨ ਭਰਾ ਸੂਰ ਨੂੰ ਹਰਾਮ ਗਿਣਦੇ ਨੇ..! ਤੇ ਜੇ ਬੰਦੇ ਦੇ ਰਿਸ਼ਤੇ 'ਚ ਵੀ ਰਿਸ਼ਤੇ ਦੀ ਪਹਿਚਾਣ ਨਾ ਰਹੀ, ਜਾਂ ਰਿਸ਼ਤੇ ਦੀ ਪਹਿਚਾਣ ਨਾ ਬੋਲੀ, ਤਾਂ ਅਸੀਂ ਕੀ ਵੱਜਾਂਗੇ..? ਸਾਨੂੰ ਲੋਕ ਕਿਹੜੀ ਉਪਾਧੀ ਦੇਣਗੇ..? ਏਸ ਲਈ ਰਿਸ਼ਤਿਆਂ ਦੀ ਪਹਿਚਾਣ ਦੇਣੀ ਤੇ ਰਿਸ਼ਤਿਆਂ ਨੂੰ ਮੂੰਹੋਂ ਬੋਲਣਾ ਤਾਂ ਅਤੀਅੰਤ ਜ਼ਰੂਰੀ ਐ..! ਔਰਤ ਆਬਦੀ ਮਾਂ, ਜਾਂ ਬਾਪ ਨੂੰ ਬੇਬੇ-ਬਾਪੂ ਕਹਿਣ ਵੇਲ਼ੇ ਕਿਉਂ ਨਹੀਂ ਜਕਦੀ..? ਸਕੇ ਭਰਾ ਨੂੰ ਭਰਾ ਆਖਣ ਤੋਂ ਕਿਉਂ ਨਹੀਂ ਝਿਜਕਦੀ..? ਗ਼ੈਰ ਬੰਦੇ ਨੂੰ ਈ 'ਭਰਾ ਵਰਗਾ' ਕਹਿੰਦੀ ਐ ਤੇ ਠੋਕ-ਵਜਾ ਕੇ ਭਰਾ ਕਹਿਣ ਤੋਂ ਕਿਉਂ ਥਿੜਕਦੀ ਐ..? ਕਿਉਂਕਿ ਉਹ ਰਿਸ਼ਤਾ ਠੋਸ ਤੇ ਨਿੱਗਰ ਨਹੀਂ, ਰਿਸ਼ਤਿਆਂ ਦਾ ਕੋਈ ਅਕਸ ਨੀ, ਰਿਸ਼ਤੇ ਪਾਕ-ਪਵਿੱਤਰ ਨਹੀਂ, ਕੁਛ ਛੁਪਾਉਣ ਜਾਂ ਕੁਛ ਢਕਣ ਲਈ ਘੜ੍ਹੇ ਹੋਏ ਐ, ਬਣਾਉਟੀ ਐ..! ਓਸ ਅਖੌਤੀ ਰਿਸ਼ਤੇ ਦੀ ਕੋਈ ਬੁਨਿਆਦ ਨਹੀਂ, ਸਿਰ-ਪੈਰ ਨਹੀਂ, ਓਸ ਰਿਸ਼ਤੇ ਵਿਚ ਕਿਤੇ ਨਾ ਕਿਤੇ ਕੋਈ 'ਕਾਣ' ਐਂ..! ਉਹ ਰਿਸ਼ਤਾ ਕਿਤੇ ਨਾ ਕਿਤੇ ਵਿਵਰਜਤ ਹੈ, ਤੇ ਜਾਂ ਕਹੋ ਉਹ ਰਿਸ਼ਤਾ ਠਰਕ ਭੋਰਨ ਦਾ ਸੌਖਾ ਤੇ ਆਸਾਨ ਜ਼ਰੀਆ ਐ, ਤੇ 'ਭਰਾ' ਓਸ ਵਿਚ ਇੱਕ ਬਹੁਤ ਵੱਡਾ 'ਬਹਾਨਾ' ਐ..! ਤੇ ਨਹੀਂ ਜੇ ਅਸੀਂ ਸੁੱਚੇ-ਸੱਚੇ ਤੇ ਦੁੱਧ ਧੋਤੇ ਹਾਂ ਤਾਂ ਅਸੀਂ ਦੁਨੀਆਂ ਸਾਹਮਣੇ ਠੋਕ-ਵਜਾ ਕੇ ਓਸ ਰਿਸ਼ਤੇ ਦੀ ਪਹਿਚਾਣ ਬੋਲਾਂਗੇ, ਨਾ ਕਿ ਉਸ ਦੀ ਪਹਿਚਾਣ ਛੁਪਾਵਾਂਗੇ, ਜਾਂ ਰਿਸ਼ਤੇ ਦਾ ਨਾਂ ਬੋਲਣ ਲੱਗੇ ਬੇਹੂਦੇ ਢਕੌਂਜ ਜਾਂ ਬਹਾਨੇ ਮਾਰਾਂਗੇ...!"
-"ਅਗਲੀ ਨੂੰ ਕਹੇ ਕਿ ਅੱਜ ਤੋਂ ਇਸ ਨੂੰ ਸਾਰੀ ਦੁਨੀਆਂ ਦੇ ਸਾਹਮਣੇ ਭਰਾ ਕਿਹਾ ਕਰ..! ਰਿੱਝੀ ਖੀਰ ਸਭ ਦੇ ਸਾਹਮਣੇ ਆ ਜਾਊ..! ਜੇ ਮਨ 'ਚ ਕਾਣ ਹੋਊ, ਕਦੇ ਨੀ ਆਖਦੀ..! ਜਾਂ ਕਹਿਣ 'ਤੇ ਖਿਝੂਗੀ..!"
-"ਨਾਲ਼ੇ ਅਗਲਾ ਅਖਵਾਉਣ ਵਾਲ਼ਾ ਟੱਪ ਉਠੂ, ਬਈ ਮੈਂ ਤੇਰਾ ਭਰਾ ਕਦੋਂ ਕੁ ਤੋਂ ਲੱਗਣ ਲੱਗ ਪਿਆ..?"
-"ਇਹ ਤਾਂ ਬੰਦੇ ਨੂੰ ਖੂੰਜੇ ਲਾਉਣ ਦੇ ਸਟੰਟ ਐ, ਬਾਈ...!"
-"ਨਾਲ਼ੇ ਜੇ ਰਿਸ਼ਤਿਆਂ ਦੇ ਅੰਬਾਰ ਨਹੀਂ ਉਸਾਰਨੇ ਤਾਂ ਏਸ ਭਰਾ ਵਾਲ਼ੇ ਰਿਸ਼ਤੇ ਦੀ ਆੜ ਦਾ ਆਸਰਾ ਫ਼ੇਰ ਕਿਉਂ ਲਿਆ ਜਾਂਦੈ...? ਕੋਈ ਹੋਰ ਰਿਸ਼ਤਾ ਵੀ ਘੜ੍ਹਿਆ ਜਾ ਸਕਦੈ..?"
-"ਗੱਲ ਤਾਂ ਓਦੋਂ ਵਿਗੜਦੀ ਐ, ਜਦੋਂ ਗ਼ੈਰ ਬੰਦੇ ਨੂੰ 'ਭਰਾ-ਭਰਾ' ਦੀ ਰਟ ਲਾਈ ਜਾਣੀ ਤੇ ਆਬਦੇ ਬੰਦੇ ਨੂੰ ਦੋਸ਼ੀ ਕਰਾਰ ਦੇਈ ਜਾਣਾ..! ਅਗਲਾ ਸੋਚਦੈ ਬਈ ਮੈਨੂੰ ਝੂਠਾ ਗਰਦਾਨ ਕੇ ਅਗਲੇ ਦਾ ਪੱਖ ਲੈਂਦੀ ਐ ਤਾਂ ਕਿਉਂ ਲੈਂਦੀ ਐ..? ਉਹ ਬਿਗਾਨਾ ਬੰਦਾ ਚੰਗਾ, ਤੇ ਮੈਂ ਮਾੜਾ..? ਕਿਉਂ..??"
-"ਨਾਲ਼ੇ ਜੀਹਨੂੰ ਇਹ 'ਭਰਾ ਵਰਗਾ' ਹੋਣ ਦਾ ਦਾਅਵਾ ਕਰਦੀਐਂ, ਓਸ ਨਾਲ਼ ਭੈਣ-ਭਰਾ ਨਾਤੇ ਦਾ ਦੂਰ ਦਾ ਵੀ ਵਾਸਤਾ ਨੀ ਹੁੰਦਾ, ਅਗਲੀ ਨੂੰ ਵੀ ਪਤਾ ਹੁੰਦੈ ਕਿ ਮੈਂ ਸਰਾਸਰ ਝੂਠ ਕੁਫ਼ਰ ਤੋਲੀ ਜਾ ਰਹੀ ਹਾਂ, ਜਦ ਕਿ ਮਨ ਵਿਚ 'ਕੁਛ ਹੋਰ' ਹੁੰਦੈ...! ਜਿੰਨਾਂ ਕਿਸੇ ਰਿਸ਼ਤੇ 'ਤੇ ਜੋਰ ਦੇ ਕੇ ਆਖਦੀਐਂ, ਓਨਾਂ ਈ ਉਹ ਰਿਸ਼ਤਾ ਝੂਠਾ ਹੁੰਦੈ...!"
-"ਫ਼ਿੱਟਣੀਆਂ ਦੀ ਫ਼ੇਟ ਤਾਂ ਗੱਲ ਓਥੋਂ ਈ ਬਣਦੀ ਐ..!"
-"ਅਸਲ ਰੌਲ਼ਾ ਤਾਂ ਖੜ੍ਹਾ ਈ ਓਥੋਂ ਹੁੰਦੈ..! ਜਦੋਂ 'ਭਰਾ ਜੀ' ਨੂੰ ਸੱਚਾ ਤੇ ਖ਼ਸਮ ਨੂੰ ਝੂਠਾ ਸਾਬਤ ਕਰਨ ਲਈ ਅੱਡੀ-ਚੋਟੀ ਦਾ ਜੋਰ ਲਾ ਦਿੰਦੀਐਂ..! ...ਤੇ ਜਦੋਂ ਉੱਜੜ ਜਾਂਦੀਐਂ, ਤਾਂ 'ਭਰਾ ਜੀ' ਵਸਾਉਣ ਵੀ ਨੀ ਆਉਂਦੇ..! ਜਦੋਂ ਉਜੜੀ ਦੀ ਕੋਈ ਬਾਂਹ ਫ਼ੜਨ ਵਾਲ਼ਾ ਨੀ ਹੁੰਦਾ, ਫ਼ੇਰ ਬੈਠੀ ਪਛਤਾਉਂਦੀ ਐ ਕਿ ਆਹ ਕੀ ਕਰ ਲਿਆ..? ਫ਼ੇਰ 'ਕੱਲੀ ਬੈਠ ਕੇ ਰੋਂਦੀ ਐ ਮਾੜੇ ਕਰਮਾਂ ਨੂੰ..!"
-"ਜਦੋਂ ਸਾਰਾ ਕੰਮ ਚੌੜ ਚੌਪੱਟ ਹੋ ਜਾਂਦੈ, ਫ਼ੇਰ ਕਹਿਣਗੀਆਂ; ਅਈ-ਲੈ ਭੈਣੇ, ਮੈਨੂੰ ਕੀ ਪਤਾ ਸੀ..?"
-"ਮੈਂ ਕਿਹਾ ਸੀ..!" ਭਾਊ ਬੋਲਿਆ।
-"ਮੈਂ ਕਿਹਾ ਤੇਰੀ ਧੀ ਸੁੱਖ ਨਾਲ਼ ਜੁਆਨ ਐਂ, ਵਿਆਹ 'ਤੇ ਪਤਾ ਲੱਗ ਜਾਊਗਾ ਕਿ ਤੇਰਾ 'ਭਰਾ' ਕਿੰਨਾਂ ਕੁ 'ਮਾਮਾ ਜੀ' ਬਣ ਕੇ ਆਉਂਦੈ..!"
-"ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨੀ ਹੁੰਦੀ..!"
-"ਜਿਹੜੀ ਗੱਲ ਨਿੱਤਰ ਕੇ ਸਾਹਮਣੇ ਈ ਆ ਜਾਣੀ ਐਂ, ਓਸ ਨੂੰ ਰਿੜਕਣਾ ਕਾਹਦੇ ਲਈ..? ਅਖੇ ਬਾਈ ਵਾਲ਼ ਕਿੱਡੇ-ਕਿੱਡੇ ਕੁ ਨੇ...? ਕਹਿੰਦਾ ਬਾਈ ਸਿਆਂ ਟਿਕ ਕੇ ਬੈਠ, ਸਾਹਮਣੇ ਈ ਆ ਡਿੱਗਣੇ ਐਂ..!"
-"ਠਰਕੀ ਭਮੱਕੜ ਕਦੇ ਜੁਆਕਾਂ ਦੇ ਮਾਮੇ ਬਣੇ ਐਂ..? ਇਹ ਤਾਂ ਦੁਨੀਆਂ ਦੀਆਂ ਅੱਖਾਂ 'ਚ ਘੱਟਾ ਪਾਉਣ ਆਲ਼ੀ ਗੱਲ ਐ, ਬਾਈ..! ਠਰਕੀ ਬੰਦਾ ਕਦੇ ਭਰਾ ਨੀ ਅਖਵਾਊਗਾ..! ਸਗੋਂ ਅਗਲੀ ਨੂੰ ਟੁੱਟ ਕੇ ਪਊਗਾ, ਬਈ ਮੈਂ ਤੇਰਾ ਭਰਾ ਕਦੋਂ ਕੁ ਦਾ ਬਣ ਗਿਆ...? ਜਾਂ ਕਿਵੇਂ ਲੱਗਿਆ..?"
-"ਅਗਲੀ ਦਾ ਘਰ ਪੱਟ ਕੇ ਅਗਲਾ ਔਹ ਜਾਂਦੈ..!"
-"ਦੁਨੀਆਂ ਐਨੀ ਕਮਲ਼ੀ ਵੀ ਨਹੀਂ, ਭਾਊ..! ਉਹ ਤਾਂ ਉੱਤਰਾਂ ਈ 'ਗਾੜੀ-'ਗਾੜੀ ਤੁਰਦੀ, ਸਭ ਨੂੰ ਪਿੱਛੇ ਛੱਡਦੀ ਜਾਂਦੀ ਐ...!"
-"ਕਿਸੇ ਨੇ ਐਵੇਂ ਨੀ ਕਿਹਾ ਬਾਈ ਜੀ..!"
-"ਕੀ...?"
-"ਜਿਵੇਂ ਚਾਨਣ ਦੀ ਕੀਮਤ ਦਾ ਪਤਾ ਲੱਗਦੈ, ਸੂਰਜ ਗ੍ਰਹਿਣ ਤੋਂ ਬਾਅਦ..! ਤਬਾਹੀ ਦਾ ਅੰਦਾਜ਼ਾ ਹੁੰਦੈ, ਹੜ੍ਹ ਵਹਿਣ ਤੋਂ ਬਾਅਦ..! ਕਮੀਨੇ ਬਲਾਤਕਾਰ ਕਰਦੇ ਨੇ, ਭੈਣ ਕਹਿਣ ਤੋਂ ਬਾਅਦ..! ਤੇ ਮੂਰਖ਼ ਨੂੰ ਸੋਝੀ ਆਉਂਦੀ ਐ, ਸਭ-ਕੁਛ ਗੁਆ ਲੈਣ ਤੋਂ ਬਾਅਦ...!"
-"ਵਾਹ ਜੀ ਵਾਹ...! ਕਿਆ ਬਾਤ ਐ...!" ਭਾਊ ਉਸ ਨੂੰ ਜੱਫ਼ੀ ਪਾਉਣ ਵਾਲ਼ਾ ਹੋਇਆ ਪਿਆ ਸੀ।
ਗੱਲਾਂ ਬਾਤਾਂ ਕਰਦੇ ਸਵੇਰੇ ਛੇ ਵਜੇ ਉਹ ਅੰਮ੍ਰਿਤਸਰ ਆ ਗਏ।
ਜੰਗੀਰੋ ਨੇ ਵੀ ਆਪਣੀ ਨੀਂਦ ਲਾਹ ਲਈ ਸੀ।

## ਕਾਂਡ 7

ਟਰੇਨ ਤੋਂ ਉੱਤਰ ਕੇ ਉਹਨਾਂ ਨੇ ਢਾਬੇ ਤੋਂ ਚਾਹ ਪੀਤੀ।
ਨੇਕੇ ਨੂੰ ਇਹ ਨਹੀਂ ਪਤਾ ਸੀ ਕਿ ਹੁਣ ਉਹਨਾਂ ਦੀ ਮੰਜ਼ਿਲ ਅੱਗੇ ਕਿਹੜੀ ਸੀ? ਉਹ ਕਿਤੇ ਹੱਥ ਨਾ ਅੜਦਾ ਦੇਖ ਕੇ ਅਥਾਹ ਉਦਾਸ ਅਤੇ ਨਿਰਾਸ਼ ਜਿਹਾ ਬੈਠਾ ਸੀ। ਘਰੋਂ ਪੈਰ ਪੁੱਟਣ ਦਾ ਪੰਗਾ ਤਾਂ ਉਹ ਲੈ ਬੈਠੇ ਸਨ, ਪਰ ਅੱਗੇ ਉਹਨਾਂ ਦੀ ਬਾਂਹ ਫ਼ੜਨ ਵਾਲ਼ਾ ਕੋਈ ਨਹੀਂ ਸੀ। ਖ਼ੁਦਗਰਜ਼, ਧੋਖੇਬਾਜ਼ ਅਤੇ ਮਤਲਬੀ ਦੁਨੀਆਂ ਨੇਕੇ ਨੂੰ ਅੰਦਰੇ-ਅੰਦਰ ਡਰਾ ਰਹੀ ਸੀ। ਵਿਆਹੀ-ਵਰੀ ਅਤੇ ਫ਼ਿਰ ਘਰੋਂ ਭੱਜੀ ਤੀਵੀਂ ਆਟੇ ਦੇ ਦੀਵੇ ਵਰਗੀ ਹੁੰਦੀ ਹੈ, ਅੰਦਰ ਚੂਹੇ ਅਤੇ ਬਾਹਰ ਕਾਂ ਨਹੀਂ ਛੱਡਦੇ...! ਸੋਚ-ਸੋਚ ਕੇ ਨੇਕੇ ਦੇ ਦਿਲ ਨੂੰ ਘੁਮੇਰ ਚੜ੍ਹੀ ਜਾ ਰਹੀ ਸੀ। ਮਾੜੀਆਂ ਸੋਚਾਂ ਕਾਰਨ ਚਾਹ ਦੀ ਇੱਕ-ਇੱਕ ਘੁੱਟ ਉਸ ਦੇ ਅੰਦਰ ਅੱਕ ਦਾ ਦੁੱਧ ਬਣ-ਬਣ ਉੱਤਰਦੀ ਸੀ। ਜੰਗੀਰੋ ਨੂੰ ਉਹ ਕਿਸੇ ਸ਼ਰਤ 'ਤੇ ਛੱਡ ਨਹੀਂ ਸਕਦਾ ਸੀ। ਜੰਗੀਰੋ ਲਈ ਉਹ ਆਪਣਾ ਖ਼ੂਨ ਡੋਲ੍ਹਦਾ ਸਕਦਾ ਸੀ। ਮਰ ਵੀ ਸਕਦਾ ਸੀ।
-"ਕੀ ਸੋਚਣ ਡਿਹਾ ਏਂ ਭਾਅ..?" ਚਾਹ ਦੀ ਆਖਰੀ ਘੁੱਟ ਭਰ ਕੇ ਭਾਊ ਨੇ ਨੇਕੇ ਨੂੰ ਪੁੱਛਿਆ।
-"ਸੋਚਣਾ ਕੀ ਐ ਭਾਊ..? ਕਦੇ ਕਦੇ ਬੰਦਾ ਪੰਗਾ ਈ ਐਨਾਂ ਵੱਡਾ ਤੇ ਪੁੱਠਾ ਲੈ ਲੈਂਦੈ, ਬਈ ਓਸ ਦੇ ਅੱਗੇ ਖੂਹ ਤੇ ਪਿੱਛੇ ਖਾਤਾ ਹੁੰਦੈ..! ਉਹਨੂੰ ਇਹ ਨੀ ਪਤਾ ਲੱਗਦਾ ਕਿ ਉਹ ਖੂਹ 'ਚ ਡਿੱਗੇ ਕਿ ਖਾਤੇ 'ਚ..? ਤਬਾਹੀ ਦੋਨੀਂ ਪਾਸੀਂ ਈ ਹੋਣੀ ਹੁੰਦੀ ਐ..! ਛੁਟਕਾਰਾ ਕਿਸੇ ਪਾਸਿਓਂ ਵੀ ਨਹੀਂ ਹੁੰਦਾ..!" ਨੇਕਾ ਚਾਹ ਦੇ ਪੈਸੇ ਦਿੰਦਾ ਬੋਲਿਆ।
-"ਤੂੰ ਕੋਈ ਗੱਲ ਤਾਂ ਦੱਸ ਭਾਅ..! ਕੋਈ ਹੱਲ ਪਿਆ ਕੱਢਾਂਗੇ..? ਉੱਤਰਾਂ ਤੇ ਨਹੀਂ ਆਖਦੇ ਕਿ ਬੰਦਾ ਬੰਦੇ ਦੀ ਦਾਰੂ ਈ..?"
-"ਕਈ ਵਾਰੀ ਗੱਲ ਵੱਡੀ ਤੇ ਮੂੰਹ ਛੋਟਾ ਹੁੰਦੈ ਬਾਈ..! ਕੱਢਣੀ ਮੁਸ਼ਕਿਲ ਹੋ ਜਾਂਦੀ ਐ..!"

ਦੀਆਂ ਨਿੱਕੀਆਂ ਅਤੇ ਬਰੀਕ ਅੱਖਾਂ ਅੰਦਰ ਵੜ ਗਈਆਂ।
-"ਸਾਨੂੰ ਇੱਕ ਕਮਰਾ ਕਿਰਾਏ 'ਤੇ ਚਾਹੀਦੈ ਭਾਊ..!"
-"ਮੈਂ ਕਰਦੈਂ ਪਤਾ..! ਗੱਲ ਕਿਹੜੀ ਐ ਭਾਅ...! ਨੋ ਚਿੰਤਾ..! ਥਾਡੇ ਕਮਰੇ ਦਾ ਪ੍ਰਬੰਧ ਮੈਂ ਕਰ ਕੇ ਦਿੰਨਾਂ..!" ਤੇ ਭਾਊ ਤੁਰ ਗਿਆ।
ਜੰਗੀਰੋ ਦੂਰ ਮੂੰਹ ਢਕੀ ਬੈਠੀ ਉਹਨਾਂ ਦਾ ਪ੍ਰਤੀਕਰਮ ਜਾਂਚ ਰਹੀ ਸੀ। ਪਤਾ ਨਹੀਂ ਉਸ ਅੰਦਰ ਕਿਹੜਾ ਤੂਫ਼ਾਨ ਹਰਕਤ ਕਰ ਰਿਹਾ ਸੀ? ਆਪਣੇ ਖ਼ਿਆਲਾਂ ਨਾਲ਼ ਹੇਠ-ਉਪਰ ਹੁੰਦੀ ਉਹ ਡੂੰਘੀਆਂ ਸੋਚਾਂ ਵਿਚ ਡੁੱਬੀ ਹੋਈ ਸੀ। ...ਤੈਨੂੰ ਸਾਰੀ ਉਮਰ ਨੇਕੇ ਜਿੰਨੀ ਮੁਹੱਬਤ ਕਿਸੇ ਨੇ ਨਹੀਂ ਕੀਤੀ ਤੇ ਨਾ ਹੀ ਕੋਈ ਕਰ ਸਕੇ, ਜੰਗੀਰੋ..! ਤੈਨੂੰ ਸਾਰੀ ਦੁਨੀਆਂ ਨੇ ਟੁੱਕ 'ਤੇ ਡੇਲਾ ਈ ਸਮਝਿਐ..! ਜੀਹਦੇ ਵੀ ਲੋਟ ਆਈ, ਸਾਰੀ ਦੁਨੀਆਂ ਨੇ ਤੈਥੋਂ ਆਪਣਾ ਮਤਲਬ ਕੱਢਿਐ, ਕਿਸੇ ਆਰਜੀ ਸੰਦ ਵਾਂਗੂੰ ਵਰਤਿਆ ਤੇ ਗਿਣ-ਗਿਣ ਬਦਲੇ ਈ ਲਏ ਐ..! ਜੇ ਕਿਸੇ ਨੇ ਤੈਨੂੰ ਸੱਚੀ ਤੇ ਨਿਰ-ਸੁਆਰਥ ਮੁਹੱਬਤ ਕੀਤੀ, ਤੇਰੀ ਕਦਰ ਪਾਈ, ਤੈਨੂੰ ਜਿਉਣ ਦਾ ਵੱਲ ਸਿਖਾਇਆ, ਤਾਂ ਉਹ ਕਰਮਾਂ ਆਲ਼ਾ ਨੇਕਾ ਹੀ ਸੀ..! ਨੇਕੇ ਨੇ ਕਦੇ ਤੇਰੇ ਮੱਥੇ ਦਾ ਮੁੜ੍ਹਕਾ ਨਹੀਂ ਸਹਾਰਿਆ, ਜੰਗੀਰੋ..! ਹੁਣ ਜੇ ਘਰੋਂ ਪੈਰ ਪੱਟ ਕੇ ਬਦਨਾਮੀ ਖੱਟੀ ਈ ਐ, ਤਾਂ ਆਪਣੀ ਮੁਹੱਬਤ ਨੂੰ ਸਿਰੇ ਤੱਕ ਨਿਭਾਅ ਦੇਵੀਂ, ਤੇ ਕਦੇ ਆਪਣੇ ਨੇਕੇ ਨੂੰ ਪਿੱਛਾ ਨਾ ਦੇਈਂ..! ਕਹਿੰਦੇ ਜੇ ਸੱਚਾ ਪਿਆਰ ਕਰਨ ਵਾਲ਼ੇ ਨਾਲ਼ ਧੋਖਾ ਕਰੀਏ ਤਾਂ ਦੋਹੀਂ ਜਹਾਨੀ ਢੋਈ ਨੀ ਮਿਲਦੀ...! ਸਿਆਣੇ ਐਵੇਂ ਨਹੀਂ ਆਖ ਗਏ, ਇਹਨਾਂ ਗੱਲਾਂ 'ਚ ਸਿਆਣਿਆਂ ਦੀ ਜ਼ਿੰਦਗੀ ਦਾ ਤਜ਼ਰਬਾ ਬੋਲਦੈ..! ਨਾਲ਼ੇ ਨੇਕੇ ਨੇ ਤੇਰੇ ਨਾਲ਼ ਕਿਹੜਾ ਕੋਈ ਵਲ-ਫ਼ੇਰ ਕੀਤੈ..? ਜਿੰਨੀ ਕੁ ਜੋਕਰਾ ਸੀ, ਜਿਉਣ ਜੋਕਰੇ ਨੇ ਖ਼ੂਨ ਡੋਲ੍ਹਿਐ ਆਪਣਾ..! ਨੇਕਾ ਲੋਕਾਂ ਵਾਂਗੂੰ ਧੋਖੇਬਾਜ਼ ਤੇ ਮਤਲਬਖੋਰ ਨਹੀਂ, ਜਾਨ ਹੂਲਣ ਤੱਕ ਜਾਂਦੈ..! ਇਹਦੇ ਕਿਹੜਾ ਵਿਚਾਰੇ ਦੇ ਟਰੱਕ ਚੱਲਦੇ ਐ..? ਮਾੜਾ ਮੋਟਾ ਭੇਡਾਂ ਬੱਕਰੀਆਂ ਦਾ ਧੰਦਾ ਵੇਚ ਵੱਟ ਕੇ ਮੇਰੇ ਨਾਲ਼ ਤੁਰ ਪਿਆ..! ਕਰੂ ਕੋਈ ਐਡੀ ਕੁਰਬਾਨੀ..? ਨਹੀਂ ਅਗਲਾ ਪੰਜੀ ਦੀ ਚੀਜ਼ 'ਤੇ ਰੇੜਕਾ ਪਾ ਕੇ ਬੈਠ ਜਾਂਦੈ..! ਐਡੇ-ਐਡੇ ਜਿਗਰੇ ਸੱਚੀ ਮੁਹੱਬਤ ਕਰਨ ਵਾਲ਼ੇ ਨੇਕੇ ਦੇ ਹੀ ਹੋ ਸਕਦੇ ਐ, ਜੰਗੀਰੋ..! ਇਸ ਕਲਯੁੱਗ ਦੇ ਜ਼ਮਾਨੇ 'ਚ ਜੇ ਕੋਈ ਦਰਵੇਸ਼ ਜਾਂ ਦੇਵਤਾ ਸੁਭਾਅ ਬੰਦਾ ਐ, ਤਾਂ ਉਹ ਤੇਰਾ ਨੇਕੈ..! ਤੂੰ ਤਾਂ ਓਸ ਦਾ ਦੇਣ ਸਾਰੀ ਜ਼ਿੰਦਗੀ ਨਹੀਂ ਦੇ ਸਕਦੀ, ਜਿਸ ਨੇ ਤੈਨੂੰ ਜਿਉਣ ਦਾ ਮਕਸਦ ਤੇ ਆਹਰ ਦਿੱਤੈ..! ...ਤੇ ਤੈਨੂੰ ਜਿਉਣ ਦਾ ਵੱਲ ਸਿਖਾਇਐ..!
-"ਕੀ ਸੋਚੀ ਜਾਨੀ ਐਂ..?" ਅਚਾਨਕ ਨੇਕੇ ਨੇ ਆ ਕੇ ਪੁੱਛਿਆ ਤਾਂ ਜੰਗੀਰੋ ਨੂੰ ਉਸ ਦਾ ਬੇਥਾਹ ਮੋਹ ਆਇਆ। ਉਸ ਦਾ ਦਿਲ ਕੀਤਾ ਕਿ ਸੱਤਯੁਗੀ ਨੇਕੇ ਨੂੰ ਸਾਰੀ ਦੁਨੀਆਂ ਸਾਹਮਣੇ ਗਲਵਕੜੀ ਵਿਚ ਘੁੱਟ ਨਵੇ ਅਤੇ ਉਸ ਉਪਰੋਂ ਆਪਣੀ ਜਾਨ ਨਿਸ਼ਾਵਰ ਕਰ ਦੇਵੇ! ਡੌਂਡੀ ਪਿੱਟ ਦੇਵੇ ਕਿ ਮੈਂ ਨੇਕੇ ਦੀ ਆਂ, ਕਰ ਲਓ ਜੀਹਨੇ ਕੁਛ ਕਰਨੈ..!
-"ਸੋਚਣਾ ਮੈਂ ਕੀ ਐ..? ਉਈਂ ਬੈਠੀ ਆਂ..!"
-"ਕੋਈ ਗੱਲ ਤਾਂ ਜ਼ਰੂਰ ਐ..!" ਨੇਕਾ ਮੁਸਕਰਾ ਰਿਹਾ ਸੀ।
-"ਬੈਠ ਮੇਰੇ ਕੋਲ਼..!"
ਨੇਕਾ ਬੈਠ ਗਿਆ।
-"ਮੈਂ ਸੋਚਦੀ ਸੀ, ਕਿ ਜੇ ਮੈਨੂੰ ਕੁਛ ਹੋ ਗਿਆ, ਤੂੰ ਕੋਈ ਨਾ ਕੋਈ ਜੰਗੀਰੋ ਪੈਦਾ ਕਰ ਲਵੇਂਗਾ, ਪਰ ਰੱਬ ਨਾ ਕਰੇ, ਜੇ ਤੈਨੂੰ ਕੁਛ ਹੋ ਗਿਆ, ਮੇਰੇ ਤੋਂ ਕੋਈ ਨੇਕਾ ਨੀ ਪੈਦਾ ਹੋਣਾ, ਮੇਰਾ ਕੋਈ ਟਿਕਾਣਾ ਨਹੀਂ ਰਹਿਣਾ, ਜਾਣੀਦੀ ਸਾਰੀ ਦੁਨੀਆਂ ਮੈਨੂੰ ਘਰੂਟੀਂ ਖਾਣ ਆਊਗੀ..! ਤੇਰੇ ਬਿਨਾਂ ਕਿਸੇ ਨੂੰ ਅੰਗ ਲਾਵਾਂ, ਨਰਕਾਂ ਨੂੰ ਜਾਂਵਾਂ..!" ਜੰਗੀਰੋ ਡੁਸਕ ਪਈ।
-"ਕੀ ਕਹੀ ਜਾਨੀ ਐਂ..?"
-"............।"
-"ਕਮਲ਼ ਨੀ ਮਾਰੀਦਾ ਹੁੰਦਾ..! ਰੱਬ 'ਤੇ ਭਰੋਸਾ ਰੱਖੀਦੈ..!"
-"ਰੱਬ ਕਿਸੇ ਨੇ ਅੱਖੀਂ ਦੇਖਿਐ..? ਰੱਬ ਵੀ ਬੰਦਿਆਂ ਵਿਚ ਦੀ ਆਉਂਦੈ..! ਆਹ ਕੰਨਾਂ ਦੀਆਂ ਵਾਲ਼ੀਆਂ ਫ਼ੜ ਲੈ..!"
-"ਕੋਈ ਨਾ, ਰੱਖ ਕੋਲ਼ੇ..!"
-"ਕੰਮ ਆਉਣਗੀਆਂ..!"
-"ਜੇ ਲੋੜ ਪਈ, ਮੰਗ ਲਊਂਗਾ..!"
ਜੰਗੀਰੋ ਨੇ ਵਾਲ਼ੀਆਂ ਫ਼ਿਰ ਗੀਝੇ ਵਿਚ ਪਾ ਲਈਆਂ।
ਭਾਊ ਆ ਗਿਆ।
-"ਮਕਾਨ ਮਾਲਕ ਨਾਲ ਮੇਰੀ ਹੋ ਗਈ ਗੱਲ ਭਾਅ..! ਉਹ ਕਹਿੰਦਾ ਭੇਜ ਦਿਓ..! ਕਿਰਾਇਆ ਵੀ ਕੋਈ ਬਹੁਤਾ ਨੀ..!"
-"ਚੱਲ, ਰਹਿਣ ਦਾ ਤਾਂ ਜੁਗਾੜ ਬਣ ਗਿਆ, ਜੰਗੀਰੋ! ਰੱਬ ਨੇ ਇੱਕ ਕੰਮ ਤਾਂ ਸਿੱਧਾ ਕੀਤਾ, ਬਾਕੀ ਦੇ ਵੀ ਹੋ ਜਾਣਗੇ!" ਇੱਕ ਵੱਡੀ ਆਸ ਨੇ ਨੇਕੇ ਦਾ ਡੋਲਦਾ-ਥਿੜਕਦਾ ਦਿਲ ਸਥਿਰ ਕਰ ਦਿੱਤਾ ਸੀ। ਉਨ੍ਹਾਂ ਨੇ ਬੰਨ੍ਹੇ ਕੱਪੜੇ ਨਾਲ਼ ਚੁੱਕ ਲਏ ਅਤੇ ਭਾਊ ਨਾਲ ਤੁਰ ਪਏ। ਭਾਊ ਉਹਨਾਂ ਡੁੱਬਦਿਆਂ ਲਈ ਤਿਣਕਾ ਸਹਾਰਾ ਬਣ ਕੇ ਬਹੁੜਿਆ ਸੀ।
-"ਕਿਹਾ ਨੀ ਸੀ..? ਰੱਬ ਕਿਸੇ ਨੇ ਅੱਖੀਂ ਥੋੜ੍ਹੋ ਦੇਖਿਐ..? ਰੱਬ ਬੰਦਿਆਂ ਵਿਚ ਦੀ ਬਹੁੜਦੈ..! ਗਵੱਈਏ ਐਵੇਂ ਨੀ ਗਾਉਂਦੇ ਹੁੰਦੇ, ਜੀਹਦਾ ਕੋਈ ਨੀ ਹੁੰਦਾ ਜੀ, ਉਹਦਾ ਸਤਿਗੁਰੂ ਪਿਆਰਾ ਜੀ..! ਭਾਊ ਰੱਬ ਨੇ ਸਾਡੀ ਮੱਦਦ ਲਈ ਈ ਭੇਜਿਐ..!" ਜੰਗੀਰੋ ਉਹਨਾਂ ਨਾਲ਼ ਤੁਰੀ ਜਾਂਦੀ ਸੋਚ ਰਹੀ ਸੀ।
ਸ਼ਹਿਰ ਦੇ ਬਾਹਰ-ਬਾਹਰ ਮਜਦੂਰ ਏਰੀਏ ਵਿਚ ਉਹਨਾਂ ਨੂੰ ਇੱਕ ਰਹਾਇਸ਼ੀ ਕਮਰਾ ਕਿਰਾਏ 'ਤੇ ਮਿਲ਼ ਗਿਆ।
ਭਾਊ ਨੇ ਹਿੰਮਤ ਕਰ ਕੇ ਨੇਕੇ ਨੂੰ ਖੇਤਾਂ ਵਿਚ ਆਲੂ ਪੁੱਟਣ ਦਾ ਕੰਮ ਲੈ ਦਿੱਤਾ। ਭਾਊ ਸੱਚ ਹੀ ਉਹਨਾਂ ਲਈ ਕੋਈ ਦੇਵਤਾ ਬਣ ਕੇ ਪ੍ਰਗਟ ਹੋਇਆ ਸੀ।
ਨੇਕਾ ਸਵੇਰੇ ਕੰਮ 'ਤੇ ਚਲਿਆ ਜਾਂਦਾ ਅਤੇ ਸ਼ਾਮ ਨੂੰ ਆਉਂਦਾ। ਜੰਗੀਰੋ ਨੂੰ ਕੋਈ ਕੰਮ ਅਜੇ ਨਹੀਂ ਮਿਲਿਆ ਸੀ। ਪਰ ਨੇਕੇ ਦੇ ਕੰਮ ਨਾਲ਼ ਉਹਨਾਂ ਦਾ ਖ਼ਰਚਾ-ਬਰਚਾ ਵਧੀਆ ਤੁਰਿਆ ਜਾਂਦਾ ਸੀ।
ਦਿਨ ਸੌਖੇ ਲੰਘ ਰਹੇ ਸਨ।
ਜਿੱਥੇ ਜੰਗੀਰੋ ਅਤੇ ਨੇਕੇ ਨੇ ਕਮਰਾ ਕਿਰਾਏ 'ਤੇ ਲਿਆ, ਓਥੇ ਪੰਛੀਆਂ ਦੀ ਪੂਰੀ ਭਰਮਾਰ ਸੀ।
ਸਵੇਰੇ-ਸਵੇਰੇ ਪੰਛੀ ਡਾਰ ਬਣਾ ਕੇ ਉਹਨਾਂ ਦੇ ਕੋਠੇ 'ਤੇ ਆ ਉਤਰਦੇ ਅਤੇ ਖੁਸ਼ੀ ਵਿਚ ਚੜਚੋਲ਼ੜ ਪਾਉਣ ਲੱਗ ਜਾਂਦੇ। ਉਹਨਾਂ ਦੀ ਇਹ ਚੜਚੋਲ਼ੜ ਜੰਗੀਰੋ ਨੂੰ ਬੜੀ ਚੰਗੀ-ਚੰਗੀ ਲੱਗਦੀ।
ਇੱਕ ਦਿਨ ਸਵੇਰੇ ਕੰਮ 'ਤੇ ਜਾਂਦੇ ਨੇਕੇ ਨੂੰ ਜੰਗੀਰੋ ਨੇ ਅੱਗੇ ਹੋ ਕੇ ਰੋਕ ਲਿਆ।
-"ਕੀ ਗੱਲ ਹੋ'ਗੀ...? ਰਾਹ ਕਾਹਤੋਂ ਰੋਕ ਲਿਆ..? ਮੈਨੂੰ ਤਾਂ ਅੱਗੇ ਈ ਕੁਵੇਲ਼ਾ ਹੋਇਆ ਪਿਐ..!"
-"ਇੱਕ ਗੱਲ ਆਖਾਂ..?"
-"ਸੌ ਆਖ...!"
-"ਮੰਨੇਂਗਾ..?"
-"ਸਦਕੇ ਜਾਵਾਂ ਤੇਰੇ..! ਤੇਰੀ ਖ਼ਾਤਰ ਸਾਰੀ ਦੁਨੀਆਂ ਨਾਲ਼ ਵੈਰ ਸਹੇੜ ਲਿਆ, ਤੇਰੀ ਗੱਲ ਨੀ ਮੰਨੂੰਗਾ ਤਾਂ ਹੋਰ ਕੀਹਦੀ ਮੰਨੂੰਗਾ..? ਕਮਲ਼ੀ...!"
ਜੰਗੀਰੋ ਨੇ ਉਸ ਨੂੰ ਗਲਵਕੜੀ ਵਿਚ ਲੈ ਲਿਆ।
-"ਤੂੰ ਗੱਲ ਮੂੰਹੋਂ ਕੱਢ, ਮੈਂ ਮੰਨੂੰਗਾ..!"
-"ਆਪਣੇ ਕੋਠੇ 'ਤੇ ਕਿੰਨੇ ਸਾਰੇ ਚਿੜੀਆਂ-ਜਨੌਰ ਆ ਬਹਿੰਦੇ ਐ, ਪਤਾ ਨੀ ਕਿਹੜੇ ਭੇਸ 'ਚ ਕੌਣ ਤੁਰਿਆ ਫ਼ਿਰਦੈ, ਅੱਜ ਆਉਂਦਾ ਹੋਇਆ ਬਾਜਰੇ ਦੇ ਦਾਣੇ ਲੈ ਆਈਂ, ਚੱਲ ਓਹ ਜਾਣੇ, ਜਿਹੜਾ ਮਾੜਾ-ਮੋਟਾ ਦਾਨ ਹੁੰਦੈ, ਓਹੀ ਵਾਹ ਭਲੀ ਐ..! ਆਪਣੇ ਘਰੇ ਤਾਂ ਕਣਕ ਵੀ ਹੈਨੀ, ਨਹੀਂ ਮੈਂ ਤੈਨੂੰ ਜਮਾਂ ਨੀ ਸੀ ਆਖਦੀ...!"
-"ਓਹ ਤੇਰਾ ਭਲਾ ਹੋ'ਜੇ...! ਅਖੇ ਪੱਟਿਆ ਪਹਾੜ ਤੇ ਨਿਕਲ਼ਿਆ ਚੂਹਾ..! ਲੈ ਆਊਂਗਾ, ਹੁਣ ਮੈਨੂੰ ਕੁਵੇਲ਼ਾ ਨਾ ਕਰ...!" ਤੇ ਨੇਕਾ ਚੱਕਵੇਂ ਪੈਰੀਂ ਤੁਰ ਗਿਆ।
ਜੰਗੀਰੋ ਕੋਲ਼ ਕੰਮ ਤਾਂ ਅਜੇ ਕੋਈ ਹੈ ਨਹੀਂ ਸੀ।
ਸਵੇਰੇ ਉਹ ਨੇਕੇ ਨੂੰ ਚਾਰ ਰੋਟੀਆਂ ਪਕਾ ਕੇ ਨਾਲ਼ ਬੰਨ੍ਹ ਦਿੰਦੀ ਅਤੇ ਦੋ ਆਪਣੇ ਲਈ ਲਾਹ ਕੇ ਰੱਖ ਲੈਂਦੀ। ਹੁਣ ਉਸ ਨੂੰ ਕੋਠੇ ਦੀ ਛੱਤ 'ਤੇ ਉੱਤਰਦੇ ਪੰਛੀ ਚੰਗੇ-ਚੰਗੇ ਅਤੇ ਪਿਆਰੇ-ਪਿਆਰੇ ਲੱਗਣ ਲੱਗ ਪਏ ਸਨ। ਉਹ ਪੰਛੀਆਂ ਨੂੰ ਚੋਲ੍ਹ-ਮੋਲ੍ਹ ਕਰਦਿਆਂ ਨੂੰ ਬੜੀ ਹਸਰਤ ਨਾਲ਼ ਦੇਖਦੀ।
ਆਥਣ ਨੂੰ ਨੇਕਾ ਹੋਰ ਨਿੱਕ-ਸੁੱਕ ਦੇ ਨਾਲ਼ ਪੰਛੀਆਂ ਲਈ ਬਾਜਰੇ ਦੇ ਦਾਣੇ ਵੀ ਲੈ ਆਇਆ।
ਦਾਣੇ ਦੇਖ ਕੇ ਜੰਗੀਰੋ ਤੋਰੀ ਦੇ ਫ਼ੁੱਲ ਵਾਂਗ ਖਿੜ ਗਈ।
-"ਹਰ ਕੋਈ ਆਪਣੀ ਕਿਸਮਤ ਖਾਂਦੈ..!" ਉਹ ਦਾਣੇ ਇੱਕ ਖੂੰਜੇ ਰੱਖਦੀ ਆਖ ਰਹੀ ਸੀ।
ਉਸ ਦਿਨ ਤੋਂ ਜੰਗੀਰੋ ਨੇ ਛੱਤ 'ਤੇ ਆਉਂਦੇ ਪੰਛੀਆਂ ਨੂੰ ਦਾਣੇ ਪਾਉਣੇ ਸ਼ੁਰੂ ਕਰ ਦਿੱਤੇ। ਪੰਛੀ ਵੀ ਉਸ ਨੂੰ ਮੋਹ ਜਿਹਾ ਕਰਨ ਲੱਗ ਪਏ। ਸਵੇਰੇ ਚਿੜੀਆਂ ਡਾਰਾਂ ਬੰਨ੍ਹ ਕੇ ਆ ਉੱਤਰਦੀਆਂ ਅਤੇ ਦਾਣਾ

ਚੁਗ ਕੇ ਉਡ ਜਾਂਦੀਆਂ। ਉਹਨਾਂ ਨੂੰ ਦਾਣਾ ਚੁਗਦੇ ਦੇਖ ਕੇ ਜੰਗੀਰੋ ਦਾ ਮਨ ਤਸੱਲੀ ਅਤੇ ਸੰਤੁਸ਼ਟੀ ਨਾਲ਼ ਨੱਕੋ-ਨੱਕ ਭਰ ਜਾਂਦਾ। ਉਹ ਉਹਨਾਂ ਨਾਲ਼ ਗੱਲਾਂ ਕਰਦੀ, ਕਮਲ਼ਿਆਂ ਵਾਂਗ ਸੁਆਲ ਪੁੱਛਦੀ। ਜਦ ਪੰਛੀ 'ਚੀਂ-ਚੀਂ' ਕਰਦੇ ਤਾਂ ਜੰਗੀਰੋ ਨੂੰ ਉਹ ਕਦੇ ਦੁਖ-ਸੁਖ ਕਰਦੇ ਲੱਗਦੇ ਅਤੇ ਕਦੇ ਅਸੀਸਾਂ ਦਿੰਦੇ ਜਾਪਦੇ!
ਹੁਣ ਉਸ ਨੇ ਆਪਣੇ ਆਪ ਨੂੰ ਕਦੇ ਇਕੱਲੀ ਨਹੀਂ ਮਹਿਸੂਸ ਕੀਤਾ ਸੀ।
ਉਹ ਉਹਨਾਂ ਵਿਚ ਪਰਚ ਜਿਹੀ ਗਈ ਸੀ।
ਕੁਝ ਦਿਨ ਪਾ ਕੇ ਉਹਨਾਂ ਦੇ ਕੋਠੇ ਦੀ ਛੱਤ 'ਤੇ ਦੋ ਮੁਰਗਾਬੀਆਂ ਨੇ ਆਉਣਾ ਸ਼ੁਰੂ ਕਰ ਦਿੱਤਾ।
ਮੁਰਗਾਬੀਆਂ ਜੰਗੀਰੋ ਨੂੰ ਚਿੜੀਆਂ ਨਾਲ਼ੋਂ ਸਾਊ ਲੱਗਦੀਆਂ। ਚਿੜੀਆਂ ਧੂਤਕੜਾ ਪਾਉਂਦੀਆਂ, ਜਦ ਕਿ ਮੁਰਗਾਬੀਆਂ ਆਪਣਾ ਖਾਣਾ-ਦਾਣਾ ਖਾ ਕੇ ਚੁੱਪ-ਚਾਪ ਬੈਠੀਆਂ ਖੰਭ ਝਿਣਕਦੀਆਂ ਰਹਿੰਦੀਆਂ।
ਜਦ ਚਿੜੀਆਂ ਦਾਣਾ ਚੁਗ ਕੇ ਉਡ ਜਾਂਦੀਆਂ ਤਾਂ ਉਹਨਾਂ ਦੇ ਜਾਣ ਤੋਂ ਬਾਅਦ ਮੁਰਗਾਬੀਆਂ ਆ ਉੱਤਰਦੀਆਂ। ਜੰਗੀਰੋ ਉਹਨਾਂ ਲਈ ਪਾਣੀ ਹੱਥ ਦੀਆਂ ਰੋਟੀਆਂ ਲਾਹ ਕੇ ਰੱਖ ਲੈਂਦੀ ਅਤੇ ਨਿੱਕੀਆਂ-ਨਿੱਕੀਆਂ ਬੁਰਕੀਆਂ ਬਣਾ ਕੇ ਪਾਉਣ ਲੱਗ ਪਈ। ਉਹ ਵੀ ਰੋਟੀਆਂ ਦੇ ਟੁਕੜੇ ਖਾ ਕੇ ਖੰਭ ਜਿਹੇ ਖਿਲਾਰ ਕੇ ਬੈਠੇ ਰਹਿੰਦੇ ਅਤੇ ਅਰਾਮ ਕਰ ਕੇ ਉੱਡ ਜਾਂਦੇ। ਜਦ ਉਹ ਅਰਾਮ ਕਰ ਰਹੇ ਹੁੰਦੇ ਤਾਂ ਜੰਗੀਰੋ ਕੁੱਤੇ-ਬਿੱਲੇ ਦੀ ਬਿੜਕ ਰੱਖਦੀ ਕਿ ਕਿਤੇ ਉਹਨਾਂ ਨੂੰ ਉਂਘਦਿਆਂ ਨੂੰ ਚੁੱਕ ਕੇ ਨਾ ਲੈ ਜਾਵੇ। ਜਦ ਮੁਰਗਾਬੀਆਂ ਅਰਾਮ ਕਰ ਕੇ ਉੱਡ ਜਾਂਦੀਆਂ ਤਾਂ ਉਹਨਾਂ ਦੇ ਜਾਣ ਤੋਂ ਬਾਅਦ ਜੰਗੀਰੋ ਰੋਟੀ ਖਾਂਦੀ। ਉਸ ਦੀ ਆਤਮਾਂ ਬੜੀ ਸਕੂਨ ਵਿਚ ਸੀ। ਪੰਛੀ ਉਸ ਦਾ ਪ੍ਰੀਵਾਰ ਬਣ ਗਏ ਸਨ।
-"ਜੇ ਲੋਕ ਪਿਆਰ ਨੂੰ ਐਨੀ ਨਫ਼ਰਤ ਕਰਦੇ ਐ, ਤਾਂ ਰੱਬ ਨੇ ਪਿਆਰ ਬਣਾਇਆ ਕਿਉਂ..?" ਉਹ ਪੰਛੀਆਂ ਨੂੰ ਇੱਕ-ਦੂਜੇ ਨੂੰ ਪਿਆਰ ਦੀਆਂ ਠੂੰਗਾਂ ਮਾਰਦਿਆਂ ਨੂੰ ਦੇਖ ਕੇ ਆਪਣੇ ਆਪ ਨੂੰ ਸੁਆਲ ਕਰਦੀ!
-"ਜੇ ਅੱਜ ਰੱਬ ਪ੍ਰਗਟ ਹੋ ਜਾਵੇ, ਤੇ ਮੈਨੂੰ ਪੁੱਛੇ, ਕਿ ਅੱਜ ਦੋ ਗੱਲਾਂ 'ਚੋਂ ਇੱਕ ਗੱਲ ਚੁਣ ਲੈ, ਜਾਂ ਤਾਂ ਸਾਰੇ ਜਹਾਨ ਦੀਆਂ ਖ਼ੁਸ਼ੀਆਂ ਲੈ-ਲਾ ਤੇ ਨੇਕੇ ਨੂੰ ਤਿਆਗ ਦੇਹ, ਤੇ ਜਾਂ ਸਾਰੀਆਂ ਖ਼ੁਸ਼ੀਆਂ ਨੂੰ ਲੱਤ ਮਾਰ ਤੇ ਆਪਣੇ ਨੇਕੇ ਨੂੰ ਰੱਖ ਲੈ, ਮੈਂ ਤਾਂ ਰੱਬ ਜੀ ਨੂੰ ਕਹੂੰ ਬਈ ਮੈਨੂੰ ਤਾਂ 'ਕੱਲਾ ਨੇਕਾ ਈ ਦੇ-ਦੇ, ਆਬਦੀਆਂ ਖੁਸ਼ੀਆਂ ਆਬਦੇ ਕੋਲ਼ ਈ ਰੱਖ...!" ਉਹ ਆਪਣੇ ਆਪ ਨਾਲ਼ ਗੱਲਾਂ ਕਰਦੀ ਕਮਲ਼ਿਆਂ ਵਾਂਗ ਹੱਸ ਪੈਂਦੀ ਅਤੇ ਫ਼ਿਰ ਡਰ ਕੇ ਜਿਹੇ ਆਸੇ-ਪਾਸੇ ਦੇਖਦੀ ਕਿ ਕਿਸੇ ਨੇ ਸੁਣ ਤਾਂ ਨਹੀਂ ਲਿਆ? ਜਦ ਆਸੇ-ਪਾਸੇ ਕੋਈ ਨਜ਼ਰ ਨਾ ਆਉਂਦਾ ਤਾਂ ਉਹ ਹੋਰ ਵੀ ਉਚੀ-ਉਚੀ ਹੱਸ ਪੈਂਦੀ।
ਰਾਤ ਨੂੰ ਜੰਗੀਰੋ ਪੰਛੀਆਂ ਦਾ ਸਾਰਾ ਬ੍ਰਿਤਾਂਤ ਨੇਕੇ ਨੂੰ ਸੁਣਾਉਂਦੀ।
-"ਹੁਣ ਤਾਂ ਆਪਣੀ ਛੱਤ 'ਤੇ ਮੁਰਗਾਬੀਆਂ ਵੀ ਆਉਣ ਲੱਗ ਪਈਆਂ, ਜਦੋਂ ਚਿੜੀਆਂ ਚੋਗ ਚੁਗ ਕੇ ਉੱਡ ਜਾਂਦੀਐਂ ਤਾਂ ਮੁਰਗਾਬੀਆਂ ਆ ਉੱਤਰਦੀਐਂ, ਸੱਚ ਜਾਣੀ, ਮੇਰਾ ਤਾਂ ਬਲ੍ਹਾਈ ਜੀਅ ਖ਼ੁਸ਼ ਹੁੰਦੈ..!" ਉਸ ਨੇ ਬੜੀ ਉੱਤਸੁਕਤਾ ਨਾਲ਼ ਦੱਸਿਆ ਸੀ।
-"ਫ਼ੇਰ ਤਾਂ ਤੇਰਾ ਆਰ-ਪ੍ਰੀਵਾਰ ਬਾਹਵਾ ਵੱਡਾ ਹੋ ਗਿਆ..!"
-"ਵਸਦੇ ਘਰਾਂ 'ਚ ਈ ਚਿੜੀ-ਜਨੌਰ ਆਉਂਦੈ, ਮੈਨੂੰ ਤਾਂ ਹੁਣ ਓਹੀ ਆਪਣਾ ਆਰ-ਪ੍ਰੀਵਾਰ ਲੱਗਦੈ..!"
-"ਚੰਗੈ, ਤੇਰਾ ਜੀਅ ਲੱਗਿਆ ਹੋਇਐ..!"
-"ਜਨੌਰ ਬੰਦੇ ਨਾਲ਼ੋਂ ਫ਼ੇਰ ਵੀ ਚੰਗੇ ਐ, ਨਾ ਕਿਸੇ ਦੀ ਨਿੰਦਿਆ, ਨਾ ਚੁਗਲੀ..! ਆਪਣੇ ਆਪ 'ਚ ਮਸਤ..!"
-"ਮੈਂ ਕਈ ਆਰੀ ਸੋਚਦਾ ਹੁੰਨੈਂ...!"
-"ਕੀ....?"
-"ਆਹੀ, ਬਈ ਬੰਦੇ ਨੂੰ ਚੁਰਾਸੀ ਲੱਖ ਜੂਨੀ ਦਾ ਸਰਦਾਰ ਮੰਨਿਆਂ ਗਿਐ, ਤੇ ਬੰਦੇ ਅਰਗਾ ਦੁਸ਼ਟ ਤੇ ਬੇਈਮਾਨ ਕੋਈ ਵੀ ਹੈਨੀ...!"
-"...........।" ਜੰਗੀਰੋ ਚੁੱਪ ਚਾਪ ਸੁਣ ਰਹੀ ਸੀ।
-"ਪੰਛੀਆਂ ਤੇ ਜਾਨਵਰਾਂ ਦਾ ਕੋਈ ਦੀਨ ਇਮਾਨ ਤਾਂ ਹੈ, ਬੰਦੇ ਦਾ ਤਾਂ ਨਾ ਕੋਈ ਦੀਨ, ਤੇ ਨਾ ਇਮਾਨ..! ਹੋਰ ਤਾਂ ਹੋਰ, ਇਹਨੇ ਤਾਂ ਭੋਲ਼ੇ-ਭਾਲ਼ੇ ਜਾਨਵਰਾਂ ਨੂੰ ਵੀ ਨਸ਼ੇ ਕਰਨ ਲਾ ਲਿਆ..! ਸੁਣਿਆਂ ਨੀ ਬਈ ਮੁਗਲ ਰਾਜੇ ਹਾਥੀਆਂ ਨੂੰ ਦਾਰੂ ਪਿਆ ਕੇ ਜੰਗ 'ਚ ਵਾੜਦੇ ਸੀ ਬਈ ਦੁਸ਼ਮਣ ਦੀ ਵਿਰੋਧੀ ਫ਼ੌਜ ਦਾ ਨਛਕਾਨ ਕਰੂਗਾ..!"
-"ਤੇ ਹੋਰ...! ਕਿੱਡਾ ਬੇਈਮਾਨ ਐਂ..!"
-"ਸਰਕਸ 'ਚ ਨੀ ਦੇਖਿਆ..? ਕਿਮੇ ਜਾਨਵਰਾਂ ਤੋਂ ਨਾਚ ਕਰਵਾਈ ਜਾਂਦੇ ਐ..! ਕਦੇ ਕਿਸੇ ਨੇ ਦੇਖਿਐ ਬਈ ਫ਼ਲਾਨੇ ਥਾਂ ਜਾਨਵਰ ਨੇ ਖੁਰਨੀ ਖਾਤਰ ਆਬਦਾ ਬੱਚਾ ਮਾਰ'ਤਾ..? ਜਾਂ ਜਿਸ ਕਿੱਲੇ ਨਾਲ਼ ਉਹ ਬੱਝਿਆ ਸੀ, ਓਸ ਕਿੱਲੇ ਦੀ ਖਾਤਰ ਮਾਂ ਮਾਰਤੀ..?"
-"ਕਦੇ ਵੀ ਨੀ..!"
-"ਤੇ ਆਹ 'ਖਬਾਰਾਂ ਆਲ਼ੇ ਨਿੱਤ ਖ਼ਬਰਾਂ ਦਿੰਦੇ ਐ, ਫ਼ਲਾਨੀ ਥਾਂ ਪੈਲ਼ੀ ਖਾਤਰ ਭਰਾ ਨੇ ਭਰਾ ਵੱਢ ਧਰਿਆ, ਫ਼ਲਾਨੀ ਥਾਂ ਬੋਟਾਂ ਕਰ ਕੇ ਬੰਦਾ ਮਾਰ ਦਿੱਤਾ..! ਪੁੱਤ ਨੇ ਪਿਉ ਝਟਕਾ'ਤਾ, ਤੇ ਨਸ਼ੇ ਵਾਸਤੇ ਪੈਸੇ ਨਾ ਦੇਣ ਕਰਕੇ ਪੁੱਤ ਨੇ ਮਾਂ ਮਾਰਤੀ..!"
-"ਬੰਦਾ ਹੈ ਈ ਪਾਪੀ ਐ..!"
-"ਤੂੰ ਹੋਰ ਦੇਖ ਲੈ, ਕਦੇ ਪੰਛੀਆਂ ਦੇ ਆਲ੍ਹਣੇ 'ਚ ਬਾਜਰਾ ਜਾਂ ਕਣਕ ਜਮ੍ਹਾਂ ਪਈ ਦੇਖੀ ਐ..? ਸ਼ੇਰ ਦੇ ਘੋਰਨੇ 'ਚ ਮਾਸ ਜਮ੍ਹਾਂ ਦੇਖਿਐ..? ਇਹ ਤਾਂ ਬੰਦੇ ਨੂੰ ਈ ਤਮਾਂ ਐਂ ਜਮ੍ਹਾਂ ਕਰਨ ਦੀ, ਗਾਉਣ ਆਲ਼ੇ ਗਾਉਂਦੇ ਨੀ ਹੁੰਦੇ, ਪੱਲੇ ਰਿਜਕ ਨਾ ਬੰਨ੍ਹਦੇ, ਪੰਛੀ ਤੇ ਦਰਵੇਸ਼...! ਇੱਕ ਗੱਲ ਹੋਰ ਵੀ ਐ...!"
-"...........।" ਜੰਗੀਰੋ ਨੇ ਚੁੱਪ ਅੱਖਾਂ ਉੱਪਰ ਚੁੱਕੀਆਂ।
-"ਕਦੇ ਕਿਸੇ ਨੇ ਸੁਣਿਐਂ ਬਈ ਫ਼ਲਾਣੇ ਮੁਲਕ 'ਚ ਐਨੇ ਪੰਛੀ ਭੁੱਖੇ ਮਰਗੇ..? ਨਾਲ਼ੇ ਇਹਨਾਂ ਦੇ ਬਾਪੂ ਦੇ ਕੋਈ ਟਰੱਕ ਨੀ ਚੱਲਦੇ..! ਕਦੇ ਸੁਣਿਐਂ ਬਈ ਐਨੇ ਪੰਛੀਆਂ ਨੇ ਐਨੇ ਪੰਛੀ ਲੁੱਟ ਲਏ..? ਜਾਂ ਕਦੇ ਸੁਣਿਐਂ ਬਈ ਔਥੇ ਐਨੇ ਜਾਨਵਰ ਧਰਨਾ ਦੇਈ ਬੈਠੇ ਐ...? ਜਦੋਂ ਵੀ ਕੋਈ ਖ਼ਬਰ ਸੁਣਾਂਗੇ, ਬੰਦੇ ਦੀ ਈ ਸੁਣਾਂਗੇ..! ਬੰਦਾ ਸਾਲ਼ਾ ਕਦੇ ਕਾਲ਼ੇ ਕੱਛਿਆਂ ਆਲ਼ਾ ਬਣ ਲੁੱਟਣ ਤੁਰ ਪੈਂਦੈ ਤੇ ਕਦੇ ਮੰਤਰੀ ਬਣ ਕੇ..!"
-"ਬੰਦਾ ਪਾਪੀ ਐ, ਤੇ ਭੀੜ੍ਹਾਂ ਵੀ ਏਸੇ 'ਤੇ ਈ ਪੈਂਦੀਐਂ..!"
-"ਜਾਨਵਰ ਸਰਿਸ਼ਟੀ ਚਲਾਉਣ ਵਾਸਤੇ ਭੋਗ-ਵਿਲਾਸ ਕਰਦੇ ਐ, ਤੇ ਬੰਦਾ ਸਾਲ਼ਾ ਸਾਰੀ ਦਿਹਾੜੀ ਹਲ਼ਕਿਆ ਫ਼ਿਰਦਾ ਰਹਿੰਦੈ..!"
-"ਤੇ ਤੂੰ ਕਿਹੜਾ ਘੱਟ ਐਂ..?" ਚੁੰਨੀ ਦਾ ਲੜ ਮੂੰਹ ਵਿਚ ਲੈ ਜੰਗੀਰੋ ਹੱਸ ਪਈ।
-"ਤੇ ਮੈਂ ਵੀ ਤਾਂ ਬੰਦਿਆਂ ਦੀ ਜਾਤ 'ਚ ਈ ਆਉਨੈਂ..! ਮੈਂ ਕੋਈ ਜਾਨਵਰ-ਜਨੌਰ ਜਾਂ ਦੇਬਤਾ ਥੋੜ੍ਹੋ ਐਂ..? ਸਾਲ਼ੀ ਕਮਲ਼ੀ..!"
ਜੰਗੀਰੋ ਨੇ ਨੇਕੇ ਨੂੰ ਗਲਵਕੜੀ ਪਾ ਲਈ।
-"ਜਦੋਂ ਤੂੰ ਮੈਨੂੰ ਪਿਆਰ ਨਾਲ਼ ਗਾਲ਼ ਜੀ ਕੱਢਦੈਂ ਨ੍ਹਾਂ, ਸਹੁੰ ਭਰਾਵਾਂ ਦੀ, ਮੈਨੂੰ ਬੜਾ ਚੰਗਾ ਲੱਗਦੈ..!"
ਪਰ ਉਸ ਨੇ ਜੰਗੀਰੋ ਦੀ ਗੱਲ ਵੱਲ ਬਹੁਤਾ ਕੋਈ ਧਿਆਨ ਨਾ ਦਿੱਤਾ।
-"ਜਾਨਵਰਾਂ ਦੇ ਆਬਦੇ ਕਾਇਦੇ ਕਾਨੂੰਨ ਐਂ, ਬੰਦਾ ਤਾਂ ਕੰਜਰ ਕਿਸੇ ਵੀ ਅਸੂਲ 'ਤੇ ਨੀ ਖੜ੍ਹਦਾ..!"
ਜੰਗੀਰੋ ਦੀਆਂ ਸੁਆਲੀਆ ਨਜ਼ਰਾਂ ਨੇਕੇ ਨੂੰ ਬੜੀ ਹਸਰਤ ਨਾਲ਼ ਦੇਖ ਰਹੀਆਂ ਸਨ।
-"ਗਾਂ ਭੁੱਖੀ ਮਰ ਜਾਊਗੀ, ਪਰ ਮਾਸ ਨੀ ਖਾਂਦੀ..!"
-"ਨਹੀਂ ਖਾਂਦੀ..! ਗਊ ਮਾਤਾ..!"
-"ਸ਼ੇਰ ਮਰਨੀ ਮਰ ਜਾਊ, ਘਾਹ ਨੀ ਖਾਂਦਾ, ਉਹਦੀ ਖ਼ੁਰਾਕ ਮਾਸ ਐ..!"
-"ਹਾਂ...!"
-"ਕੁੱਤਾ ਰੋਟੀ ਪਾ ਦਿਓ, ਉਹ ਖਾ ਲੈਂਦੈ, ਮਾਸ ਪਾ ਦਿਓ, ਓਹ ਖਾ ਲੈਂਦੈ..!"
-"ਉਹ ਵੀ ਖਸਮਾਂ ਨੂੰ ਖਾਣਾਂ ਬੰਦੇ ਵਰਗਾ ਬਲੱਜ ਈ ਐ...!"
-"ਪਰ ਕੁੱਤਾ ਮੱਛੀ ਨੀ ਖਾਂਦਾ..!"
-"ਅੱਛਾ ਜੀ...?"
-"ਹਾਂ ਜੀ...! ਪਰ ਬੰਦਾ ਦੇਖ ਲੈ, ਮੱਛੀ ਫ਼ੜਾ ਦਿਓ, ਓਹ ਛਕ ਜਾਊ, ਮਾਸ ਫ਼ੜਾ ਦਿਓ, ਓਹ ਚਰ ਜਾਊ, ਰੋਟੀ ਦੇ ਦਿਓ, ਓਹ ਚੱਬ ਜਾਊ, ਪੱਠੇ ਪਾ ਦਿਓ, ਉਹ ਨੀ ਛੱਡਦਾ..!"

-"ਪੱਠੇ...?"
-"ਓਏ ਆਹ ਛੋਛੇਬਾਜ ਸਲਾਦ ਜਿਆ ਨੀ ਖਾਂਦੇ..?"
-"ਆਹੋ...!"
-"ਤੇ ਓਹ ਪੱਠੇ ਈ ਤਾਂ ਹੈਗੇ, ਹੋਰ ਉਹ ਕੀ ਐ...?"
-"ਲੈ...! ਬੂਹ ਮੈਂ ਮਰਗੀ...! ਮੇਰੇ ਤਾਂ ਡਮਾਕ 'ਚ ਨੀ ਸੀ ਗੱਲ...!" ਜੰਗੀਰੋ ਹੱਸ ਪਈ।
-"ਮਤਬਲ ਬੰਦੇ ਦਾ ਕੋਈ ਅਸੂਲ ਨੀ, ਜੰਗੀਰੋ..! ਜਾਨਵਰ ਭੁੱਖ ਲੱਗੀ ਤੋਂ ਆਬਦੇ ਪੇਟ ਵਾਸਤੇ ਸ਼ਿਕਾਰ ਕਰੂ..! ਪਰ ਬੰਦਾ..? ਬੰਦਾ ਸਾਲ਼ਾ ਜਾਨਵਰ ਮਾਰ-ਮਾਰ ਫ਼ਰਿੱਜ 'ਚ ਈ ਲਾਈ ਜਾਊਗਾ..!"
-"ਕਿੱਡੀ ਨੀਤ ਮਾੜੀ ਐ ਥੇਹ ਹੋਣੇ ਦੀ...!"
-"ਫ਼ੇਰ ਹੋਰ ਦੇਖ...!" ਉਸ ਨੇ ਕੁਛ ਯਾਦ ਆਉਣ ਵਾਲਿਆਂ ਵਾਂਗ ਕਿਹਾ।
-".........।" ਜੰਗੀਰੋ ਉਭੜਵਾਹਿਆਂ ਵਾਂਗ ਉਸ ਵੱਲ ਝਾਕੀ।
-"ਜਦੋਂ ਕਿਸੇ ਦੀ ਸਿਫ਼ਤ ਵੀ ਕਰਨੀ ਐਂ ਤਾਂ ਪਸ਼ੂ-ਪੰਛੀਆਂ ਨਾਲ ਜੋੜ ਕੇ ਕਰੂ..! ਫ਼ਲਾਨੀ ਦੀ 'ਵਾਜ ਕੋਇਲ ਅਰਗੀ ਐ, ਫ਼ਲਾਨੀ ਦੀ ਚਾਲ ਸਿੰਧ ਦੀ ਘੋੜੀ ਅਰਗੀ ਐ, ਫ਼ਲਾਨੇ ਦੀ ਨਾਸ ਕੁੱਤੇ ਅਰਗੀ ਐ, ਫ਼ਲਾਨੀ ਦੀ ਤੋਰ ਸੱਪਣੀ ਅਰਗੀ ਐ, ਫ਼ਲਾਨੇ ਛੜੇ ਦੀ ਅੱਖ ਇੱਲ੍ਹ ਅਰਗੀ ਐ...!"
ਜੰਗੀਰੋ ਹੱਸੀ ਜਾ ਰਹੀ ਸੀ।
-"ਜੇ ਕਿਸੇ ਨੂੰ ਗਾਲ੍ਹ ਵੀ ਕੱਢਣੀ ਐਂ ਤਾਂ ਵੀ ਜਾਨਵਰਾਂ ਵਿਚ ਦੀ ਕੱਢਣਗੇ..! ਫ਼ਲਾਨਾ ਬੜਾ ਕੁੱਤਾ ਬੰਦੈ, ਫ਼ਲਾਨਾ ਸੂਰ ਮਾਂਗੂੰ ਚਰਦੈ, ਫ਼ਲਾਨਾ ਕੁੱਤੇ ਮਾਂਗੂੰ ਭੌਂਕਦੈਂ, ਫ਼ਲਾਨੀ ਮੱਝ ਅਰਗੀ ਐ, ਦੱਸੋ ਬੰਦੇ ਕੋਲ਼ੇ ਆਬਦਾ ਕੀ ਐ..? ਕਾਹਦਾ ਚੁਰਾਸੀ ਲੱਖ ਜੂਨ ਦਾ ਸਰਦਾਰ ਐ ਬੰਦਾ..?"
-"ਸੁਆਹ ਤੇ ਨਾਲ਼ੇ ਖੇਹ ਸੱਤਾਂ ਚੁੱਲ੍ਹਿਆਂ ਦੀ...!" ਜੰਗੀਰੋ ਨੇ ਬੁੱਲ੍ਹ ਟੇਰੇ।
.....ਮਹੀਨੇ ਕੁ ਬਾਅਦ ਦੋ ਮੁਰਗਾਬੀਆਂ ਦੀ ਜਗਾਹ ਸਿਰਫ਼ ਇੱਕ ਮੁਰਗਾਬੀ ਨੇ ਹੀ ਛੱਤ 'ਤੇ ਆਉਣਾ ਸ਼ੁਰੂ ਕਰ ਦਿੱਤਾ।
ਜੰਗੀਰੋ ਨੂੰ ਹੈਰਾਨੀ ਜਿਹੀ ਹੋਈ ਅਤੇ ਉਸ ਦੇ ਮਨ ਨੂੰ ਖੋਹ ਜਿਹੀ ਪਈ। ਜੇ ਮੁਰਗਾਬੀ ਬੋਲਦੀ ਜਾਂ ਸਮਝਦੀ ਹੁੰਦੀ ਤਾਂ ਜੰਗੀਰੋ ਫੱਟ ਦੇਣੇ ਪੁੱਛ ਲੈਂਦੀ। ਪਰ ਕਿਸੇ ਭਾਣੇ ਬਾਰੇ ਸੋਚ ਕੇ ਉਹ ਡਰ ਜਿਹੀ ਵੀ ਗਈ ਸੀ ਅਤੇ ਉਦਾਸ ਵੀ ਹੋ ਗਈ ਸੀ।
ਉਸ ਨੇ ਪਕਾਈਆਂ ਦੋਨੋਂ ਰੋਟੀਆਂ ਇੱਕ ਨੂੰ ਹੀ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਪਰ ਦੂਜੀ ਮੁਰਗਾਬੀ ਦਾ ਉਸ ਨੂੰ ਹੇਜ ਜਿਹਾ ਆ ਰਿਹਾ ਸੀ। ਕਿਤੇ ਦੂਜੀ ਨੂੰ ਕੋਈ ਹੀਮ-ਕੀਮ ਤਾਂ ਨੀ ਹੋ ਗਈ..? ਕਿਸੇ ਦੁਸ਼ਟ ਸ਼ਿਕਾਰੀ ਨੇ ਤਾਂ ਨੀ ਮਾਰ ਦਿੱਤੀ..? ਉਹ ਸੋਚਦੀ। ਪਰ ਆਪਣੇ ਆਪ ਹੀ ਦਿਲ ਨੂੰ ਧਰਵਾਸ ਜਿਹਾ ਦੇ ਲੈਂਦੀ। .... ਹੋ ਸਕਦੈ ਬਿਮਾਰ-ਠਮਾਰ ਹੋਗੀ ਹੋਵੇ..? ...ਬਿਮਾਰੀਆਂ-ਠਮਾਰੀਆਂ ਵੀ ਝੱਟ ਆ ਲੱਗਦੀਐਂ...! ਬੰਦੇ ਨੂੰ ਆ ਲੱਗਦੀਐਂ, ਨਾਲ਼ੇ ਗਰਮੀ-ਸਰਦੀ 'ਚ ਘਰੇ ਰਹਿੰਦੈ, ਇਹ ਜਾਨਵਰ ਤਾਂ ਵਿਚਾਰੇ ਰੱਬ ਆਸਰੇ ਬਾਹਰ ਈ ਰਹਿੰਦੇ ਐ, ਮੀਂਹ ਜਾਵੇ, ਚਾਹੇ 'ਨ੍ਹੇਰੀ ਜਾਵੇ...! ਇਹਨਾਂ ਦਾ ਤਾਂ ਰੱਬ ਈ ਰਾਖੈ..!
-"ਸਭ ਨੂੰ ਤੰਦਰੁਸਤੀਆਂ ਤੇ ਲੰਮੀਆਂ ਉਮਰਾਂ ਈ ਦੇਈਂ, ਮੇਰੇ ਦਾਤਾ...!" ਉਸ ਨੇ ਬਲ਼ਦੀ ਚਿਤਾ ਵਾਂਗ ਹਾਉਕਾ ਲਿਆ। ਦੂਜੀ ਮੁਰਗਾਬੀ ਉਸ ਦੇ ਦਿਲ-ਦਿਮਾਗ ਤੋਂ ਨਹੀਂ ਉੱਤਰ ਰਹੀ ਸੀ।
ਜਦ ਆਥਣੇ ਨੇਕਾ ਘਰ ਆਇਆ ਤਾਂ ਉਸ ਨੇ ਰੋਟੀ ਖੁਆਉਣ ਤੋਂ ਬਾਅਦ ਉਸ ਨਾਲ਼ ਆਪਣੇ ਮਨ ਦੀ ਉਦਾਸੀ ਸਾਂਝੀ ਕੀਤੀ।
-"ਤੈਨੂੰ ਇੱਕ ਗੱਲ ਦੱਸਾਂ...?"
-"ਦੱਸ...?"
-"ਕਈ ਦਿਨ ਹੋਗੇ, ਆਪਣੀ ਛੱਤ 'ਤੇ ਅੱਗੇ ਦੋ ਮੁਰਗਾਬੀਆਂ ਆਉਂਦੀਆਂ ਹੁੰਦੀਆਂ ਸੀ...!"
-"ਫ਼ੇਰ...?" ਉਹ ਪੱਗ ਲਾਹ ਕੇ ਪਰਨਾ ਬੰਨ੍ਹਦਾ ਪੁੱਛ ਰਿਹਾ ਸੀ।
-"ਤੇ ਹੁਣ ਕਈ ਦਿਨਾਂ ਦੀ ਇੱਕ ਈ ਆਉਂਦੀ ਐ...! ਕਿਤੇ ਦੂਜੀ ਨੂੰ ਕੁਛ ਹੋ ਤਾਂ ਨੀ ਗਿਆ ਹੋਊ..?" ਮੁਰਗਾਬੀ ਦੇ ਵੈਰਾਗ ਵਿਚ ਉਸ ਦਾ ਦੁਖੀ ਮਨ ਭਰ ਆਇਆ।
-"ਤੂੰ ਤਾਂ ਜਮਾਂ ਈ ਕਮਲ਼ੀ ਐਂ...!" ਨੇਕੇ ਨੇ ਜੰਗੀਰੋ ਨੂੰ ਆਪਣੇ ਨਾਲ਼ ਘੁੱਟ ਲਿਆ।
-"..........।" ਭਰੇ ਗਲ਼ੇ ਕਾਰਨ ਜੰਗੀਰੋ ਤੋਂ ਬੋਲਿਆ ਨਹੀਂ ਜਾ ਰਿਹਾ ਸੀ।
-"ਕਮਲ਼ ਨੀ ਮਾਰੀਦਾ ਹੁੰਦਾ...! ਹੋ ਸਕਦੈ ਉਹਨਾਂ ਦੇ ਘਰ ਕੋਈ ਨਵਾਂ ਜੀਅ ਆਉਣ ਆਲ਼ਾ ਹੋਵੇ...?"
ਸੁਣ ਕੇ ਜੰਗੀਰੋ ਦੀ ਉਦਾਸੀ ਟੁੱਟ ਗਈ ਅਤੇ ਮਨ ਫ਼ੁੱਲ ਵਾਂਗ ਟਹਿਕ ਉਠਿਆ।
ਉਸ ਨੇ ਆਪਣੀਆਂ ਨਮ ਅੱਖਾਂ ਪੂੰਝ ਲਈਆਂ ਅਤੇ ਕਿਸੇ ਖ਼ੁਸ਼ੀ ਨਾਲ਼ ਸਿੱਧੀ ਹੋ ਕੇ ਬੈਠ ਗਈ।
.....ਦੋ ਕੁ ਹਫ਼ਤੇ ਬਾਅਦ ਜੰਗੀਰੋ ਅਜੇ ਰੋਟੀਆਂ ਚੂਰ ਕੇ ਹੀ ਹਟੀ ਸੀ ਕਿ ਉਹਨਾਂ ਦੇ ਕੋਠੇ 'ਤੇ ਚਾਰ ਮੁਰਗਾਬੀਆਂ ਆ ਬੈਠੀਆਂ। ਦੋ ਪਹਿਲਾਂ ਵਾਲ਼ੀਆਂ ਅਤੇ ਨਾਲ਼ ਉਹਨਾਂ ਦੇ ਦੋ ਨਿੱਕੇ-ਨਿੱਕੇ, ਮਾਸੂਮ ਜਿਹੇ ਬੱਚੇ! ਖ਼ੁਸ਼ੀ ਵਿਚ ਜੰਗੀਰੋ ਦੀ ਚੀਕ ਨਿਕਲਣ ਵਾਲ਼ੀ ਹੋ ਗਈ ਅਤੇ ਭੱਜ ਕੇ ਅੰਦਰੋਂ ਗੁੜ ਦੀਆਂ ਡਲੀਆਂ ਕੱਢ ਲਿਆਈ।
-"ਆਓ....! ਆਓ ਰੱਬ ਦੇ ਜੀਓ...!! ਆਓ, ਜੀ ਆਇਆਂ ਨੂੰ....! ਸਾਡੇ ਨਵੇਂ ਸੱਜਣ ਘਰ ਆਏ, ਸੋਨਾਲੀ ਦੇ ਨੈਣ ਭਲੇ...!" ਉਹ ਗੁੜ ਦੀਆਂ ਡਲ਼ੀਆਂ ਕੋਠੇ 'ਤੇ ਸੁੱਟਦੀ ਗਾ ਰਹੀ ਸੀ, "ਕੱਲ੍ਹ ਤੋਂ ਦੋ ਨੀ, ਤਿੰਨ ਰੋਟੀਆਂ ਲਾਹਿਆ ਕਰੂੰਗੀ ਥੋਡੇ ਵਾਸਤੇ...! ਜੀ ਆਇਆਂ ਨੂੰ...! ਨਾਲ਼ੇ ਵਧਾਈਆਂ ਥੋਨੂੰ...! ਲੱਖ ਲੱਖ ਵਧਾਈਆਂ...! ਜੇ ਮੇਰੇ ਵੱਸ ਹੁੰਦਾ, ਥੋਨੂੰ ਸਾਰਿਆਂ ਨੂੰ ਜੱਫ਼ੀ ਪਾਉਂਦੀ ਅੱਜ..! ਜੇ ਮੈਂ ਜੱਫ਼ੀ ਪਾਉਣ ਲੱਗੀ ਤਾਂ ਤੁਸੀਂ ਉੱਡ ਜਾਣੈ...!" ਖ਼ੁਸ਼ੀ ਵਿਚ ਉਸ ਦੀਆਂ ਅੱਖਾਂ 'ਤ੍ਰਿੱਪ-ਤ੍ਰਿੱਪ' ਚੋਈ ਜਾ ਰਹੀਆਂ ਸਨ। ਗੰਗਾ ਜਮਨਾ ਬਣੀਆਂ ਅੱਖਾਂ ਨੂੰ ਉਸ ਨੇ ਮੈਲ਼ੀ ਚੁੰਨੀ ਨਾਲ਼ ਪੂੰਝ ਲਿਆ।
-"ਦੇਖੋ ਮੈਂ ਥੋਨੂੰ ਕਿੰਨਾਂ ਮੋਹ ਕਰਦੀ ਐਂ...! ਥੋਨੂੰ ਵੀ ਮੇਰਾ ਮੋਹ ਆਉਂਦੈ...? ਆਉਂਦਾ ਹੀ ਹੋਊਗਾ, ਜਿਹੜੇ ਪਤਾ ਨੀ ਕਿਹੜੇ ਦਿੱਲੀ ਦੱਖਣ ਤੋਂ ਮੇਰੇ ਕੋਠੇ ਦੀ ਛੱਤ 'ਤੇ ਆਉਨੇ ਐਂ..! ਹੋਰ ਲੋਕਾਂ ਦੀਆਂ ਛੱਤਾਂ ਥੋੜ੍ਹੀਐਂ...? ਜੇ ਤੁਸੀਂ ਮੈਨੂੰ ਮੋਹ ਕਰਦੇ ਐਂ, ਤਾਂ ਹੀ ਮੇਰੀ ਛੱਤ 'ਤੇ ਆਉਨੇ ਐਂ, ਕਿਸੇ ਹੋਰ ਦੇ ਨੀ ਜਾ ਵੜਦੇ..? ਮੇਰੇ ਵੀ ਥੋਡੇ ਮਾਂਗੂੰ ਬੱਚੇ ਹੈਗੇ ਐ, ਪਰ ਮੇਰਾ ਮੋਹ ਨੀ ਸੀ ਕਰਦੇ ਉਹ..!" ਉਸ ਦਾ ਮਨ ਫ਼ਿਰ ਭਰ ਆਇਆ, "ਬੰਦਾ ਹੈਨੀ ਕਿਸੇ ਕਰਮ ਦਾ..! ਲਾਲਚੀ ਐ..! ਮਤਲਬਖੋਰ ਐ..! ਬੱਸ, ਮਤਬਲ ਕੱਢਿਆ, ਤੇ ਪਾਸੇ..! ਬਾਹਲ਼ਾ ਈ ਲਹੂ ਪੀਣੈਂ ਬੰਦਾ ਤਾਂ..! ਸੌ ਪਾਪੀ ਦਾ ਇੱਕ ਪਾਪੀ..!"
ਕਿੰਨਾਂ ਚਿਰ ਉਹ ਵਿਹੜੇ 'ਚ ਬੈਠੀ ਉਹਨਾਂ ਨੂੰ ਕੋਠੇ ਦੀ ਛੱਤ 'ਤੇ ਬੈਠੀ ਕਿਸੇ ਰੀਝ ਨਾਲ਼ ਦੇਖਦੀ ਰਹੀ।
ਕਮਲਿਆਂ ਵਾਂਗ ਗੱਲਾਂ ਕਰਦੀ ਰਹੀ।
ਆਥਣ ਨੂੰ ਜਦ ਨੇਕਾ ਬਾਹਰੋਂ ਆਇਆ ਤਾਂ ਜੰਗੀਰੋ ਉਸ ਨੂੰ ਕੁਝ ਜ਼ਿਆਦਾ ਹੀ ਖ਼ੁਸ਼ ਲੱਗੀ।
-"ਕੀ ਗੱਲ...? ਅੱਜ ਬਹੁਤਾ ਈ ਬਾਗੋ-ਬਾਗ ਐਂ..? ਬਚ ਕੇ ਮੋੜ ਤੋਂ...!"
-"ਤੇਰੀ ਗੱਲ ਸੱਚੀ ਸੀ...!"
-"ਕਿਹੜੀ...?"
-"ਅੱਜ ਆਪਣੇ ਘਰੇ ਇੱਕ ਦੀ ਥਾਂ, ਚਾਰ ਮੁਰਗਾਬੀਆਂ ਆਈਆਂ...! ਦੋ ਦੇ ਨਾਲ਼ ਉਹਨਾਂ ਦੇ ਦੋ ਬੱਚੇ..! ਤੇ ਮੈਂ ਉਹਨਾਂ ਨੂੰ ਗੁੜ ਦੀਆਂ ਡਲ਼ੀਆਂ ਪਾਈਆਂ, ਗੀਤ ਵੀ ਗਾਏ, ਜਿਹੜੇ ਬੁੜ੍ਹੀਆਂ ਬਰਾਤ ਆਈ ਤੋਂ ਵਿਆਹ 'ਤੇ ਗਾਉਂਦੀਆਂ ਹੁੰਦੀਐਂ..!"
-"ਚੰਗਾ ਕੀਤਾ...! ਜਿਹੜਾ ਜੀਅ ਆਉਂਦੈ, ਆਬਦੀ ਕਿਸਮਤ ਖਾਂਦੈ...! ਇਹ ਲੈਣ-ਦੇਣ ਦੇ ਸਰਬੰਧ ਐ ਜੰਗੀਰੋ, ਨਹੀਂ ਕਿੰਨੀ ਦੁਨੀਆਂ ਪਰੇ ਤੋਂ ਪਰੇ ਪਈ ਐ..! ਅੱਜ ਖੇਤ ਆਲ਼ਿਆਂ ਦਾ ਪਾੜ੍ਹਾ ਵੀ ਰੱਬ ਦੀਆਂ ਗੱਲਾਂ ਕਰਦਾ ਸੀ...!"
-"ਕੀ ਕਹਿੰਦਾ...?"
-"ਉਹਦਾ ਭਰਾ ਐ ਕਾਮਰੇਟ, ਓਹਦੇ ਨਾਲ਼ ਗੱਲਾਂ ਕਰਦਾ ਸੀ, ਕਹਿੰਦਾ ਐਨੀ ਸਾਇੰਸ ਵਧ ਗਈ ਐ, ਦੁਨੀਆਂ ਭਰ ਦੇ ਡਾਕਟਰ ਜਾਂ ਸਾਇੰਸਦਾਨ ਖ਼ੂਨ ਦੇ ਦੋ ਤੁਪਕੇ ਨੀ ਬਣਾ ਸਕੇ, ਜਾਂ ਡੁਪਲੀਕੇਟ ਖ਼ੂਨ ਤੱਕ ਨੀ ਤਿਆਰ ਕਰ ਸਕੇ..! ਜਦੋਂ ਲੋੜ ਪੈਂਦੀ ਐ, ਬੰਦੇ ਦੇ ਵਿਚੋਂ ਖ਼ੂਨ ਕੱਢ ਕੇ ਬੰਦੇ ਨੂੰ ਦੇਣਾ ਪੈਂਦੈ, ਦੱਸੋ ਕੁਦਰਤ ਵੱਡੀ ਐ ਕਿ ਸਾਇੰਸਦਾਨ..? ਵਾਹਵਾ ਇੱਟ-ਖੜੱਕਾ ਚੱਲਿਆ ਓਹਨਾਂ ਦਾ ਗੱਲੀਂ-ਬਾਤੀਂ..!"
-"ਗੱਲ ਤਾਂ ਪਾੜ੍ਹੇ ਦੀ ਸਹੀ ਐ...! ਸਾਇੰਸ ਆਲ਼ੇ ਰੱਬ ਦੀ ਰੀਸ ਕਿੱਥੋਂ ਕਰ ਲੈਣਗੇ..? ਅਜੇ ਤੱਕ ਕਿਸੇ ਨੂੰ ਮੋਹ ਕਰਨ ਆਲ਼ੀ, ਜਾਂ ਮੋਹ ਤੋੜ ਦੇਣ ਆਲ਼ੀ ਗੋਲ਼ੀ ਜਾਂ ਕੈਪਸੂਲ ਕਿਹੜਾ ਤਿਆਰ ਕਰ ਸਕੇ ਐ, ਉਹ ਵੀ ਰੱਬ ਵੱਲੋਂ ਈ ਆਉਂਦੈ..? ਤੇ ਟੁੱਟਦਾ ਵੀ ਰੱਬ ਵੱਲੋਂ ਈ ਐ...!"

ਉਹਦਾ ਕਦੇ ਵੀ ਸ਼ੁਕਰਾਨਾ ਨੀ ਕਰਦੇ..!"
-"ਨਾਲ਼ੇ ਡਾਕਦਾਰ ਤਾਂ ਪੈਂਸੇ ਲੈਂਦੈ, ਤੇ ਰੱਬ ਨੇ ਦਿੱਤਾ ਸਾਰਾ ਕੁਛ ਮੁਖ਼ਤ ਐ, ਫ਼ੇਰ ਵੀ ਬੰਦਾ ਉਹਦਾ ਧੰਨਵਾਦ ਨੀ ਕਰਦਾ, ਆਫ਼ਰਿਆ ਈ ਤੁਰਿਆ ਫ਼ਿਰਦਾ ਰਹਿੰਦੈ..! ਅਫ਼ਰੇਵੇਂ 'ਚ ਸਾਹ ਨੀ ਆਉਂਦਾ...!"
ਦੋਨੋ ਹੱਸ ਪਏ।
-"ਇੱਕ ਗੱਲ ਦੱਸਾਂ...?" ਜੰਗੀਰੋ ਉਸ ਦੇ ਮੋਢੇ 'ਤੇ ਸਿਰ ਰੱਖੀ ਪੁੱਛ ਰਹੀ ਸੀ।
-"ਦੱਸ...!"
-"ਲੋਕਾਂ ਤੋਂ ਸੁਣਦੇ ਆਉਂਦੇ ਸੀ, ਬਈ ਪਿਆਰ ਅੰਨ੍ਹਾਂ ਹੁੰਦੈ, ਮੈਂ ਇਹਨਾਂ ਗੱਲਾਂ ਨੂੰ ਸ਼ੋਸ਼ੇ ਜੇ ਮੰਨਦੀ ਹੁੰਦੀ ਸੀ ਬਈ ਲੋਕ ਟੈਲੀਵੀਯਨ ਦੇਖ ਕੇ ਕਮਲੇ ਹੋਏ ਫ਼ਿਰਦੇ ਐ, ਪਰ ਹੁਣ ਪਤਾ ਲੱਗਦੈ ਬਈ ਮੋਹ-ਪਿਆਰ ਸੱਚੀਂ ਅੰਨ੍ਹਾਂ ਹੁੰਦੈ..!"
-"ਤੇ ਜਿਹੜਾ ਪਿਆਰ ਕਰਦੈ, ਓਹ ਕਦੇ ਬੁੱਢਾ ਨੀ ਹੁੰਦਾ...!" ਨੇਕਾ ਹੱਸ ਪਿਆ।
-"ਮੈਂ ਸੋਚਦੀ ਹੁੰਦੀ ਸੀ ਬਈ ਪਾੜ੍ਹੇ-ਪਾੜ੍ਹੀਆਂ ਕਮਲ਼ ਕੁੱਟਦੇ ਨੇ, ਪਰ ਹੁਣ ਓਹੀ ਕਮਲ਼ਪੁਣਾ ਮੈਨੂੰ ਆਪਣੇ 'ਚ ਵੜ ਗਿਆ ਲੱਗਦੈ, ਮੋਹ ਪਿਆਰ ਕੀ ਐ, ਹੁਣ ਪਤਾ ਲੱਗਿਐ, ਰੱਬ ਤੈਨੂੰ ਰਾਜੀ ਰੱਖੇ, ਤੇਰੇ ਬਿਨਾਂ ਕਿਸੇ ਨੇ ਮੋਹ ਨੀ ਸੀ ਕੀਤਾ, ਸਿਰਫ਼ ਖੱਲ ਈ ਚੂੰਡੀ ਐ ਮੇਰੀ...!"

## ਕਾਂਡ 8

ਦੋ ਕੁ ਮਹੀਨੇ ਕੁ ਬਾਅਦ ਆਲੂ ਪੁੱਟਣ ਦਾ ਕੰਮ ਖ਼ਤਮ ਹੋ ਗਿਆ। ਆਲੂ ਦੀ ਪਟਾਈ ਦਾ ਕੰਮ, ਸੀਜ਼ਨ ਦਾ ਕੰਮ ਸੀ। ਹੁਣ ਨੇਕੇ ਨੂੰ ਇਹ ਨਹੀਂ ਪਤਾ ਲੱਗ ਰਿਹਾ ਸੀ ਕਿ ਅੱਗੇ ਕਿੱਧਰ ਨੂੰ ਜਾਵੇ..? ਕੰਮ ਦੇ ਆਖ਼ਰੀ ਦਿਨ ਘਰ ਨੂੰ ਆਉਣ ਲੱਗਿਆ ਨੇਕਾ ਠੇਕੇ ਤੋਂ ਸੰਤਰਾ ਦੀ ਇੱਕ ਬੋਤਲ ਫ਼ੜ ਲਿਆਇਆ।
ਜੰਗੀਰੋ ਗੋਭੀ ਦੀ ਸਬਜ਼ੀ ਬਣਾਈ ਬੈਠੀ ਸੀ।
-"ਖਾਣ ਨੂੰ ਦੇਹ ਕੁਛ..!" ਬੋਤਲ ਦਾ ਗਲ਼ ਮਰੋੜਦਿਆਂ ਨੇਕੇ ਨੇ ਕਿਹਾ। ਉਸ ਨੂੰ ਨਹੀਂ ਪਤਾ ਸੀ ਕਿ ਉਹ ਖ਼ੁਸ਼ ਸੀ ਜਾਂ ਨਿਰਾਸ਼..? ਪਰ ਚੁੱਪ ਸੀ!
-"ਭੀੜਾਂ ਸੰਘੀੜਾਂ ਬੰਦਿਆਂ 'ਤੇ ਈ ਆਉਂਦੀਐਂ..! ਐਮੇ ਸੁੰਨੀ ਜੀ ਵੱਟ ਕੇ ਨਾ ਬੈਠ..! ਜੇ ਚੰਗੇ ਦਿਨ ਨੀ ਰਹੇ, ਤਾਂ ਰਹਿੰਦੇ ਆਹ ਮਾੜੇ ਦਿਨ ਵੀ ਨੀ..! ਜਿੰਨਾਂ ਚਿਰ ਜਿਉਣੈ, ਹਿੱਕ ਕੱਢ ਕੇ ਜਿਉਣੈ..!" ਸਬਜ਼ੀ ਵਾਲ਼ੀ ਕੌਲੀ ਨੇਕੇ ਦੇ ਸਾਹਮਣੇ ਰੱਖਦੀ ਜੰਗੀਰੋ ਬੋਲੀ।
ਨੇਕੇ ਨੇ ਗਿਲਾਸ ਭਰ ਕੇ ਅੰਦਰ ਸੁੱਟ ਲਿਆ।
ਕੋਸੀ ਜਿਹੀ ਲੀਕ ਪਾਉਂਦੀ ਦਾਰੂ ਥੱਲੇ ਨੂੰ ਉੱਤਰੀ ਸੀ। ਦਾਰੂ ਦੇ ਨਿੱਘ ਅਤੇ ਨਸ਼ੇ ਨੇ ਨੇਕੇ ਦਾ ਫ਼ਿਕਰ ਕਿਸੇ ਹੱਦ ਤੱਕ ਚੂਸਣਾ ਸ਼ੁਰੂ ਕਰ ਦਿੱਤਾ। ਧਰਤੀ 'ਤੇ ਉੱਤਰਦਾ ਹਨ੍ਹੇਰਾ ਉਸ ਨੂੰ ਲੋਰੀਆਂ ਦਿੰਦਾ ਜਾਪਿਆ। ਲੈਂਪ ਦੀ ਲਾਟ ਉਸ ਨੂੰ ਬਾਘੀਆਂ ਪਾਉਂਦੀ ਲੱਗੀ ਅਤੇ ਚਾਨਣ ਵਿਚ ਜੰਗੀਰੋ ਦਾ ਸੰਧੂਰੀ ਰੰਗ ਉਸ ਦਾ ਕਾਲ਼ਜਾ ਕੱਢਣ ਲੱਗ ਪਿਆ। ਉਦਾਸੀ ਅਤੇ ਨਿਰਾਸ਼ਾ ਖੰਭ ਲਾ ਕੇ ਕਿਤੇ ਉੱਡ ਗਈ ਸੀ। ਜੰਗੀਰੋ ਦੇ ਦਗਦੇ ਚਿਹਰੇ ਕਾਰਨ ਉਸ ਦਾ ਦਿਲ ਡੋਲ ਗਿਆ।
-"ਅੱਜ ਤਾਂ ਬਾਹਲ਼ੀ ਈ ਨਿੱਖਰੀ ਫ਼ਿਰਦੀ ਐਂ..!" ਨੇਕੇ ਨੇ ਇੱਕ ਹੋਰ ਪੈੱਗ ਅੰਦਰ ਸੁੱਟਿਆ। ਦਾਰੂ ਦੀ ਬੋਤਲ ਉਸ ਅੱਗੇ ਬਾਰੂਦ ਬਣਦੀ ਜਾ ਰਹੀ ਸੀ।
-"ਕਿੱਥੇ ਨਿੱਖਰੀ ਫ਼ਿਰਦੀ ਆਂ..? ਅੱਜ ਤਾਂ ਟੁੱਟਣਾ ਪਾਣੀ ਈ ਨੀ ਆਇਆ ਟੂਟੀ 'ਚ, ਮੈਨੂੰ ਤਾਂ ਨ੍ਹਾਤੀ ਨੂੰ ਤਿੰਨ ਦਿਨ ਹੋ'ਗੇ..!" ਉਸ ਨੇ ਨੱਕ ਚੜ੍ਹਾਇਆ।
-"ਚੱਲ, ਨ੍ਹਾ ਕੇ ਕਿਹੜਾ ਤਖ਼ਤੂਪੁਰੇ ਮੱਸਿਆ ਨ੍ਹਾਉਣ ਜਾਣੈ..? ਜਿਵੇਂ ਹੈਗੀ ਐਂ, ਓਵੇਂ ਈ ਸੂਤ ਐਂ, ਪਰ ਤੂੰ ਅੱਜ ਮੈਨੂੰ ਐਨੀ ਸੋਹਣੀ ਜੀ ਕਿਉਂ ਲੱਗੀ ਜਾਨੀ ਐਂ..?"
-"ਸੋਹਣੀ ਤਾਂ ਆਹ ਜਿਹੜਾ ਤੂੰ ਮੂਤ ਪੀ ਜਾਨੈਂ, ਇਹਦੇ ਡੱਫ਼ਣ ਕਰ ਕੇ ਲੱਗਦੀ ਐਂ..! ਹੋਰ ਕੋਈ ਗੱਲ ਨੀ..! ਤੀਮੀ ਤਾਂ ਮੈਂ ਓਹੀ ਆਂ..!" ਉਸ ਨੇ ਬੁੱਲ੍ਹ ਟੇਰੇ।
-"ਇਹਨੂੰ ਐਮੇ ਨਾ ਨਿੰਦੀ ਜਾਹ..! ਐਮੇ ਨੀ ਦੁਨੀਆਂ ਪੀਂਦੀ ਤੇ ਨਾਲ਼ੇ ਨਾਅਮਾਂ ਖ਼ਰਚਦੀ..! ਇਹਨੂੰ ਧਾਰਮਿਕ ਬੰਦੇ ਤੇਰ੍ਹਮਾਂ ਰਤਨ ਕਹਿੰਦੇ ਐ..!"
-"ਕਹਿੰਦੇ ਹੋਣਗੇ..! ਪਰ ਬਾਹਲ਼ਿਆਂ ਦੇ ਤਾਂ ਮੈਂ ਘਰ ਈ ਪੱਟਦੀ ਦੇਖੀ ਐ..!"
ਜਿਸ ਦਿਨ ਨੇਕਾ ਪੀ ਕੇ ਆ ਜਾਂਦਾ ਤਾਂ ਜੰਗੀਰੋ ਨੂੰ ਉਹ ਚੰਗਾ-ਚੰਗਾ ਜਿਹਾ ਲੱਗਦਾ। ਪਰ ਉਤੋਂ-ਉਤੋਂ ਉਹ ਉਸ ਨੂੰ ਤੰਗ ਜਿਹਾ ਕਰਨ ਲਈ ਅਜਿਹੇ ਬੋਲ ਕਸਣ ਲੱਗ ਪੈਂਦੀ। ਪਰ ਨੇਕਾ ਨਿੱਤ ਦਾ ਪਿਆਕੜ ਵੀ ਨਹੀਂ ਸੀ ਅਤੇ ਨਾ ਹੀ ਪੀ ਕੇ ਧੁਤਕੜਾ ਪਾਉਣ ਵਾਲ਼ਾ ਬੰਦਾ ਸੀ।
-"ਘਰ ਪੱਟਦੀ ਹੋਊਗੀ ਕਮਲ਼ਿਆਂ ਦੇ, ਜਿੰਨ੍ਹਾਂ ਨੂੰ ਪੀਣ ਦੀ ਅਕਲ ਨੀ..! ਇੱਕ ਆਰੀ ਦੀ ਗੱਲ ਐ..!" ਉਸ ਨੇ ਤੀਜਾ ਪੈੱਗ ਗਿਲਾਸ ਵਿਚ ਉਲੱਦ ਲਿਆ।
-"ਹੁਣ ਗਰਲ਼ੇ ਨਾ ਮਾਰੀ ਜਾਹ, ਰੋਟੀ ਵੀ ਖਾਣੀ ਐਂ..!"
-"ਪੀ ਕੇ ਅੱਗੇ ਨੀ ਕਦੇ ਖਾਧੀ ਰੋਟੀ..?" ਉਸ ਦੀ ਸ਼ਰਾਬੀ ਜੀਭ 'ਡੱਕ-ਡੱਕ' ਮੂੰਹ ਅੰਦਰ ਵੱਜਣ ਲੱਗ ਪਈ, "ਤੂੰ ਗੱਲ ਤਾਂ ਮੇਰੀ ਸੁਣਦੀ ਨੀ..!" ਨਾਲ਼ ਦੀ ਨਾਲ਼ ਉਸ ਨੇ ਉਲਾਂਭਾ ਵੀ ਦੇ ਮਾਰਿਆ।
-"ਸੁਣਾ..?" ਉਹ ਨੇਕੇ ਦੇ ਸਾਹਮਣੇ ਹੋ ਕੇ ਬੈਠ ਗਈ।
-"ਪਹਿਲਾਂ ਇੱਕ ਬੁੱਘੀ ਦੇਹ..!"
-"ਮੈਂ ਦੱਸਿਆ ਤਾਂ ਹੈ, ਬਈ ਮੈਨੂੰ ਨ੍ਹਾਤੀ ਨੂੰ ਤਿੰਨ ਦਿਨ ਹੋਗੇ..! ਮੁਸ਼ਕ ਮਾਰਦੈ ਕੱਟੇ ਮਾਂਗੂੰ ਮੇਰੇ 'ਚੋਂ..!"
-"ਤੇਰੇ 'ਚੋਂ ਤਾਂ ਆਉਂਦਾ ਮੁਸ਼ਕ ਵੀ ਮੈਨੂੰ ਸੌ ਸੁਗੰਧੀਆਂ ਨਾਲੋਂ ਚੰਗਾ ਲੱਗਦੈ..! ਬਣ ਮੱਲ, ਦੇਹ ਇੱਕ ਬੁੱਘੀ..!"
-"ਚੱਲ ਤੂੰ ਗੱਲ ਸੁਣਾ..! ਬੁੱਘੀ ਠਹਿਰ ਕੇ ਦਿਊਂਗੀ..!"
-"ਨਹੀਂ ਹੁਣੇ ਲੈਣੀ ਐਂ..!"
-"ਜਿਦ ਨਾ ਕਰਿਆ ਕਰ ਮੇਰਿਆ ਖਸਮਾਂ..! ਤੂੰ ਗੱਲ ਸੁਣਾ..!"
-"ਲੈ ਸੁਣ ਫ਼ੇਰ..! ਅਕਬਰ ਬਾਦਸ਼ਾਹ ਕੋਲ਼ੇ ਕਿਸੇ ਈਰਖ਼ਾ ਕਰਨ ਵਾਲ਼ੇ ਨੇ ਚੁਗਲੀ ਜਾ ਕੀਤੀ, ਅਖੇ ਜੀ ਬੀਰਬਲ ਲਫ਼ੈਂਡ ਐ, ਦਾਰੂ ਪੀਂਦੈ..!"
-"ਜੇ ਉਹ ਪੀਂਦਾ ਸੀ ਤਾਂ ਕੀ ਲੋਹੜਾ ਆ ਗਿਆ..? ਤੂੰ ਵੀ ਤਾਂ ਡੱਫ਼ੀ ਜਾਨੈ..!"
-"ਮੈਂ ਕਿਹੜਾ ਉਹਦੀ ਚੁਗਲੀ ਕੀਤੀ ਸੀ..? ਮੈਂ ਤਾਂ ਗੱਲ ਈ ਸੁਣਾਉਨੈਂ..! ਤੂੰ ਮੈਨੂੰ ਦੋਸ਼ੀ ਜਿਆ ਕਿਉਂ ਬਣਾਈ ਜਾਨੀ ਐਂ..? ਜੇ ਤੂੰ ਜੱਜ ਹੁੰਦੀ, ਸਭ ਤੋਂ ਪਹਿਲਾਂ ਮੈਨੂੰ ਫ਼ਾਂਸੀ ਲਾਉਂਦੀ..!" ਨੇਕੇ ਨੇ ਤੀਜਾ ਪੈੱਗ ਵੀ ਖ਼ਾਲੀ ਕਰ ਦਿੱਤਾ।
-"ਤੇਰੇ ਤੋਂ ਪਹਿਲਾਂ ਮੈਂ ਮਰਜਾਂ ਨੇਕਿਆ..! ਮੇਰੀ ਉਮਰ ਵੀ ਤੈਨੂੰ ਲੱਗ'ਜੇ..! ਮੈਂ ਤਾਂ ਇੱਕ ਡੱਕੇ ਦੀ ਨੀ ਤੇਰੇ ਬਿਨਾ..!" ਮੋਹ ਮਾਰੀ ਜੰਗੀਰੋ ਨੇ ਨੇਕੇ ਨੂੰ ਜੱਫ਼ੀ ਪਾ ਲਈ। ਉਸ ਦੀਆਂ ਅੱਖਾਂ ਨਮ ਹੋ ਗਈਆਂ ਸਨ।
-"ਤੂੰ ਮੇਰੀ ਗੱਲ ਘੱਟੇ ਕਿਉਂ ਪਾ'ਤੀ..? ਕਿੱਡੀ ਵਧੀਆ ਤੈਨੂੰ ਗੱਲ ਸੁਣਾਉਣ ਲੱਗਿਆ ਸੀ, ਦੁੱਖ ਦੇਣੀ..!"
-"ਚੱਲ ਸੁਣਾ..!" ਉਹ ਉਸ ਦੇ ਗਲ਼ ਹਾਰ ਵਾਂਗ ਲਟਕ ਗਈ ਸੀ।
-"ਕੀ ਗੱਲ ਕਰਦਾ ਸੀ ਮੈਂ..? ਸਾਲ਼ੀ ਨੇ ਗੱਲ ਈ ਭੁਲਾ'ਤੀ..!" ਨੇਕੇ ਨੇ ਮੱਥੇ 'ਤੇ ਹੱਥ ਮਾਰਿਆ। ਜਿਵੇਂ 'ਘਿਰੜ ਘਿਰੜ' ਕਰਦੇ ਰੇਡੀਓ 'ਤੇ ਮਾਰੀਦੈ!
-"ਅਕਬਰ ਬਾਦਸ਼ਾਹ ਕੋਲ਼ ਕਿਸੇ ਨੇ ਬੀਰਬਲ ਦੀ ਚੁਗਲੀ ਕਰ'ਤੀ..!" ਜੰਗੀਰੋ ਨੇ ਯਾਦ ਕਰਵਾਇਆ।
-"ਆਹੋ ਸੱਚ..! ਬੀਰਬਲ ਦੀ ਚੁਗਲੀ ਕਰ'ਤੀ, ਅਖੇ ਜੀ, ਲੰਡਰ ਐ, ਦਾਰੂ ਪੀਂਦੈ..!"
-"ਪੁੱਛਣਾ ਹੋਵੇ ਬਈ ਤੇਰੇ ਸੂਲ਼ ਹੁੰਦੈ, ਜੇ ਪੀਂਦੈ ਤਾਂ ਪੀ ਜਾਣਦੇ..!" ਜੰਗੀਰੋ ਬੋਲੀ।
-"ਜਦੋਂ ਮੈਂ ਪੀਨੈ, ਤੇਰੇ ਵੀ ਤਾਂ ਕੁਛ ਹੁੰਦਾ ਈ ਐ..? ਚੁੱਪ ਕਰ..!" ਉਹ 'ਸੂਲ਼ ਹੁੰਦਾ' ਕਹਿਣੋ ਸੰਕੋਚ ਕਰ ਗਿਆ, "ਤੇਰੇ ਵੀ ਕਿਤੇ ਵਾਢ ਪੈਣ ਲੱਗ ਜਾਂਦੀ ਐ...!"
-"ਹੁਣ ਤੂੰ ਸਲਿੱਪ ਜਿਆ ਕਿਉਂ ਮਾਰੀ ਜਾਨੈ..? ਗੱਲ ਅੱਗੇ ਤੋਰ..!"
-"ਚਲੋ ਜੀ, ਬਾਦਸ਼ਾਹ ਹੈਰਾਨ ਪ੍ਰੇਸ਼ਾਨ, ਬਈ ਮੇਰਾ ਵਜੀਰ ਦਾਰੂ ਪੀਂਦੈ..! ਲੈ ਬਈ ਓਹਨੇ ਸੋਚਿਆ ਬਈ ਬੀਰਬਲ ਮੇਰਾ ਚਤਰ-ਚਲਾਕ ਵਜੀਰ ਐ, ਜੇ ਇਹਨੂੰ ਕੁਛ ਪੁੱਛਿਆ ਤਾਂ ਇਹਨੇ ਕੋਈ ਰਾਹ ਨੀ ਦੇਣਾ, ਤੇ ਗੱਲਾਂ 'ਚ ਈ ਗੱਲ ਨੂੰ ਉੜਦੂ ਲਾ ਦਿਊਗਾ, ਰਾਤ ਨੂੰ ਆਪ ਜਾ ਕੇ ਦੇਖਿਆ ਜਾਵੇ..! ਓਹਨੇ ਜੀ ਰਾਤ ਨੂੰ ਬੀਰਬਲ ਦੇ ਮਹਿਲਾਂ 'ਚ ਜਾ ਕੇ ਦੇਖਿਆ ਤਾਂ ਬੀਰਬਲ ਨੇ ਬੋਤਲ ਖੋਲ੍ਹ ਕੇ ਪਹਿਲਾ ਪੈੱਗ ਪਾਇਆ, ਤੇ ਪੈੱਗ ਨੂੰ ਪੁੱਛਿਆ, ਹਾਂ ਬਈ..? ਤੇਰੇ 'ਚ ਕੀ ਗੁਣ ਐਂ..? ਤਾਂ ਗਿਲਾਸ ਵਾਲ਼ਾ ਪੈੱਗ ਬੋਲਿਆ, ਤੇਰਾ ਦਿਨ ਦਾ ਸਾਰਾ ਥਕੇਂਵਾਂ ਲਾਹ ਦਿਊਂਗਾ ਤੇ ਤੈਨੂੰ ਤਰੋ-ਤਾਜਾ ਕਰ ਦਿਊਂਗਾ..! ਚਲੋ ਜੀ, ਉਹਨੇ ਉਹ ਪੈੱਗ ਅੰਦਰ ਸਿੱਟ ਲਿਆ...!"

-"ਰਾਜਾ ਦਖੀ ਜਾਂਦੋ..?"
-"ਹਾਂ ਜੀ...! ਰਾਜਾ ਦੇਖੀ ਜਾਂਦੈ..! ...ਤੇ ਥੋੜ੍ਹੀ ਦੇਰ ਬਾਅਦ ਓਹਨੇ ਦੂਜਾ ਪੈੱਗ ਪਾਇਆ..! ਦੂਜੇ ਪੈੱਗ ਨੂੰ ਫ਼ੇ' ਪੁੱਛਦੈ, ਤੇਰੇ 'ਚ ਕੀ ਗੁਣ ਐਂ ਭਾਈ...? ਉਹ ਕਹਿੰਦਾ ਜਿੰਨੀ ਤੇਰੇ 'ਚ ਅਕਲ ਐ, ਉਹਨੂੰ ਦੁੱਗਣੀ ਕਰ ਦਿਊਂਗਾ...! ਉਹਨੇ ਉਹ ਵੀ ਪੀ ਲਿਆ...! ...ਤੇ ਵਾਰੀ ਆ ਗਈ ਤੀਜੇ ਪੈੱਗ ਦੀ..! ਕਹਿੰਦਾ ਤੇਰੇ 'ਚ ਕੀ ਗੁਣ ਐਂ ਬਈ..? ਤੀਜਾ ਪੈੱਗ ਬੋਲਦੈ ਬਈ ਜੇ ਤੈਨੂੰ ਗੱਲ ਕਰਨ 'ਚ ਕੋਈ ਅੜਿੱਕਾ ਆਉਂਦੈ, ਤਾਂ ਤੈਨੂੰ ਪੂਰੀ ਗੱਲ ਔੜਨ ਲਾ ਦਿਊਂਗਾ ਤੇ ਤੇਰੀ ਬੁੱਧੀ ਤੇਜ ਕਰ ਦਿਊਂਗਾ...! ਉਹਨੇ ਉਹ ਵੀ ਅੰਦਰ ਸਿੱਟ ਲਿਆ..! ..ਤੇ ਜਦੋਂ ਵਾਰੀ ਆਈ ਚੌਥੇ ਪੈੱਗ ਦੀ, ਉਹ ਚੌਥੇ ਨੂੰ ਪੁੱਛਦੈ, ਤੇਰੇ 'ਚ ਕੀ ਗੁਣ ਐਂ ਮਿੱਤਰਾ..? ਉਹ ਕਹਿੰਦਾ ਗੁਣ-ਗਣ ਤਾਂ ਮੇਰੇ 'ਚ ਕੋਈ ਨੀ, ਮੈਂ ਤੇਰੀ ਸਾਰੀ ਅਕਲ ਫ਼ੜ ਕੇ ਮੂਧੀ ਮਾਰ ਦਿਊਂਗਾ ਤੇ ਤੈਨੂੰ ਗਧਾ ਬਣਾ ਦਿਊਂਗਾ..! ਤੇ ਬੀਰਬਲ ਨੇ ਚੌਥਾ ਪੈੱਗ ਮੋੜ ਕੇ ਬੋਤਲ 'ਚ ਈ ਪਾ ਦਿੱਤਾ..!" ਨੇਕੇ ਨੇ ਬੋਤਲ ਨੂੰ ਹੱਥ ਪਾ ਲਿਆ।
-"ਤੇ ਤਿੰਨ ਪੈੱਗ ਤਾਂ ਤੂੰ ਵੀ ਡੱਫ ਚੁੱਕਿਐਂ, ਹੁਣ ਗਧਾ ਬਣਨ ਵਾਸਤੇ ਚੌਥਾ ਪਾਇਐ..?" ਜੰਗੀਰੋ ਉਸ ਦੇ ਹੱਥ 'ਚ ਬੋਤਲ ਦੇਖ ਕੇ ਹੱਸ ਪਈ।
-"ਸਾਲ਼ੀ ਕੁੱਤੇ ਦੀ..! ਉਹ ਵਜੀਰ ਸੀ, ਤੇ ਅਕਬਰ ਬਾਦਸ਼ਾਹ ਦਾ ਸਲਾਹਕਾਰ ਸੀ, ਓਹਨੂੰ ਅਕਲ ਦੀ ਲੋੜ ਸੀ, ਮੈਂ ਅਕਲ ਕੀ ਕਰਨੀ ਐਂ..? ਅਕਲ ਮਾਰੀ ਮੈਂ ਆਬਦੀ ਢਾਕ ਤੋਂ ਦੀ..!" ਉਸ ਨੇ ਚੌਥਾ ਪੈੱਗ ਖਾਲੀ ਕਰ ਦਿੱਤਾ।
ਜੰਗੀਰੋ ਹੱਸ ਪਈ।
-"ਇਕ ਆਰੀ ਅੱਧੀ ਰਾਤ ਨੂੰ ਮਰਾਸੀ ਦੇ ਘਰੇ ਆ ਗਿਆ, ਚੋਰ...!"
-"ਅੱਛਾ..!"
-"ਮਰਾਸੀ ਸੀ ਬਚਾਰਾ ਛਿਲਕਾਂ ਦਾ ਘੋੜਾ ਜਿਆ, ਮਤਬਲ ਹੱਡਾਂ ਦਾ ਹੌਲ਼ਾ, ਤੇ ਮਰਾਸਣ ਸੀ ਤੇਰੇ ਮਾਂਗੂੰ ਡੇਢ੍ਹ ਕੁਆਂਟਲ਼ ਦੀ, ਬਲਡੋਜਰ...!"
-"ਵੇ ਗੜ੍ਹੀ ਦੇ ਜਾਣਿਆਂ, ਬੋਕਾ..! ਮੈਂ ਡੇਢ੍ਹ ਕੁਆਂਟਲ਼ ਦੀ ਬਲਡੋਜਰ ਐਂ..?"
-"ਚੱਲ ਕੁਆਂਟਲ਼ ਦੀ ਸਹੀ, ਪਰ ਗੱਲ 'ਚ ਲੱਤ ਨਾ ਅੜਾ, ਗੱਲ ਸੁਣ...!"
-"ਸੁਣਾ..!"
-"ਚਲੋ ਜੀ, ਚੋਰ ਨੂੰ ਦੇਖ ਕੇ ਬਿਚਾਰਾ ਮਰਾਸੀ ਤਾਂ ਡਰਦਾ ਖੰਭ ਜੇ ਘੁੱਟ ਗਿਆ, ਪਰ ਮਰਾਸਣ ਉਠੀ, ਤੇ ਉਹਨੇ ਚੋਰ ਗੇੜਾ ਦੇ ਕੇ ਥੱਲੇ ਸਿੱਟ ਲਿਆ, ਤੇ ਉਤੇ ਬਹਿ'ਗੀ ਆਪ...!"
-"ਬੱਲੇ....!"
-"ਚੋਰ ਦੀਆਂ ਤਾਂ ਕਰਤੀਆਂ ਓਹਨੇ ਨਿਉਜਲਾਂ ਬੰਦ...!"
-"ਕਰਨੀਆਂ ਈ ਸੀ...! ਪੁੱਤ ਲੱਗਦਾ ਸੀ..?"
-"ਤੇ ਜਦੋਂ ਮਰਾਸੀ ਨੇ ਦੇਖਿਆ ਕਿ ਲਾਣੇਦਾਰਨੀ ਤਾਂ ਮੋਰਚਾ ਮਾਰ ਗਈ, ਉਹ ਤਾਂ ਚੋਰ ਨੂੰ ਢਾਹ ਕੇ ਜਾਫ਼ੀ ਮਾਂਗੂੰ ਉੱਤੇ ਬੈਠੀ ਐ, ਉਹ ਭਾਈ ਉਹਨਾਂ ਦੇ ਦੁਆਲ਼ੇ ਭਲਵਾਨੀ ਗੇੜੇ ਦੇਣ ਲੱਗ ਪਿਆ...!"
-"ਲੈ ਫ਼ੋਟ੍ਹ...! ਪੁੱਤ ਖਾਣੇ ਦਾ...!"
-"ਮਰਾਸਣ ਵਿਚਾਰੀ ਖਿੱਝ'ਗੀ...!"
-"ਖਿਝਣਾਂ ਈ ਸੀ...!"
-"ਮਰਾਸਣ ਨੇ ਦੇਣੀ ਸ਼ੁਰੂ ਕਰਤੀ, ਦੁਹਾਈ...! ਕਹਿੰਦੀ ਵੇ ਅੱਗ ਲੱਗੜਿਆ...! ਜਾਹ ਪੁਲ਼ਸ ਨੂੰ ਬੁਲਾ ਕੇ ਲਿਆ, ਐਥੇ ਸਾਡੇ ਦੁਆਲ਼ੇ ਗੇੜੇ ਕਾਹਨੂੰ ਕੱਢੀ ਜਾਨੈ...?"
-"ਫ਼ੇਰ...?"
-"ਕਹਿੰਦਾ ਮੈਂ ਚੱਪਲਾਂ ਲੱਭਦੈਂ ਆਬਦੀਆਂ, ਮੇਰੇ ਪੈਰ ਨੰਗੇ ਐ...!"
-"ਵੇ ਫੋਟ੍ਹ...! ਦਫ਼ਾ ਹੋਣਾਂ...! ਯੱਧਾ ਹੋਇਆ ਪੈਰ ਨੰਗੇ ਦਾ...! ਫ਼ੇਰ...?"
-"ਫ਼ੇਰ ਕੀ ਕੁਆਂਟਲ਼ ਦੀ ਮਰਾਸਣ ਥੱਲੇ ਪਿਆ ਚੋਰ ਬਿਲਕ ਉਠਿਆ, ਕਹਿੰਦਾ ਬਾਈ ਜੀ ਚੱਪਲੀਆਂ ਮੇਰੇ ਆਲ਼ੀਆਂ ਪਾ ਜਾਓ, ਨਹੀਂ ਥੋਡੀ ਘਰਵਾਲੀ ਮੈਨੂੰ ਗੱਡੀ ਚਾੜ੍ਹ ਦਿਊਗੀ...!"
ਹੱਸਦੀ ਜੰਗੀਰੋ ਨੂੰ ਹੱਥੂ ਆਉਣ ਵਾਲ਼ਾ ਹੋ ਗਿਆ।
-"ਲਹਿ ਜਾਣਾਂ...! ਪੁੱਠੀਆਂ ਗੱਲਾਂ ਸੁਣਾਊ...!" ਉਸ ਦਾ ਹਾਸਾ ਅਜੇ ਵੀ ਬੰਦ ਨਹੀਂ ਹੁੰਦਾ ਸੀ।
-"ਇੱਕ ਗੱਲ ਦੱਸ..?" ਨੇਕੇ ਨੇ ਗਿਲਾਸ 'ਚ ਥੋੜ੍ਹਾ ਜਿਹਾ ਪਾਣੀ ਪਾਇਆ ਅਤੇ ਕੁਰਲ਼ੀ ਕਰ ਕੇ ਡੋਲ੍ਹ ਦਿੱਤਾ। ਫ਼ਿਰ ਉਸ ਨੇ ਸਬਜ਼ੀ ਵਾਲ਼ੀ ਕੌਲੀ ਚੁੱਕ ਲਈ।
-"ਪੁੱਛ...!" ਜੰਗੀਰੋ ਦੀਆਂ ਅੱਖਾਂ ਮੁਸਕਰਾਈ ਜਾ ਰਹੀਆਂ ਸਨ।
-"ਮੈਂ ਤੈਨੂੰ ਹਮੇਸ਼ਾ ਬੁਰਾ ਕਿਉਂ ਲੱਗਦੈਂ..?" ਉਸ ਨੇ ਰੱਬ ਜਿੱਡਾ ਗ਼ਿਲਾ ਉਸ ਦੇ ਮੱਥੇ ਮਾਰਿਆ।
-"ਜੇ ਤੂੰ ਮੈਨੂੰ ਬੁਰਾ ਲੱਗਦਾ ਹੁੰਦਾ, ਹੁਣ ਚੋਰਾਂ ਵਾਂਗੂੰ ਤੇਰੇ ਕੋਲ਼ ਬੈਠੀ ਹੁੰਦੀ...?" ਉਸ ਦੇ ਇੱਕੋ ਬੋਲ ਨੇ ਨੇਕੇ ਦੀ ਬੋਲਤੀ ਬੰਦ ਕਰ ਦਿੱਤੀ ਅਤੇ ਉਸ ਦੀ ਕੁਰਬਾਨੀ ਦੇਖ ਕੇ ਨੇਕਾ ਰੋਣ ਲੱਗ ਪਿਆ।
ਜੰਗੀਰੋ ਨੇ ਉਸ ਨੂੰ ਹੋਰ ਘੁੱਟ ਕੇ ਜੱਫ਼ੀ ਪਾ ਲਈ।
-"ਹੁਣ ਕੋਈ ਹਾਸੇ ਆਲ਼ੀ ਗੱਲ ਸੁਣਾ..!" ਜੰਗੀਰੋ ਨੇ ਉਸ ਦਾ ਮਨ ਬਦਲਣ ਲਈ ਆਖਿਆ।
ਅੱਖਾਂ ਦੇ ਨਾਲ਼ ਨੇਕੇ ਦਾ ਨੱਕ ਵੀ ਵਗਣ ਲੱਗ ਪਿਆ ਸੀ।
-"ਪਹਿਲਾਂ ਇੱਕ ਪੈੱਗ ਪਾ ਕੇ ਦੇਹ..!"
-"ਤੂੰ ਮੇਰੀ ਚਾਹੇ ਜਿੰਦ ਮੰਗ ਲੈ, ਨੇਕਿਆ..! ਪਰ ਇਹ ਜਹਿਰ ਮੈਂ ਤੈਨੂੰ ਮਰਦੇ ਦਮ ਤੱਕ ਕਦੇ ਹੱਥੀਂ ਨੀ ਪਿਆਊਂਗੀ..!" ਉਸ ਨੇ ਚਿੱਟਾ ਹੀ ਜਵਾਬ ਦੇ ਮਾਰਿਆ।
-"ਚੱਲ ਨਾ ਦੇਹ...! ਭੈਣ ਦਾ ਯਹਾ ਤੂੰ ਛੁਣਛਣਾਂ...!" ਉਸ ਨੇ ਬੋਤਲ ਦਾ ਗਲ਼ ਗਿਰਝ ਵਾਂਗ ਫ਼ੜ ਲਿਆ।
ਜੰਗੀਰੋ ਫ਼ੇਰ ਹੱਸ ਪਈ।
-"ਹੁਣ ਗੱਲ ਸੁਣਾ ਕੋਈ ਹਾਸੇ ਆਲ਼ੀ..!"
-"ਲੈ ਸੁਣ ਫ਼ੇਰ...! ਕੋਈ ਭਲਵਾਨ ਢਾਬੇ 'ਤੇ ਦੁੱਧ ਪੀ ਜਾਵੇ...! ਉਹਦੇ ਕੋਲ਼ੇ ਕੋਈ ਸ਼ਰਾਬੀ ਆ ਗਿਆ...! ਕਹਿੰਦਾ ਭਲਵਾਨ ਜੀ, ਤੁਸੀਂ ਭਲਵਾਨ ਤੇ ਮੈਂ ਦਾਰੂ ਪੀਣ ਆਲ਼ਾ ਪਿਆਕੜ, ਤੁਸੀਂ ਮੇਰੇ ਨਾਲ਼ ਭੱਜ ਕੇ ਦੇਖ ਲਓ..! ਭਲਵਾਨ ਵਿਚਾਰਾ ਕਸੂਤਾ ਫ਼ਸ ਗਿਆ..! ਓਹਨੇ ਬਥੇਰੇ ਬਹਾਨੇ ਮਾਰੇ, ਪਰ ਸ਼ਰਾਬੀ ਦੀ ਜਿਦ ਭੈੜੀ ਹੁੰਦੀ ਐ..! ਚਲੋ ਜੀ, ਜਦੋਂ ਨਾ ਹੀ ਟਲ਼ਿਆ ਤਾਂ ਭਲਵਾਨ ਕਹਿੰਦਾ, ਮੈਨੂੰ ਦੁੱਧ ਪੀ ਲੈਣਦੇ, ਤੇ ਤੂੰ ਓਨੇ ਚਿਰ ਨੂੰ ਔਹ ਲਾਲ ਬੱਤੀ ਨੂੰ ਹੱਥ ਲਾ ਕੇ ਆ..! ਜੇ ਤੂੰ ਹੱਥ ਲਾ ਕੇ ਪੰਜਾਂ ਮਿੰਟਾਂ 'ਚ ਆ ਗਿਆ ਤਾਂ ਸੌ ਰੁਪਈਆ ਦਿਊਂਗਾ, ਤੇ ਜੇ ਪੰਜਾਂ ਮਿੰਟਾਂ 'ਚ ਨਾ ਆਇਆ ਤਾਂ ਸੌ ਲਊਂਗਾ..!"
-"ਅੱਛਾ...!"
-"ਚਲੋ ਜੀ, ਸ਼ਰਾਬੀ ਭੱਜ ਲਿਆ ਉਸ ਲਾਲ ਬੱਤੀ ਵੱਲ ਨੂੰ..! ਭਲਵਾਨ ਤਾਂ ਜਾ ਕੇ ਆਬਦੇ ਕਮਰੇ 'ਚ ਸੌਂ ਗਿਆ..! ਤੜਕੇ ਦੇ ਦੋ ਵਜੇ ਕੋਈ ਭਲਵਾਨ ਦੇ ਕਮਰੇ ਦੇ ਸਾਹਮਣੇ ਖੜ੍ਹਾ ਭਲਵਾਨ ਨੂੰ ਗਾਲ਼ਾਂ ਕੱਢੀ ਜਾਵੇ..! ਬਾਹਰ ਨਿਕਲ਼ ਭਲਵਾਨਾ ਤੇਰੀ ਮਾਂ ਦੀ....! ਬਾਹਰ ਨਿਕਲ਼ ਭਲਵਾਨਾ ਤੇਰੀ ਭੈਣ ਦੀ....!! ਜਦ ਭਲਵਾਨ ਨੇ ਉਠ ਕੇ ਦੇਖਿਆ ਤਾਂ ਓਹੀ ਲਾਲ ਬੱਤੀ ਨੂੰ ਹੱਥ ਲਾਉਣ ਗਿਆ ਹੋਇਆ ਬੰਦਾ..! ਭਲਵਾਨ ਕਹਿੰਦਾ ਬਈ ਗਾਲ਼ਾਂ ਨਾ ਕੱਢ, ਜੇ ਤਾਂ ਤੂੰ ਲਾਲ ਬੱਤੀ ਨੂੰ ਹੱਥ ਲਾ ਆਇਐਂ ਤਾਂ ਆਬਦਾ ਸੌ ਰੁਪਈਆ ਲੈ'ਲਾ, ਤੇ ਨਹੀਂ ਸੌ ਰੁਪਈਆ ਦੇਦੇ..! ਉਹ ਕਹਿੰਦਾ ਭਲਵਾਨ ਜੀ, ਕਿਹੜੀ ਲਾਲ ਬੱਤੀ ਤੇ ਕਿਹੜਾ ਸੌ ਰੁਪਈਆ..? ਉਹ ਤਾਂ ਕਿਸੇ ਮੋਟਰ ਛੈਂਕਲ ਦੀ ਮਗਰਲੀ ਬੱਤੀ ਸੀ, ਫ਼ਗਵਾੜੇ ਤੋਂ ਮੁੜ ਕੇ ਆਇਐਂ...!"
ਹੱਸਦੀ ਜੰਗੀਰੋ ਦੀਆਂ ਵੱਖੀਆਂ ਟੁੱਟ ਗਈਆਂ।
-"ਨੇਕਿਆ..!"
-"ਹਾਂ...?"
-"ਮੈਨੂੰ ਤਾਂ ਕਦੇ ਕਦੇ ਇਉਂ ਲੱਗਦੈ, ਜਿਵੇਂ ਹੱਸਿਆਂ ਨੂੰ ਜੁੱਗੜੇ ਬੀਤ ਗਏ ਹੁੰਦੇ ਐ..!" ਉਸ ਦੇ ਅੰਦਰੋਂ ਧੁਖ਼ਦੀ ਮੜ੍ਹੀ ਵਾਂਗ ਹਾਉਕਾ ਨਿਕਲ਼ਿਆ।
-"ਕਿਉਂ..? ਕੀ ਗੱਲ..? 'ਦਾਸ ਕਾਹਤੋਂ ਹੋ'ਗੀ..? ਐਂ ਨੀ ਕਰੀਦਾ ਹੁੰਦਾ..!" ਨੇਕੇ ਨੇ ਉਸ ਨੂੰ ਗਲਵਕੜੀ ਵਿਚ ਲੈ ਲਿਆ।
-"ਤੂੰ ਜਾਨ ਮੰਗ, ਜਾਨ ਦਿਊਂਗਾ, ਪਰ 'ਦਾਸ ਨੀ ਹੋਣਾ..! ਚੱਲ ਮੈਂ ਤੈਨੂੰ ਇੱਕ ਗੱਲ ਹੋਰ ਸੁਣਾਉਨੈ..!" ਉਸ ਨੇ ਉਸ ਨੂੰ ਆਪਣੀ ਹਿੱਕ ਨਾਲ਼ੋਂ ਲਾਹ ਕੇ ਚਿਹਰੇ ਵੱਲ ਤੱਕਿਆ। ਉਸ ਦੀਆਂ ਸੁਣੱਖੀਆਂ ਅੱਖਾਂ ਵਿਚ ਦੂਰ ਦੂਰ ਤੱਕ ਉਦਾਸੀ ਛਾਈ ਪਈ ਸੀ। ਨੇਕੇ ਨੇ ਉਸ ਨੂੰ ਆਪਣੀ ਹਿੱਕ ਨਾਲ਼ ਲਾ ਲਿਆ।
-"ਲੈ ਗੱਲ ਸਣ ਫ਼ੇਰ..! ਸਣਾਵਾਂ..?"

-"..........।" ਚੁੱਪ ਚਾਪ ਜੰਗੀਰੋ ਨੇ 'ਹਾਂ' ਵਿਚ ਸਿਰ ਹਿਲਾ ਦਿੱਤਾ।
-"ਕਿਸੇ ਦਾ ਨਵਾਂ-ਨਵਾਂ ਵਿਆਹ ਹੋਇਆ ਤਾਂ ਘਰਵਾਲ਼ੀ ਨੂੰ ਕਹਿੰਦਾ, ਚੱਲ ਤੈਨੂੰ ਸ਼ਿਮਲੇ ਲੈ ਕੇ ਚੱਲਾਂ..! ਚਲੋ ਜੀ, ਸ਼ਿਮਲੇ ਨੂੰ ਲੈ ਤੁਰਿਆ...! ਬੱਸ ਤੋਂ ਉੱਤਰ ਕੇ ਟਰੇਨ 'ਚ ਬੈਠ ਗਏ..! ਅੱਗੇ ਜਾ ਕੇ ਟਰੇਨ ਵੜ ਗਈ ਸੁਰੰਗ ਦੇ ਵਿਚ..! ਤੇ ਸੁਰੰਗ ਸੀਗੀ 'ਨ੍ਹੇਰੀ ਤੇ ਬਹੁਤ ਲੰਮੀ..! ...ਤੇ ਜਦੋਂ ਅੱਧੇ ਕੁ ਘੰਟੇ ਬਾਅਦ ਟਰੇਨ ਸੁਰੰਗ 'ਚੋਂ ਨਿਕਲ਼ੀ ਤਾਂ ਘਰਵਾਲ਼ਾ ਘਰਵਾਲ਼ੀ ਨੂੰ ਕਹਿੰਦਾ, ਅਖੇ ਜੇ ਐਨਾਂ ਪਤਾ ਹੁੰਦਾ ਬਈ ਸੁਰੰਗ ਐਨੀ ਲੰਮੀ ਐਂ, ਕੋਈ ਚੋਲ੍ਹ-ਮੋਲ੍ਹ ਈ ਕਰ ਲੈਂਦੇ...! ਤਾਂ ਘਰਵਾਲ਼ੀ ਉਹਦੀ ਗੱਲ ਸੁਣ ਕੇ ਪਿੱਟ ਉਠੀ, ਕਹਿੰਦੀ ਤੇ ਜਿਹੜਾ ਮੇਰੀ ਗੱਲ੍ਹ 'ਤੇ ਦੰਦੀ ਵੱਢ ਗਿਆ, ਓਹ ਕੌਣ ਸੀ...?" ਹੱਸਦੀ ਜੰਗੀਰੋ ਨੂੰ ਫ਼ਿਰ ਹੱਥੂ ਆ ਗਿਆ।
ਰੋਟੀ ਖਾ ਕੇ ਜਦ ਉਹ ਸੌਣ ਗਏ ਤਾਂ ਜੰਗੀਰੋ ਨੂੰ ਟੇਕ ਨਹੀਂ ਆ ਰਹੀ ਸੀ।
ਕੋਈ ਅੱਚਵੀ ਜਿਹੀ ਲੱਗੀ ਪਈ ਸੀ।

### ਕਾਂਡ 9

ਸਵੇਰ ਹੋਣ ਸਾਰ ਨੇਕਾ ਕੰਮ ਲੱਭਣ ਤੁਰ ਪੈਂਦਾ। ਪਰ ਆਥਣ ਤੱਕ ਉਸ ਦੇ ਨਿਰਾਸ਼ਾ ਹੀ ਪੱਲੇ ਪੈਂਦੀ। ਅਖੀਰ ਥੱਕ-ਹਾਰ ਕੇ ਉਹ ਘਰ ਪਰਤ ਆਉਂਦਾ। ਪਤਾ ਤਾਂ ਜੰਗੀਰੋ ਨੂੰ ਵੀ ਸੀ ਕਿ ਕੰਮ ਨਾ ਮਿਲਣ ਕਾਰਨ ਨੇਕਾ ਹਿੰਮਤ ਹਾਰਦਾ ਜਾ ਰਿਹਾ ਹੈ। ਪਰ ਵੱਸ ਤਾਂ ਕੋਈ ਜੰਗੀਰੋ ਦੇ ਵੀ ਨਹੀਂ ਸੀ।
-"ਹੁਣ ਮੈਂ ਕੰਮ ਪੁੱਛਣ ਨਿਕਲਿਆ ਕਰੂੰਗੀ, ਕੀ ਐ ਮੈਨੂੰ ਕੋਈ ਕੰਮ ਮਿਲ਼ ਜਾਵੇ..?" ਜੰਗੀਰੋ ਨੇ ਨੇਕੇ ਦਾ ਦਿਲ ਜਿਹਾ ਰੱਖਣ ਲਈ ਕਿਹਾ।
-"ਨਹੀਂ ਜੰਗੀਰੋ...! ਜਿੰਨਾਂ ਚਿਰ ਮੈਂ ਆਂ, ਓਨਾਂ ਚਿਰ ਤੂੰ ਚੁੱਪ ਕਰ ਕੇ, ਟਿਕ ਕੇ ਘਰ ਬੈਠ..! ਮੇਰੇ ਹੁੰਦੇ ਤੂੰ ਧੱਕੇ ਖਾਵੇਂ, ਇਹ ਮੈਥੋਂ ਨੀ ਜਰਿਆ ਜਾਣਾ...!"
-"ਕੰਮ ਦੀ ਕੋਈ ਸ਼ਰਮ ਥੋੜ੍ਹੋ ਹੁੰਦੀ ਐ..? ਕੰਮ ਤਾਂ ਬੰਦੇ ਦਾ ਕਰਮ ਐਂ...!"
-"ਚਾਹੇ ਕੁਛ ਹੋਵੇ, ਪਰ ਮੇਰੇ ਹੁੰਦੇ ਤੂੰ ਕਿਤੇ ਵੀ ਕੰਮ ਪੁੱਛਣ ਨੀ ਜਾਣਾ..!" ਉਸ ਨੇ ਕਰੜਾ ਹੋ ਕੇ ਕਿਹਾ।
-"..........।" ਜੰਗੀਰੋ ਚੁੱਪ ਰਹੀ।
-"ਹਾਂ, ਜੇ ਤੈਨੂੰ ਕਿਤੇ ਮੇਰੇ ਨਾਲ਼ ਕੰਮ ਮਿਲ਼ ਜਾਵੇ, ਫ਼ੇਰ ਮੇਰੇ ਮਨ 'ਤੇ ਕੋਈ ਬੋਝ ਵੀ ਨਹੀਂ ਹੋਣਾਂ..!"
ਅਗਲੇ ਦਿਨ ਕੰਮ ਭਾਲਣ ਗਏ ਨੇਕੇ ਨੂੰ ਇੱਕ 'ਦਲਾਲ' ਮਿਲਿਆ।
ਭੂਰੀ ਕੀੜੀ ਵਰਗੀ ਅੱਖ ਵਾਲ਼ਾ ਬੰਦਾ ਦਲਾਲ ਘੱਟ ਪਰ 'ਦੱਲਾ' ਜ਼ਿਆਦਾ ਲੱਗਦਾ ਸੀ।
-"ਕੀ ਨਾਂ ਏ ਆਪਣਾ..?"
-"ਨੇਕਾ..!"
-"ਦੇਖ ਮਿੱਤਰਾ ਨੇਕਾ ਸਿਆਂ...! ਕੰਮ ਤਾਂ ਦਿਆਂਗਾ, ਲੈ..! ਪਰ ਮੇਰੀ ਇੱਕ ਸ਼ਰਤ ਐ..!"
-"ਬੋਲ ਬਾਈ...?"
-"ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ, ਕੰਮ ਤਾਂ ਤੈਨੂੰ ਪਤੈ ਬਈ ਸਾਡਾ ਵੀ ਮੰਦੈ, ਕੰਮ ਤਾਂ ਮਿਲ਼ ਜਾਊਗਾ, ਪਰ ਹਿੱਸਾ ਆਪਣਾ ਅੱਧਾ-ਅੱਧਾ...!"
ਸੁਣ ਕੇ ਨੇਕੇ ਨੂੰ ਚੱਕਰ ਆਇਆ।
ਉਸ ਦੀ ਦਿਨ ਦਿਹਾੜੇ ਲੁੱਟ ਹੋ ਰਹੀ ਸੀ।
-"ਆਹ ਤਾਂ ਯਾਰ ਬਾਈ, ਧੱਕੈ...!"
-"ਫ਼ੇਰ ਤੇਰੀ ਮਰਜ਼ੀ ਐ ਨੇਕਾ ਸਿਆਂ..!" ਦਲਾਲ ਤੁਰ ਚੱਲਿਆ।
ਪਰ ਨੇਕੇ ਨੇ ਸੋਚਿਆ ਕਿ ਕੰਮ ਕਿਹੜਾ ਮਿਲ਼ਦੇ ਐ, ਉਸ ਨੇ ਦਲਾਲ ਦੀ ਬਾਂਹ ਜਾ ਫ਼ੜੀ।
-"ਬਾਈ ਗੱਲ ਤਾਂ ਸੁਣ...!"
ਦਲਾਲ ਰੁਕ ਗਿਆ।
ਭਾਂਪ ਉਸ ਨੇ ਵੀ ਲਿਆ ਸੀ ਕਿ ਬੰਦਾ ਫ਼ਸਿਆ ਮਾਰ ਜ਼ਰੂਰ ਖਾਊਗਾ।
-"ਚੱਲ ਆਪਾਂ ਇਉਂ ਕਰਦੇ ਐਂ!"
-"ਦੱਸ....?" ਦਲਾਲ ਨੂੰ ਬੰਦਾ ਪੜ੍ਹਨਾ ਅਤੇ ਵਰਤਣਾ ਆਉਂਦਾ ਸੀ।
-"ਚੱਲ ਜੇ ਸੌ ਦੀ ਦਿਹਾੜੀ ਮਿਲ਼ੀ, ਓਸ 'ਚੋਂ ਤੀਹ ਤੇਰੇ ਤੇ ਸੱਤਰ ਮੇਰੇ...!"
-"ਚੱਲ ਅੱਧੀ ਤੇਰੀ ਮੰਨੀ ਤੇ ਅੱਧੀ ਤੂੰ ਮੇਰੀ ਮੰਨ...!"
-"ਬੋਲ...?"
-"ਸੌ 'ਚੋਂ ਚਾਲ਼ੀ ਮੇਰੇ ਤੇ ਸੱਠ ਤੇਰੇ...!"
-"ਚੱਲ ਯਾਰ ਠੀਕ ਐ....!" ਨੇਕੇ ਨੇ ਜਾਂਦੇ ਚੋਰ ਦੀ ਤੜਾਗੀ ਨੂੰ ਹੀ ਆਪਣੀ ਪ੍ਰਾਪਤੀ ਮੰਨ ਲਿਆ। ਮਜਬੂਰੀ ਦਾ ਨਾਂ 'ਮਾਸੀ' ਸੀ।
ਉਸ ਦਿਨ ਤੋਂ ਨੇਕੇ ਦਾ ਕੰਮ ਚੱਲ ਪਿਆ। ਚਾਹੇ ਉਸ ਨੂੰ ਅੱਧੋ-ਰਾਣੀ ਦਿਹਾੜੀ ਹੀ ਮਿਲ਼ਦੀ ਸੀ। ਪਰ ਘਰ ਦਾ ਖਰਚ ਤੁਰਨ ਲੱਗ ਪਿਆ ਸੀ।
ਦੀਵਾਲ਼ੀ ਨੇੜੇ ਆ ਰਹੀ ਸੀ। ਨੇਕਾ ਸਵੇਰੇ ਸੂਰਜ ਚੜ੍ਹਦੇ ਸਾਰ ਹੀ ਕੰਮ 'ਤੇ ਚਲਿਆ ਜਾਂਦਾ ਅਤੇ ਸੂਰਜ ਦੀ ਟਿੱਕੀ ਛੁਪਦੀ ਨੂੰ ਘਰ ਵੜਦਾ।
ਸਾਰੀ ਦਿਹਾੜੀ ਘਰੇ ਵਿਹਲੀ, ਮੱਖੀਆਂ ਮਾਰਦੀ ਜੰਗੀਰੋ ਅੱਕ ਗਈ।
-"ਮੈਨੂੰ ਵੀ ਕੋਈ ਕੰਮ ਭਾਲ਼ ਦੇਹ..! ਹੁਣ ਮੇਰੇ ਤੋਂ ਵੀ ਸਾਰੀ ਦਿਹਾੜੀ ਘਰੇ ਰਹਿ ਨੀ ਹੁੰਦਾ..!"
-"ਮੈਂ ਪੁੱਛਦੈਂ ਠੇਕੇਦਾਰ ਨੂੰ..! ਜੇ ਕੰਮ ਹੋਇਆ, ਤੂੰ ਮੇਰੇ ਨਾਲ਼ ਈ ਚੱਲ ਪਿਆ ਕਰੀਂ...! ਪਰ ਮੇਰੇ ਸਾਲ਼ੇ ਦੀ ਨੀਅਤ ਬਹੁਤ ਖੋਟੀ ਐ, ਸੌ 'ਚੋਂ ਚਾਲ਼ੀ ਲੈ ਜਾਂਦੈ...!"
-"ਚੱਲ ਜਿਹੜਾ ਕਰਮਾਂ 'ਚ ਲਿਖਿਐ, ਓਹੀ ਮਿਲਣੈਂ, ਤੂੰ ਝੋਰਾ ਨਾ ਲਾ ਮਨ ਨੂੰ...!"
-"ਮੇਰੇ ਮਨ 'ਚ ਇੱਕ ਹੋਰ ਸਕੀਮ ਐਂ, ਜੰਗੀਰੋ...!"
-"ਕੀ...?"
-"ਆਪਾਂ ਮਹੀਨਾਂ ਕੁ ਦੱਬ ਕੇ ਕੰਮ ਕਰੀਏ ਤੇ ਆਪਣੀ ਛੋਟੋ ਕੋਲ਼ੇ ਚੱਲੀਏ...!"
-"ਛੋਟੋ ਕੋਲ਼ੇ....?" ਜੰਗੀਰੋ ਜਿਵੇਂ ਕਿਸੇ ਸਦਮੇਂ 'ਚੋਂ ਬੋਲੀ ਸੀ।
-"ਛੋਟੋ ਕੋਈ ਬਿਗਾਨੀ ਥੋੜ੍ਹੋ ਐ..? ਆਪਣੀ ਨਿੱਕੀ ਭੈਣ ਐਂ, ਕਮਲ਼ੀਏ..!"
-"ਮੈਂ ਦੁਨੀਆਂ ਤੋਂ ਸਾਰਾ ਕੁਛ ਅਖਵਾ ਲਊਂਗੀ, ਨੇਕਿਆ..! ਤੇਰੀ ਖਾਤਰ ਦੁਨੀਆਂ ਛੱਡ ਦਿੱਤੀ, ਤੇ ਮੈਂ ਸਿਰ ਤੋਂ ਲੈ ਕੇ ਪੈਰਾਂ ਤੱਕ ਤੇਰੀ ਆਂ, ਪਰ ਮੈਂ ਤੇਰੀ ਰਖੇਲ ਨੀ ਅਖਵਾ ਸਕਦੀ..!"
ਨੇਕਾ ਉਚੀ-ਉਚੀ ਹੱਸ ਪਿਆ।
-"ਐਸੇ ਕਰ ਕੇ ਨੀ ਜਾਂਦੀ...? ਜਾਹ ਸਾਲ਼ੇ ਦੀ ਯਧ ਕਮਲ਼ੀ...! ਛੋਟੋ ਨੀ ਤੈਨੂੰ ਕੁਛ ਕਹਿੰਦੀ..! ਉਹ ਤਾਂ ਕੁੜੀ ਈ ਬਹੁਤ ਸਤਿਯੁਗੀ ਐ, ਓਹਦੀ ਚਿੰਤਾ ਨਾ ਕਰ...!"
-".........।" ਜੰਗੀਰੋ ਚੁੱਪ ਸੀ।
ਪਰ ਪਤਾ ਨਹੀਂ ਕਿਉਂ ਉਸ ਦਾ ਅੰਦਰ ਕੰਬ ਰਿਹਾ ਸੀ? ਪਤਾ ਨਹੀਂ ਕਿਉਂ ਉਸ ਦਾ ਛੋਟੋ ਕੋਲ਼ ਜਾਣ ਨੂੰ ਮਨ ਨਹੀਂ ਮੰਨ ਰਿਹਾ ਸੀ।
-"ਜੇ ਤੇਰਾ ਓਥੇ ਜੀਅ ਨਾ ਲੱਗਿਆ, ਆਪਾਂ ਗਾਂਹਾਂ ਤੁਰਪਾਂਗੇ, ਓਥੇ ਆਪਾਂ ਨੂੰ ਕੋਈ ਬਾਨ੍ਹ ਥੋੜ੍ਹੋ ਐ..? ਤੂੰ ਚਿੰਤਾ ਕਾਹਦੀ ਕਰਦੀ ਐਂ...?" ਨੇਕੇ ਨੇ ਉਸ ਨੂੰ ਗਲਵਕੜੀ ਵਿਚ ਲੈ ਲਿਆ।
-"ਹੁਣ ਆਪਾਂ ਨਿੱਤ ਜੁੱਲੀਆਂ ਚੱਕੀ ਦਰ-ਦਰ ਭਟਕਦੇ ਰਹਾਂਗੇ..? ਨਾਲ਼ੇ ਮੈਂ ਆਪਦੇ ਜਨੌਰ ਛੱਡ ਕੇ ਨੀ ਜਾਣਾ ਚਾਹੁੰਦੀ...! ਉਹ ਤਾਂ ਮੇਰੇ ਆਸਰੇ ਈ ਜਿਉਂਦੇ ਐ, ਓਦਰ ਜਾਣਗੇ ਮੇਰੇ ਬਿਨਾ..!"
ਜੰਗੀਰੋ ਦਾ ਕਾਲ਼ਜਾ ਅਜੇ ਵੀ ਕੰਬੀ ਜਾ ਰਿਹਾ ਸੀ।
-"ਧਰਮ 'ਨਾ ਜਮਾਂ ਈ ਕਮਲ਼ੀ ਐਂ..! ਸਿਰੇ ਦੀ ਕਮਲ਼ੀ...! ਤੇਰੀ ਖਾਤਰ ਜਾਨ 'ਲਲਾਮ ਕਰਦੂੰ, ਤੂੰ ਝੋਰਾ ਕਿਹੜੀ ਗੱਲ ਦਾ ਕਰਦੀ ਐਂ..? ਤੈਨੂੰ ਚੜ੍ਹਨ ਆਲ਼ਾ ਤਾਪ ਪਹਿਲਾਂ ਮੇਰੇ ਮੋਢੇ ਪਾਊ..!
ਆਸਰੇ ਪੰਛੀਆਂ ਦੀ ਚਿੰਤਾ ਨਾ ਕਰ..! ਤੇਰੇ ਆਉਣ ਤੋਂ ਪਹਿਲਾਂ ਵੀ ਉਹਨਾਂ ਦਾ ਰੱਬ ਸੀ, ਤੇ ਤੇਰੇ ਜਾਣ ਤੋਂ ਬਾਅਦ ਵੀ ਉਹਨਾਂ ਦਾ ਰੱਬ ਹੀ ਹੋਊਗਾ..!" ਉਹ ਨੇਕੇ ਦੀ ਕੋਲੀ ਗੱਲ 'ਤੇ ਹੱਸ ਪਈ।

ਅਗਲੇ ਦਿਨ ਕੰਮ ਤੋਂ ਬਾਅਦ ਨੇਕਾ ਸੱਥ ਵਿਚ ਜਾ ਕੇ ਬੈਠ ਗਿਆ।
ਇੱਥੇ ਹੁਣ ਉਹ ਕਾਫ਼ੀ ਲੋਕਾਂ ਨੂੰ ਜਾਨਣ ਲੱਗ ਪਿਆ ਸੀ। ਸੱਥ ਦੇ ਬੋਹੜ ਦੇ ਦੁਆਲੇ ਬਣਿਆ ਇੱਟਾਂ ਅਤੇ ਸੀਮਿੰਟ ਦਾ ਮਜਬੂਤ ਚਬੂਤਰਾ ਬਣਿਆਂ ਹੋਇਆ ਸੀ। ਗਰਮੀ ਦੀ ਰੁੱਤ ਵਿਚ ਬੁੱਢੇ ਬੋਹੜ ਦੀ ਠੰਢੀ-ਠੰਢੀ ਛਾਂ ਹਰ ਇੱਕ ਨੂੰ ਮਾਂ ਦੀ ਅਸੀਸ ਵਰਗੀ ਜਾਪਦੀ ਸੀ! ਇਸ ਕਰਮਾਂ ਵਾਲੀ ਛਾਂ ਹੇਠ, ਛੇ ਸਾਲ ਦੀ ਉਮਰ ਤੋਂ ਲੈ ਕੇ ਅੱਸੀ ਸਾਲ ਦੀ ਉਮਰ ਦੇ ਬਜ਼ੁਰਗਾਂ ਤੱਕ ਇਕੱਤਰ ਹੁੰਦੇ। ਇਸ ਛਾਂ ਵਿਚ ਇਤਨਾ ਜਾਦੂ ਸੀ ਕਿ ਸਾਰੇ ਜ਼ਾਤ-ਪਾਤ ਅਤੇ 'ਤੇਰ - ਮੇਰ' ਦੇ ਅਰਥ ਭੁੱਲ ਜਾਂਦੇ। ਬੱਸ...! ਚੇਤੇ ਰਹਿ ਜਾਂਦਾ, ਹੱਸਣਾ-ਖੇਡਣਾ ਅਤੇ ਲੱਤੋ-ਲੱਤੀ ਹੋਣਾ।
-"ਉਏ ਆ ਬਈ ਬੀਘੜਾ ਕੀ ਹਾਲ ਐ?" ਬਚਿੰਤੇ ਬੁੜ੍ਹੇ ਨੇ ਪੁੱਛਿਆ।

-"ਲੋਟ ਐ, ਬਾਬਾ!"
-"ਬੀਘੜਾ! ਮੱਲਾ ਇੱਕ ਗੱਲ ਪੁੱਛਾਂ?"
-"ਬਾਬਾ ਕੋਈ ਪੁੱਠੀ ਗੱਲ ਨਾ ਕਰੀਂ।"
-"ਹੈ ਕਮਲਾ! ਪੁੱਠੀ ਗੱਲ ਕਿਉਂ ਕਰੂੰ?"
-"ਪੁੱਛ ਬਾਬਾ ਫੇਰ!"
-"ਅੱਜ ਤੇਰੀ ਬੇਬੇ ਫੁਲਕਾਰੀ ਉਤੇ ਲੈ ਕੇ ਵੀਹੀਆਂ 'ਚ ਗੇੜੇ ਕਾਹਤੋਂ ਦਿੰਦੀ ਫਿਰਦੀ ਸੀ? ਦੇਖਿਓ ਮੱਲੋ ਕਿਤੇ ਥੋਡਾ ਚੁੱਲ੍ਹਾ ਨਾ ਠੰਢਾ ਕਰਜੇ?"
ਹਾਸੜ ਪੈ ਗਈ।
-"ਬਾਬਾ, ਮੈਨੂੰ ਪਹਿਲਾਂ ਈ ਪਤਾ ਸੀ ਬਈ ਤੂੰ ਕੋਈ ਲੁੱਚੀ ਗੱਲ ਈ ਕਰੇਂਗਾ।"
-"ਮੱਲਾ, ਪੁੱਛਣ 'ਚ ਕੋਈ ਹਰਜ ਤਾਂ ਨ੍ਹੀ?"
-"ਉਏ ਬਾਬਾ...! ਕਿਉਂ ਮਗਜ ਮਾਰੀਆਂ ਕਰਦਾ ਹੁੰਨੈਂ? ਮੇਰੀ ਬੇਬੇ ਦੇ ਤਾਂ ਛਪਾਕੀ ਲਿੱਕਲੀ ਵੀ ਸੀ, ਡਾਕਦਾਰ ਤੋਂ ਕੋਈ ਗੋਲੀ ਗੱਪਾ ਲੈਣ ਗਈ ਹੋਊ।"
-"ਪਰ੍ਹਭਾਂ ਦੀ ਖ਼ੈਰ ਹੋਵੇ...!" ਬਾਬੂ ਮਰਾਸੀ ਖੱਚਰ ਲੈ ਕੇ ਆ ਗਿਆ।
-"ਪਰ੍ਹਭਾ ਖੱਚਰ ਦੇ ਦੋ ਪੈਰ ਦਿਖਾ!"
-"ਨਹੀਂ ਪਰ੍ਹਭਾ! ਮੇਰਾ ਸੰਦ ਜਿਆ ਬਣਿਆ ਵਿਐ, ਰਹਿਣ ਦਿਓ ਦੋ ਪੈਰ ਦੇਖਣ ਨੂੰ, ਖੱਚਰ ਮਾੜੀ ਐ, ਨਾ ਮੇਰੇ ਬੀਰ, ਡਿੱਗਪੂਗੀ।"
-"ਨਹੀਂ ਪਰ੍ਹਭਾ...! ਇਹਦੇ ਦੋ ਪੈਰ ਜਰੂਰ ਦੇਖਣੇ ਐਂ, ਨਹੀਂ ਐਤਕੀਂ ਲਾਂਗਾ ਨ੍ਹੀ ਦੇਣਾ, ਫੇਰ ਹਾੜ੍ਹੇ ਨਾ ਕੱਢੀਂ, ਦੇਖ ਲੈ!"
ਬਾਬੂ ਮਰਾਸੀ ਨੇ ਖੱਚਰ ਦੇ ਅੱਡੀ ਮਾਰੀ। ਟੈਰ ਵਿਚਾਰੇ ਦੀ ਮਾੜੀ ਸੀ, ਮੋਸ਼ਨ ਫੜਨ ਦੀ ਵਜਾਏ, ਥਾਂ 'ਤੇ ਹੀ "ਦਾਅੜ" ਕਰਦੀ ਡਿੱਗ ਪਈ। ਬਾਬੂ ਮੀਰ ਦੁਹਾਈ ਦੇਣ ਲੱਗ ਪਿਆ, "ਲਓ ਖਸਮੋਂ..! ਇਹਦੇ ਚਾਰੇ ਪੈਰ ਈ ਦੇਖ ਲਓ..!" ਟੈਰ ਦੀਆਂ ਚਾਰੇ ਟੰਗਾਂ ਹੀ ਉਤਾਂਹ ਹੋ ਗਈਆਂ ਸਨ।
-"ਉਏ ਸੱਘਿਆ...! ਤੂੰ ਕਿਮੇਂ ਬੁੜ-ਬੁੜ ਕਰਦਾ ਆਉਨੈਂ?" ਕਿਸੇ ਨੇ ਅਮਲੀ ਨੂੰ ਪੁੱਛਿਆ।
-"ਕਾਹਦੀ ਗੱਲ ਐ ਯਾਰ? ਦਲੀਪ ਦਰਜੀ ਨੇ ਨਮੀਂ ਹੱਟੀ ਪਾਈ ਐ ਨਾ?"
-"ਆਹੋ!"
-"ਪਰਸੋਂ ਦਾ ਕੋਈ ਗਾਹਕ ਨ੍ਹੀ ਆਇਆ..! ਤੇ ਭਾਈ ਮੈਂ ਪੰਜ ਸੇਰ ਕਣਕ ਲੈ ਕੇ ਜਾ ਫਸਿਆ...! ਪੂਰੀ ਪੰਜ ਸੇਰ ਕਣਕ ਤੁਲਵਾ ਕੇ ਮੈਂ ਪੁੱਛਿਆ: ਕਿੰਨੇ ਦੀ ਐ? ਕਹਿੰਦਾ ਅਖੇ ਪੰਜ ਆਨੇ ਦੀ...! ਮੈਂ ਕਿਹਾ ਕੁੱਤੀਏ ਜਾਤੇ....! ਪਸੇਰੀ ਕਣਕ ਪੰਜ ਆਨੇ ਦੀ ਕਿਮੇਂ ਓਏ....? ਤੇ ਮੈਨੂੰ ਬਣਾ ਸਮਾਰ ਕੇ ਕਹਿੰਦਾ, ਅਖੇ ਮੈਂ ਵੀ ਪਰਸੋਂ ਦਾ ਵਿਹਲਾ ਬੈਠੈਂ, ਤੈਥੋਂ ਈ ਪੂਰੇ ਕਰਨੇ ਐਂ..! ਤੇ ਚੱਕ ਮੇਰੇ ਭਾਈ! ਕੰਜਰ ਪਸੇਰੀ ਕਣਕ ਨੂੰ ਉੜਦੂ ਲਾ ਗਿਆ...! ਤੇ ਜਦੋਂ ਮੈਂ ਘਰੇ ਆਇਆ ਤਾਂ ਨਿੱਕੀ ਦੀ ਬੇਬੇ ਨੇ ਖੌਂਸੜਾ ਲਾਹ ਲਿਆ...!"
-"ਉਏ ਕਬੀਛਰਾ....!" ਨਹਿੰਗ ਸਿੰਘ ਨੇ ਉਭੜਵਾਹਿਆਂ ਵਾਂਗ ਛੋਟੇ ਬਹਿਵਤੀ ਨੂੰ ਕਿਹਾ। ਬਹਿਵਤੀ ਤੁਕਾਂ ਜੋੜਨ ਵਿਚ ਬੜਾ ਮਾਹਿਰ ਸੀ। ਜਿਸ ਕਰਕੇ ਸਾਰੇ ਪਿੰਡ ਵਾਲੇ ਉਸ ਨੂੰ 'ਕਵੀਸ਼ਰਾ' ਕਹਿੰਦੇ ਸਨ।
-"ਹਾਂ ਬਾਬਾ?"
-"ਗੱਜਣ ਤੇ ਬਾਰੂ 'ਕੱਠੇ ਤੁਰੇ ਆਉਂਦੇ ਐ, ਇਹਨਾਂ 'ਤੇ ਕਬੀਛਰੀ ਜੋੜ!"
-"ਨਾ ਬਈ ਬਾਬਾ, ਕੁੱਟਣਗੇ! ਇਹ ਤਾਂ ਪਤੰਦਰ ਕੱਬੇ ਵੀ ਬਾਹਲ਼ੇ ਐ..!"
ਅਸਲ ਵਿਚ ਗੱਜਣ ਦਾ ਦਾਹੜਾ ਬੜਾ ਭਰਵਾਂ ਸੀ। ਸਾਰੇ ਮੂੰਹ 'ਤੇ ਅੱਖਾਂ ਤੱਕ ਫ਼ੈਲਰਿਆ ਹੋਇਆ। ਪਰ ਇਸ ਦੇ ਬਿਲਕੁਲ ਉਲਟ ਬਾਰੂ ਸੱਠਾਂ ਸਾਲਾਂ ਦਾ ਹੋ ਗਿਆ ਸੀ, ਪਰ ਉਸ ਦੇ ਕੁਦਰਤੀਂ ਦਾਹੜੀ ਹੀ ਨਹੀਂ ਆਈ ਸੀ। ਲੰਕਾ ਦਾ ਚੋਰ ਲੱਗਦਾ ਸੀ।
-"ਅਸੀਂ ਬੈਠੇ ਐਂ...! ਜਮਾਂ ਨ੍ਹੀ ਕੁਛ ਆਖਣ ਦਿੰਦੇ, ਬਣ ਕੇਰਾਂ ਮੱਲ...!"
-"ਜਲਦੀ ਕਰ...! ਡਰਦਾ ਕਾਹਤੋਂ ਐਂ...?" ਕਹਿਣ 'ਤੇ ਬਹਿਵਤੀ ਨੇ ਹੇਕ ਚੁੱਕੀ, "ਗੱਜਣ ਦੀ ਦਾਹੜੀ ਉਤੇ ਬੜਾ ਭਾਗ ਜੀ, ਬਾਰੂ ਸਿਉਂ ਨੂੰ ਦੇਤਾ ਚਿੱਟਾ ਈ ਜਵਾਬ ਜੀ...!"
ਹੱਸਦੀ ਮੁਡੀਹਰ ਦੀਆਂ ਵੱਖੀਆਂ ਟੁੱਟ ਗਈਆਂ।
-"ਖੜ੍ਹ ਤੇਰੀ ਮਾਂ ਦੀ...!" ਬਾਰੂ ਮੁੱਕੀ ਵੱਟ ਕੇ ਪਿਆ ਤਾਂ ਬਹਿਵਤੀ ਤਿੱਤਰ ਹੋ ਗਿਆ।
-"ਉਏ ਇਹਨੇ ਕਲਫ਼ ਲਾਉਣੀ ਕਦੋਂ ਕੁ ਤੋਂ ਛੱਡ'ਤੀ...?" ਦੁੱਲੇ ਨੂੰ ਆਉਂਦਾ ਦੇਖ ਕੇ ਧਰੜ ਬੋਲਿਆ।
-"ਜਦੋਂ ਤੋਂ ਇਹਨਾਂ ਦੇ ਫ਼ੌਜੀ ਨੇ ਛੱਡ'ਤੀ...।"
-"ਕੀ ਮਤਬਲ...?"
-"ਗੁਰੂ ਭਲਾ ਕਰੇ...! ਜਦੋਂ ਫ਼ੌਜੀ ਨੇ ਕਲਫ਼ ਘੋਲ ਕੇ ਲਾਉਣ ਲੱਗਣਾ ਤਾਂ ਇਹਨੇ ਕੋਲ ਜਾ ਖੜ੍ਹਨਾ..! ਫ਼ੌਜੀ ਨੇ ਤਾਂ ਬੁਰਸ਼-ਬਰਸ਼ ਨਾਲ ਸੁਆਰ ਕੇ ਲਾਉਣੀ ਤੇ ਇਹਨੇ ਪਤੰਦਰ ਨੇ ਪਰਾਂਤ 'ਚ ਹੱਥ ਫੇਰਨ ਮਾਂਗੂੰ ਫ਼ੌਜੀ ਦੀ ਕਲਫ਼ ਆਲ਼ੀ ਪਲੇਟ 'ਚ ਹੱਥ ਜਿਆ ਫੇਰ ਕੇ ਦਾਹੜੀ 'ਤੇ ਉਂਈਂ ਮਲ਼ ਲੈਣੀ, ਜਿਮੇਂ ਦੇਗ ਖਾ ਕੇ ਘਿਉ ਮਲ਼ੀਦੈ, ਤੇ ਅਖੀਰ ਅੱਕਿਆ ਵਿਆ ਫ਼ੌਜੀ ਕਲਫ਼ ਲਾਉਣੋਂ ਈ ਹਟ ਗਿਆ, ਤੇ ਇਹਨੇ ਆਪੇ ਈ ਹਟਣਾ ਸੀ।"

-"ਲਓ ਜੀ...! ਆਉਂਦੇ ਐ ਦਿਹਾਤੀ ਪ੍ਰੋਗਰਾਮ ਦੇ ਠੰਢੂ ਰਾਮ ਹੋਰੀਂ, ਮਿਲੋ ਇਹਨਾਂ ਨੂੰ..!" ਹਰੀ ਅਤੇ ਟਪੂ ਪੰਡਤ ਨੂੰ ਆਉਂਦਿਆਂ ਦੇਖ ਕੇ ਸਾਧੂ ਲੰਮਾਂ ਬੋਲਿਆ।
-"ਇਹ ਦੇਣਗੇ ਹੁਣ ਖ਼ਬਰਾਂ ਲਾਹੌਰ ਟੇਸ਼ਣ ਦੀਆਂ।"
-"ਇਹਦੀ ਨਵੀਂ ਗੱਲ ਸੁਣੀ ਐਂ?"
-"ਨਹੀਂ...!"
-"ਇਹ ਮੱਝ ਨਵੇਂ ਦੁੱਧ ਕਰਵਾਉਣ ਚਲਿਆ ਗਿਆ-!"
-"ਅੱਛਾ...!"
-"ਹੱਥ ਜੋੜ ਕੇ ਝੋਟੇ ਮੂਹਰੇ ਖੜ੍ਹ ਗਿਆ, ਅਖੇ ਝੋਟਾ ਜੀ ਥੋਡਾ ਮਿੰਟ ਦਾ ਕੰਮ ਐਂ ਤੇ ਸਾਡੇ ਜੁਆਕਾਂ ਦੀ ਸਾਲ ਦੀ ਲੱਸੀ ਐ, ਕਿਰਪਾ ਕਰੋ, ਮਿੰਟ ਲਾਓ!"
ਹੱਸਦੀ ਮੁਡੀਹਰ ਲਿਟਣ ਲੱਗ ਪਈ।
-"ਕਾਹਨੂੰ ਭਕਾਈ ਮਾਰਦੇ ਐਂ ਬਾਧੂ ਦੀ ਉਏ, ਕੁੱਤਿਓ?" ਘੋਗੜ ਨੇ ਦਬਕਿਆ।
-"ਰਾਮ-ਰਾਮ ਜੀ!"
-"ਰੱਮ-ਰੱਮ ਪੰਡ'ਜੀ!"
-"ਪੰਡ'ਜੀ, ਕੋਈ ਨਮੀਂ ਤਾਜੀ?"
ਟਪੂ ਪੰਡਤ ਹਕੀਮ ਸੀ। ਜਿਸ ਕਰ ਕੇ ਪਿੰਡ ਦੀ ਹਰ ਖ਼ਬਰ ਉਸ ਕੋਲ ਪਹਿਲਾਂ ਪਹੁੰਚਦੀ ਸੀ।
-"ਬੱਕਰੀਆਂ ਆਲੇ ਗੇਲੇ ਦੀ ਬਹੂ ਕੋਲ਼ੇ ਕਾਕੈ!"
-"ਦੁਰ ਫਿੱਟ੍ਹੇ ਮੂੰਹ ਭੈਣ ਦਾ ਛੁਣਛਣਾ ਦੇਣੇ!" ਅਮਲੀ ਇਉਂ ਟੱਪਿਆ ਜਿਵੇਂ ਉਸ ਦੇ ਪੈਰ ਹੇਠ ਸੱਪ ਆ ਗਿਆ ਸੀ।

-"ਕਿਉਂ ਅਮਲੀਆ...? ਤੈਨੂੰ ਬੜਾ ਦੁੱਖ ਲੱਗਿਆ...?"
-"ਕੁੜੀ ਸਾਲੇ ਦੀ ਬਿਆਹੁੰਣ ਆਲੀ ਹੋਈ ਪਈ ਐ..! ਆਹ ਕੀ ਕੀਤਾ ਸਾਲੇ ਮਲੰਗ ਨੇ?"
-"ਇਹ ਤਾਂ ਰੱਬ ਦੀ ਦੇਣ ਐਂ, ਕਿਤੇ ਸਿੱਟੇ ਜਾਂਦੇ ਐ...?"
-"ਹੱਟ ਕੁੱਤੀਏ ਸਾਲੇ ਆਪ ਨ੍ਹੀ ਕਹਿਣ ਦਿੰਦੇ, ਨਾਂ ਬੱਦੂ ਰੱਬ ਦਾ..!"
-"ਹੋਰ ਪੰਡਾਜੀ?"
-"ਹੋਰ ਕੀ ਐ ਭਾਈ....? ਕਲਜੁਗ ਆ ਗਿਆ! ਕਾਕੂ ਟੁੰਡੇ ਦੀ ਕੁੜੀ ਐ ਨਾ ਕੋਕੇ ਆਲੀ...?"
-"ਆਹੋ...!"
-"ਉਹਨੂੰ ਸਾਧ ਲੈ ਗਿਆ...!"
-"ਬਾਖਰੂ...!"
-"ਕਿਮੇਂ...?"
-"ਰਾਮ ਬਖਸ਼ੀ ਰੱਖੇ...! ਕਈ ਮਹੀਨਿਆਂ ਤੋਂ ਇਹਨਾਂ ਦੇ ਘਰੇ ਆਉਂਦਾ ਸੀ, ਅਖੇ ਥੋਡੇ ਘਰੇ ਕਿਸੇ ਨੇ ਤਬੀਤ ਨੱਪੇ ਵੇ ਐ, ਅੱਜ ਭਾਈ ਉਹਨੂੰ ਟੈਗਸੀ 'ਚ ਲੈ ਕੇ ਆਏ, ਨਾਲ ਉਹਦੇ ਇਕ ਸਾਧਣੀ...! ਸਾਧ ਨੇ ਤਾਂ ਕੁਛ ਕਿਹਾ ਨਾ ਤੇ ਸਾਧਣੀ ਕਹਿੰਦੀ ਅਖੇ ਆਹ ਕੁੜੀ ਨੂੰ ਤਾਂ ਅਸੀਂ ਦੋ-ਚਹੁੰ ਦਿਨਾਂ ਆਸਤੇ ਲੈ ਕੇ ਜਾਣੈਂ, ਸਾਡੀ ਸੇਵਾ ਕਰੂ ਤੇ ਸੁਖ ਪਾਊ!"
-"ਤੇ ਫੇਰ ਤੋਰਤੀ ਇਹਨਾਂ ਨੇ...?"
-"ਲੈ, ਉਹ ਤਾਂ ਸਾਰਾ ਟੱਬਰ ਹੱਥ ਜੋੜੀ ਖੜ੍ਹਾ....! ਅਖੇ ਲੈਜੋ ਮਾਤਾ ਜੀ।"
-"ਮਿੱਤਰੋ, ਕੁੜੀ ਤਾਂ ਨੀ ਕਿਸੇ ਪਾਸੇ ਜੋਗੀ ਰਹਿੰਦੀ ਹੁਣ।"
-"ਆਹੋ...! ਕੁੜੀ ਨੇ ਕੀ ਰਹਿਣੈ...? ਕੀ ਪਤੈ ਇਹ ਸਾਲੇ ਕੀ ਸੁਆਹ ਖੇਹ ਖਾਂਦੇ ਐ...?" ਅਮਲੀ ਕਾਫ਼ੀ ਚਿਰ ਬਾਅਦ ਬੋਲਿਆ ਸੀ।
-"ਹੁਣ ਤਾਂ ਖੁਰੀਆਂ ਜੜ ਕੇ ਈ ਮੋੜਨਗੇ...।"
-"ਆਪਣੀ ਦੁਨੀਆਂ ਦੇ ਵੀ ਗੋਲੀ ਮਾਰੇ...!"
-"ਮਹਾਤੜ ਪਾਣੀ ਪੀਣ ਜਾ ਵੜੇ, ਸਾਲੇ ਭੈੜ੍ਹੇ ਜੇ ਆਨੇ ਕੱਢਣਗੇ...! ਤੇ ਆਹ ਦੇਖਲਾ...! ਹੈਅ ਥੋਡੀ ਬੇੜੀ ਬਹਿਜੇ...! ਗੜੌਂਧੇ ਅਰਗੀ ਕੁੜੀ ਸਾਹਣ ਨਾਲ ਤੋਰਤੀ।"
-"ਪੰਡਾਜੀ, ਕੜਬਚੱਬਾਂ ਦਾ ਕੀ ਬਣਿਆ...?"
-"ਬਣਨਾ ਬਣਾਉਣਾ ਕੀ ਸੀ...? ਠਾਣੇਦਾਰ ਨੇ ਪੈਸੇ ਪੂਸੇ ਲੈ ਕੇ ਰੱਸੇ ਲਾਹਤੇ...!"
-"ਦੇਖ ਲੈ ਸਾਲ਼ੇ ਦੇ ਪਿਉ-ਦਾਦੇ ਮੁੱਲ ਦੀਆਂ ਲਿਆਉਂਦੇ ਰਹੇ ਐ, ਹੁਣ ਇਹਨੂੰ ਪੋਪਲ ਜੇ ਨੂੰ ਮਾੜਾ ਜਿਆ ਪੜ੍ਹਿਆ ਲਿਖਿਆ ਕਰਕੇ ਰਿਸ਼ਤਾ ਹੋਇਆ ਸੀ, ਉਹ ਵੀ ਬਿਚਾਰੀ ਦਾਜ ਕਰ ਕੇ ਸਾੜਤੀ।"
-"ਕੁੜੀ ਦੇ ਮਾਪਿਆਂ ਨੇ ਕੁਛ ਨ੍ਹੀਂ ਕੀਤਾ?"
-"ਹੈ ਕਮਲਾ....! ਪੁਲਸ ਪੈਸੇ ਆਲਿਆਂ ਦੀ ਮਿੱਤ ਐ....! ਉਹ ਬਿਚਾਰੇ ਗਰੀਬ ਐ...! ਐਮ. ਐਲੇ ਕੋਲੇ ਵੀ ਬਥੇਰੇ ਗੇੜੇ ਕੱਢੇ ਐ, ਉਹ ਨਾਲ ਈ ਨ੍ਹੀ ਤੁਰਿਆ..! ਕਹਿੰਦਾ ਅਖੇ ਥੋਡਾ ਘਰ ਦਾ ਮਸਲਾ ਐ, ਆਪ ਨਬੇੜੋ...! ਪੁੱਛਣਾ ਹੋਵੇ ਬਈ ਜਦੋਂ ਅਗਲਿਆਂ ਦੀ ਪਾਲ਼ੀ ਪੋਸੀ ਵੀ ਮਾਰ'ਤੀ, ਫੇਰ ਭੈਣ ਦਿਆ ਯਾਰਾ ਘਰ ਦਾ ਮਸਲਾ ਕਾਹਦਾ ਰਹਿ ਗਿਆ...? ਅਗਲੇ ਲਹੂ ਦੀ ਘੁੱਟ ਭਰ ਕੇ ਬਹਿ ਗਏ...! ਕੁੜੀ ਦੀ ਮਾਂ ਨੂੰ ਤਾਂ ਦੱਸਦੇ ਐ ਬਈ ਓਦਣ ਦੇ ਦੰਦਲਾਂ ਦੌਰੇ ਪੈਣੋਂ ਨ੍ਹੀ ਹਟਦੇ...।"
-"ਕੀ ਦੋਸ਼ ਐ ਬਈ....? ਅਗਲੇ ਦੀ ਇੱਕੋ ਇੱਕ ਜੁਆਨ ਧੀ ਸੀ।"
-"ਅਸਲ 'ਚ ਰੌਲਾ ਕੀ ਸੀ...?"
-"ਰੌਲਾ ਕੀ ਹੋਣਾ ਸੀ....? ਇਹ ਮਾਊਂ ਜਿਆ ਆਬਦੀ ਮਾਂ ਦੀ ਚੁੱਕ 'ਤੇ ਕੁੜੀ ਨੂੰ ਕਹਿੰਦਾ, ਅਖੇ ਜਿਹੜੀ ਤੇਰੇ ਪਿਉ ਕੋਲ਼ੇ ਦੋ-ਤਿੰਨ ਕਿੱਲੇ ਜਮੀਨ ਐਂ, ਉਹ ਮੇਰੇ ਨਾਂ ਲੁਆਵੇ...! ਦੱਸੋ ਬਈ ਜਿਉਂਦੇ ਜੀਅ ਅਗਲਾ ਕਦੋਂ ਹੱਥ ਵਢਾਉਂਦੈ...?"
-"ਹੈ ਸਾਲਾ, ਪੋਰ...?"
-"ਹੁਣ ਆਪ ਤਾਂ ਕੁੜੀ ਦਾ ਪਿਉ ਮਰਿਆਂ ਅਰਗਾ ਈ ਐ, ਇਹਦੇ ਗੋਲ਼ੀ ਮਾਰੇ ਚੂਕਣੇ 'ਚ ਸਾਲ਼ੇ ਦੇ...!"
-"ਉਏ ਗੋਲ਼ੀ ਮਾਰਨ ਜੋਕਰਾ ਉਹ ਕਾਹਨੂੰ ਐਂ ਬਿਚਾਰਾ...?"
-"ਉਹ ਤਾਂ ਪੈਰੀਂ ਪੱਗਾਂ ਧਰੀ ਗਿਆ ਤੇ ਇਹ ਲਾਚੜਗੇ...!"
-"ਉਏ ਐਹੋ ਜੇ ਪੈਰੀਂ ਪੱਗਾਂ ਆਲੇ ਕਾਹਨੂੰ ਐਂ...?"
-"ਐਹੋ ਜਿਆਂ ਦੀ ਤਾਂ ਇੱਕੋ ਟੱਕ ਨਾਲ ਲੱਤ ਗਰਚ ਦੇਣੇ ਲਾਹ ਕੇ ਪਰ੍ਹਾਂ ਮਾਰੇ...! ਫੇਰ ਲੋਟ ਆਉਂਦੇ ਐ।"
-"ਉਏ ਚਾਚਾ....! ਕੱਲ੍ਹ ਨੂੰ ਘੰਟਾ ਖੰਡ ਇੰਜਣ ਦੇਮੇਂਗਾ....?" ਫੰਗਣ ਬੁੱਲ੍ਹੜ ਨੇ ਆ ਕੇ ਨਹਿੰਗ ਨੂੰ ਪੁੱਛਿਆ।
-"ਕੀ ਕਰਨੈਂ...?" ਨਹਿੰਗ ਦੀ ਥਾਂ ਪ੍ਰੀਤਮ ਫੱਲ੍ਹੀ ਬੋਲਿਆ।
-"ਨਰਮਾਂ ਸਿੰਜਣੈ...।"
-"ਗੱਲ ਸੁਣ ਉਏ...? ਨਰਮਾਂ ਸਿੰਜਣ ਨੂੰ ਸਾਲਿਆ ਤੇਰੇ ਕੋਲ਼ੇ ਜੈਤੋ ਆਲ਼ੇ ਸਰਦਾਰਾਂ ਆਲ਼ੀ ਢੇਰੀ ਐ...? ਭੂੜ੍ਹ ਥੋਡੇ ਕੋਲੇ ਕਿੱਲੈ...! ਪੰਦਰਾਂ ਤੁਸੀਂ ਘਰ ਦੀ ਸਤੌਲ਼ ਐਂ, ਤੁਸੀਂ ਤਾਂ ਛੱਪੜ 'ਚੋਂ ਬਾਲਟੀ-ਬਾਲਟੀ ਪਾਣੀ ਦੀ ਪਾਵੋਂ, ਤਾਂ ਨਰਮਾਂ ਤਰ ਹੋਜੂ, ਇੰਜਣ ਕੀ ਕਰਨੈਂ, ਕੁੱਤੀਏ ਜਾਤੇ?"
-"ਲੈਜੀਂ-ਲੈਜੀਂ....! ਜਾਹ ਸਾਡਾ ਟੈਮ ਨਾ ਬਰਬਾਦ ਕਰ...!" ਚਲਾਕੂ ਕਾਮਰੇਡ ਨੇ ਨਹਿੰਗ ਵੱਲੋਂ ਹਾਮੀਂ ਭਰੀ।
-"ਲੈ ਬਈ ਨਹਿੰਗਾ, ਇਕ ਗੱਲ ਦੱਸ?" ਕਾਮਰੇਡ ਨੇ ਉਸ ਵੱਲ ਮੂੰਹ ਕੀਤਾ।
-"ਬਈ ਤੁਸੀਂ ਸੋਟੇ ਨੂੰ ਮੁਲਾਹਜੇ-ਤੋੜ ਕਿਉਂ ਆਖਦੇ ਐਂ?"
-"ਦਸਵੇਂ ਪਾਤਸ਼ਾਹ ਨੇ ਇਹਦਾ ਨਾਂ ਰੱਖਿਆ ਸੀ, ਕੁਤਕ...।" ਨਹਿੰਗ ਨੇ ਕਹਿਣਾ ਸ਼ੁਰੂ ਕੀਤਾ।
-"ਹਲਾ!"
-"ਤੇ ਅਸੀਂ ਇਹਨੂੰ ਮੁਲਾਹਜੇ ਤੋੜ ਤਾਂ ਕਹਿੰਨੇ ਐਂ, ਬਈ ਜੀਹਦੇ ਟੋਟਣ 'ਚ ਇਕ ਠੁਕ ਗਿਆ, ਉਹਦੇ ਨਾਲ ਮੁਲਾਹਜਾ ਰਹਿੰਦਾ ਈ ਕੋਈ ਨ੍ਹੀ, ਅਗਲਾ ਪਾਰ ਬੋਲ ਜਾਂਦੈ...! ਛੇਵੇਂ ਪਾਤਸ਼ਾਹ ਨੇ ਭਾਈ ਭੱਲਣ ਤੋਂ ਮੁਲਾਹਜੇ ਤੋੜ ਨਾਲ ਸ਼ੇਰ ਦਾ ਸ਼ਿਕਾਰ ਕਰਵਾਇਆ ਸੀ-।"
-"ਵਾਹ ਜੀ ਵਾਹ...! ਧੰਨ ਨੇ ਮੇਰੇ ਛੇਵੇਂ ਪਾਤਿਸ਼ਾਹ ਗੁਰੂ ਹਰਗੋਬਿੰਦ ਸਾਹਿਬ..!"
-"ਪੰਡਾਜੀ, ਰੱਤੂ ਦਾ ਕੀ ਹਾਲ ਐ...?" ਆਤਮੇਂ ਫ਼ੱਕਰ ਨੇ ਅਚਾਨਕ ਪੁੱਛਿਆ।
-"ਬੁਰਾ ਈ ਹਾਲ ਐ...! ਦਿਲ ਦਾ ਰੋਗ ਐ, ਚੱਲੀ ਜਾਵੇ, ਚੱਲੀ ਜਾਵੇ, ਜਿੱਦੇਂ ਖੜ੍ਹ ਗਿਆ, ਬੱਸ...! ਘੁੱਗੀ ਘੈਂ ਹੋਜੂ...!"
-"ਮਾੜੀ 'ਲਾਦ ਵੀ ਨਾ ਜੰਮੇ ਕਿਸੇ ਦੇ..!"
-"ਅਜੇ ਕੱਲ੍ਹ ਦੀਆਂ ਗੱਲੈਂ, ਜਦੋਂ ਮੁਧਕਰ ਚੱਕਦਾ ਹੁੰਦਾ ਸੀ, ਕਿਸੇ ਨੂੰ ਨੇੜੇ ਨ੍ਹੀ ਸੀ ਲੱਗਣ ਦਿੰਦਾ...! 'ਲਾਦ ਮਾੜੀ ਲਿੱਕਲਗੀ...! ਮੁੰਡਾ ਸਿਰੇ ਦਾ ਬੈਲੀ ਤੇ ਕੁੜੀ...? ਸਹੁਰੀ ਨੂੰ ਹਾਥ ਈ ਕੋਈ ਨ੍ਹੀ...! ਕੋਈ ਲੰਡਾ ਲੁੱਚਾ ਨ੍ਹੀ ਛੱਡਿਆ ਲੇਖੇ ਨਾਲ...! ਬੱਸ ਜਿੱਦਣ ਦੀ ਕੁੜੀ ਨੇ ਬੇਇੱਜ਼ਤੀ ਕੀਤੀ ਐ, ਓਦਣ ਦਾ ਮੰਜੇ ਤੋਂ ਈ ਨ੍ਹੀ ਉਠਿਆ ਸਹੁਰਾ। ਹੱਤਕ ਮੰਨ ਗਿਆ..!"
-"ਅਣਖ਼ੀ ਬੰਦੇ ਇਉਂ ਈ ਤਾਂ ਮਾਰ ਖਾਂਦੇ ਐ...!"
-"ਉਹਨੇ ਸਹੁਰੀ ਨੇ ਬੇਇਜ਼ਤੀ ਕਾਹਤੋਂ ਕੀਤੀ?"
-"ਕੀ ਦੱਸਾਂ ਸਹੁਰੀ ਦੇ ਕਾਰੇ...? ਚੋਰ ਦੀ ਮਾਂ ਤੇ ਕੋਠੀ 'ਚ ਮੂੰਹ...! ਹੁਣ ਤਾਂ ਬਾਹਰਲੇ ਪਿੰਡਾਂ ਦੇ ਮੁੰਡੇ ਸਿੱਧੇ ਈ ਘਰੇ ਆਉਣ ਲੱਗਪੇ ਸੀ...! ਇਹਨੇ ਕਿਤੇ ਰੋਕਿਆ ਰੁਕਿਆ ਹੋਊ..! ਰੱਬ ਜਾਣੇ, ਬੱਸ! ਪਤਾ ਨ੍ਹੀ ਸਹੁਰੀ ਦੇ ਡਮਾਕ ਨੂੰ ਕੀ ਫਤੂਰ ਚੜ੍ਹਿਆ? ਮੁੰਡਿਆਂ ਦੇ ਸਾਹਮਣੇ ਈ ਸ਼ੁਰੂ ਹੋਗੀ, ਅਖੇ ਮੇਰੀ ਬੇਬੇ ਤਾਂ ਤੈਥੋਂ ਚੌਰਿਆ ਸਾਂਭੀ ਨਾ ਗਈ, ਮੈਨੂੰ ਕੀ ਸਾਂਭੇਂਗਾ? ਤੇ ਚੱਲ ਮੇਰੇ ਭਾਈ! ਉਹ ਦਿਨ ਗਿਆ, ਤੇ ਆਹ ਆ ਗਿਆ, ਬਿਚਾਰਾ ਮੰਜੇ 'ਤੇ ਪਿਆ ਈ ਚੂਕੀ ਜਾਂਦੈ, ਕੋਈ ਪਾਣੀ ਧਾਣੀ ਵੀ ਨ੍ਹੀ ਪੁੱਛਦਾ, ਹੁਣ ਤਾਂ ਓਸ ਗੱਲ ਦੇ ਆਖਣ ਮਾਂਗੂੰ ਮਾਵਾਂ ਧੀਆਂ ਨਾਅਮੇਂ 'ਚ ਖੇਡਦੀਐਂ, ਮੇਲਾ ਈ ਲੱਗਿਆ ਰਹਿੰਦੈ ਘਰੇ ਸੱਖ ਨਾਲ।"

-"ਹੈਅ ਥੋਡੀ ਗੰਦੇ ਟੱਬਰ ਦੀ!"
-"ਕੀ ਕਰਨੈਂ ਐਹੋ ਜਿਆ ਪੈਸਾ...? ਅੱਗ ਲਾਉਣੈਂ...?"
-"ਕਨੇਡੇ ਆਲਿਆਂ ਦੇ ਘਰੇ ਅੱਜ ਝੰਡੀਆਂ ਜੀਆਂ ਟੰਗੀ ਜਾਂਦੇ ਸੀ, ਕਿਸੇ ਦਾ ਬਿਆਹ ਐ?"
-"ਕਾਹਨੂੰ ਬਿਆਹ ਐ! ਉਹ ਤਾਂ ਬੁੜ੍ਹੇ-ਬੁੜ੍ਹੀ ਦੀ ਪੰਜਾਹਵੀਂ ਸ਼ਾਦੀ ਗਿਰਾਹ ਮਨਾਉਣ ਦੀ ਤਿਆਰੀ ਕਰਦੇ ਐ।"
-"ਕੀ ਕਰਦੇ ਐ...?" ਗੱਲ ਅਮਲੀ ਦੇ ਸਿਰ ਦੇ ਉਪਰੋਂ ਲੰਘ ਗਈ।
-"ਉਏ ਅਮਲੀਆ...! ਉਹਨਾਂ ਦੇ ਬੁੜ੍ਹੇ ਬੁੜ੍ਹੀ ਦੇ ਵਿਆਹ ਨੂੰ ਪੰਜਾਹ ਸਾਲ ਹੋਣ ਆਲੇ ਐ, ਉਹਨੂੰ ਮਨਾਉਣ ਦੀ ਤਿਆਰੀ ਕਰਦੇ ਐ।" ਕਿਸੇ ਨੇ ਜ਼ੋਰ ਦੇ ਕੇ ਕਿਹਾ।
-"ਫ੍ਹਿੱਟ ਭੈਣ ਦੇ ਮੁੰਡਿਆਂ ਈ ਯਹਾਵੇ...! ਦੇਸੀ ਟੱਟੂ, ਤੇ ਕੁਰਾਸ਼ਾਨੀ ਦੁਲੱਤੇ..! ਕੀ ਲੱਛਣ ਕਰਦੇ ਐ, ਸਾਲ਼ੇ...! ਬਈ ਲਹੁਡੀ ਦੇਣਿਓਂ, ਕਬਰਾਂ 'ਚ ਥੋਡੀਆਂ ਲੱਤੈਂ, ਤੁਸੀਂ ਕਿਸੇ ਪੁੱਤ ਦਾ ਮਨਾਓ, ਕਿਸੇ ਪੋਤੇ ਦਾ ਮਨਾਓ, ਪੰਜਾਹਵਾਂ ਸਾਲ ਮਨਾਏ ਬਿਨਾ ਸਰਦਾ ਨ੍ਹੀ ਇਹਨਾਂ ਦਾ...?"
-"ਅਮਲੀਆ...! ਅੰਨ੍ਹੀ ਕਮਾਈ ਘਰੇ ਆਉਂਦੀ ਐ, ਕਿਤੇ ਖਪਤ ਵੀ ਕਰਨੀ ਐਂ।"
-"ਇਹ ਵੀ ਭਾਈ ਗੱਲ ਠੀਕ ਐ...! ਹੱਥ ਖੁੱਲ੍ਹੇ, ਚੋਜ ਕਰਦੇ ਐ ਜੱਟ...! ਕਹਿੰਦੇ ਹੁੰਦੇ ਐ, ਚਮਚਿਆਂ ਨਾਲ ਪੀਣ ਸ਼ਰਾਬਾਂ, ਕਰਦੇ ਜੱਟ ਚੋਜ ਕੁੜ੍ਹੇ।"
-"ਮਾਇਆ ਹਜਮ ਕਰਨੀ ਕਿਹੜਾ ਸੌਖੀ ਐ?"
-"ਐਤਕੀਂ ਥੋਟਾਂ 'ਚ ਕੌਣ ਜਿੱਤੂ ਬਈ?"
-"ਥੋਟਾਂ 'ਚ ਜਿੱਤੂ ਅਮਲੀ!" ਕੋਈ ਹੱਸਿਆ।
-"ਨਹੀਂ ਹਾਸਾ ਨ੍ਹੀ, ਕੌਣ ਜਿੱਤੂ?"
-"ਬੋਟਾਂ 'ਚ ਜਿੱਤਣਗੇ 'ਕਾਲੀ!"
-"ਮੈਂ ਤਾਂ ਬੋਟ ਕਾਮਰੇਟ ਨੂੰ ਪਾਊਂ!"
-"ਨਾਗੋਕਿਆਂ ਆਲੇ ਨੂੰ?"
-"ਆਹੋ!"
-"ਬਹੁਤ ਵੱਡੀ ਗਲਤੀ ਕਰੇਂਗਾ..।"
-"ਕਾਹਤੋਂ?"
-"ਦੇਖ ਲਈਂ...! ਨਾਗੋਕਿਆਂ ਆਲਾ ਕਾਮਰੇਟ ਪੱਠੇ ਆਪਣਿਓਂ ਖਾਇਆ ਕਰੂ, ਤੇ ਲੇਡੇ ਜਾ ਕੇ ਨਾਗੋਕੀ ਕਰਿਆ ਕਰੂ...!"
ਹਾਸੜ ਪੈ ਗਈ।
-"ਆਜੋ ਸਿੰਘੋ..! ਗੱਫ਼ਾ ਲੈ ਲਓ...!" ਗੁਰਦੁਆਰਿਓਂ ਭਾਈ ਜੀ ਨੇ ਹੋਕਰਾ ਮਾਰਿਆ।
-"ਚਲੋ ਬਈ...!" ਅਮਲੀ ਖ਼ੁਸ਼ੀ 'ਚ ਕੁੜਤੇ ਦੀਆਂ ਬਾਹਵਾਂ ਚਾਹੜਨ ਲੱਗ ਪਿਆ।
-"ਅਮਲੀਆ...! ਬਾਂਹਾਂ ਤਾਂ ਇਉਂ ਚੜ੍ਹਾਉਣ ਲੱਗ ਪਿਆ, ਜਿਵੇਂ ਮੱਝ ਸੁਆਉਣੀ ਹੁੰਦੀ ਐ...?"
-"ਉਏ ਇਹ ਵੀ ਗੁਰਦੁਆਰੇ ਦੀ ਦੇਗ 'ਤੇ ਈ ਬਚਿਆ ਵਿਐ...! ਹੋਰ ਕਿਹੜਾ ਨ੍ਹਾਮੋਂ ਇਹਨੂੰ ਚੂਰੀ ਕੁੱਟ ਕੇ ਦਿੰਦੀ ਐ?" ਪਿੱਛੋਂ ਨ੍ਹੇਰੀ ਨੇ ਵਿਅੰਗ ਕਸਿਆ।
-"ਕਰ ਲਓ...! ਕਰ ਲਓ ਬਈ ਟਿੱਚਰਾਂ, ਥੋਡੀ ਉਮਰ ਐ।" ਅਮਲੀ ਬੋਲਿਆ।
ਤੇ ਫਿਰ ਸਾਰੇ ਗੁਰਦੁਆਰੇ ਨੂੰ ਵਾਹੋਦਾਹੀ ਹੋ ਤੁਰੇ।

## ਕਾਂਡ 10

ਦਸ ਕੁ ਦਿਨ ਰੁਕ ਕੇ ਨੇਕਾ ਅਤੇ ਜੰਗੀਰੋ ਨੇਕੇ ਦੀ ਭੈਣ, ਛੋਟੋ ਕੋਲ਼ ਆ ਗਏ।
ਚਾਹੇ ਜੰਗੀਰੋ ਦਾ ਆਪਣੇ ਚਿੜੀ-ਜਨੌਰ ਛੱਡ ਕੇ ਆਉਣ ਨੂੰ ਉਕਾ ਹੀ ਮਨ ਨਹੀਂ ਕਰਦਾ ਸੀ, ਪਰ ਉਹ ਮਜਬੂਰੀ ਮੂੰਹ ਤੁਰ ਆਈ ਸੀ।
ਛੋਟੋ ਤਾਂ ਆਪਣੇ ਭਰਾ ਨੂੰ ਦੇਖ ਕੇ ਖ਼ੁਸ਼ ਹੋ ਗਈ।
ਪਰ ਛੋਟੋ ਦੇ ਘਰਵਾਲ਼ਾ ਕੁਝ ਖ਼ਫ਼ਾ ਸੀ। ਉਹ ਉਹਨਾਂ ਵੱਲ ਤਿਰਛਾ ਝਾਕਦਾ, ਮੱਝ ਵਾਂਗ ਵੱਟ ਜਿਹਾ ਕਰ ਰਿਹਾ ਸੀ!
-"ਮੇਰਿਓ ਸਾਲ਼ਿਓ, ਤੁਸੀਂ ਆਬਦੀ ਇੱਜ਼ਤ ਦੀ ਲੋਈ ਲਾਹ ਕੇ ਤਾਂ ਮੋਢੇ 'ਤੇ ਧਰੀ ਫਿਰਦੇ ਓਂ, ਸਾਡੀ ਦਾ ਤਾਂ ਭੋਰਾ ਖਿਆਲ ਕਰ ਲਿਆ ਹੁੰਦਾ...? ਤੁਸੀਂ ਆਪ ਤਾਂ ਕੰਜਰ ਹੈਗੇ ਈ, ਸਾਨੂੰ ਨਾਲ਼ ਕਿਉਂ ਬਣਾਉਨੇ ਐਂ..?" ਉਸ ਦੇ ਪਹਿਲੇ ਸੁਆਗਤ ਨੇ ਹੀ ਨੇਕੇ ਦਾ ਮਨ 'ਖੱਟਾ' ਕਰ ਦਿੱਤਾ। ਪਰ ਕੀ ਕਰਦਾ...? ਚੁੱਪ ਰਹਿਣਾ ਉਸ ਦੀ ਮਜਬੂਰੀ ਬਣੀ ਹੋਈ ਸੀ...? ਉਹ ਜਾਂਦਾ ਤਾਂ ਕਿੱਥੇ ਜਾਂਦਾ..? ਸੋਚ ਕੇ ਉਹ ਚੁੱਪ ਸੀ।
-"..........।" ਸਾਰੇ ਚੁੱਪ ਸਨ।
-"ਮੇਰੇ ਲੀੜੇ ਧੋ ਦੇਈਂ, ਕੱਲ੍ਹ ਨੂੰ ਮੈਂ ਕੰਮ ਜਾਣੈ...!" ਤੇ ਪ੍ਰਾਹੁੰਣਾ ਖੁਰਗੋ ਪੱਟਦਾ ਬਾਹਰ ਨਿਕਲ਼ ਗਿਆ।
ਛੋਟੋ ਵੀ ਝੂਠੀ ਅਤੇ ਫ਼ਿੱਕੀ ਜਹੀ ਹੋਈ ਬੈਠੀ ਸੀ।
-"ਤੂੰ ਇਹਦਾ ਗੁੱਸਾ ਨਾ ਕਰੀਂ, ਨੇਕਿਆ..! ਤੈਨੂੰ ਪਤੈ, ਇਹ ਬੰਦਾ ਤਾਂ ਸ਼ੁਰੂ ਤੋਂ ਈ ਭੜਬੂ ਐ..! ਇਹ ਤਾਂ ਨਿੱਕੀ ਨਿੱਕੀ ਗੱਲ ਤੋਂ ਈ ਪੈਰਾਂ ਹੇਠੋਂ ਮਿੱਟੀ ਕੱਢਣ ਲੱਗ ਜਾਂਦੈ, ਮੈਂ ਈ ਐਂ ਜਿਹੜੀ ਇਹਦੇ ਨਾਲ਼ ਕੱਟੀ ਜਾਨੀ ਐਂ, ਕੋਈ ਹੋਰ ਹੁੰਦੀ, ਚੁੰਨੀ ਚੱਕ ਕੇ ਰਾਹ ਪੈਂਦੀ...!" ਛੋਟੋ ਦੀ ਗੱਲ ਸੁਣ ਕੇ ਜੰਗੀਰੋ ਵੀ ਕੁਝ ਹਲਕੀ ਹੋ ਗਈ।
-"ਆਬਦੇ ਬੰਦੇ ਦਾ ਬੀਬੀ ਕਾਹਦਾ ਗੁੱਸਾ..?" ਜੰਗੀਰੋ ਬੋਲੀ।
-"ਤੂੰ ਮੰਜੇ 'ਤੇ ਸਿੱਧਾ ਹੋ ਕੇ ਬਹਿ'ਜਾ, ਮੈਂ ਚਾਹ ਬਣਾਉਨੀ ਆਂ...! ਨਿੱਕੀ ਨਿੱਕੀ ਗੱਲ ਨੀ ਦਿਲ 'ਤੇ ਲਾਈਦੀ ਹੁੰਦੀ, ਆਬਦਾ ਬੀਹ ਕੁਛ ਆਖ ਦਿੰਦੈ..!" ਛੋਟੋ ਨੇ ਨੇਕੇ ਨੂੰ ਕਿਹਾ।
ਨੇਕਾ ਸਿੱਧਾ ਹੋ ਕੇ ਮੰਜੇ 'ਤੇ ਹੀ ਲੇਟ ਗਿਆ।
ਬਾਂਹ ਉਸ ਨੇ ਮੱਥੇ 'ਤੇ ਰੱਖ ਲਈ।
-"ਵੇ ਨੇਕਿਆ, ਤੂੰ ਆਪਣੇ ਗੂੰਗੇ ਬਾਰੇ ਕੁਛ ਨੀ ਸੋਚਿਆ, ਭਰਾਵਾ..? ਉਹਨੂੰ ਬਚਾਰੇ ਬੱਜੋਰੱਤੇ ਨੂੰ 'ਕੱਲਾ ਛੱਡ ਕੇ ਤੁਰ ਆਇਆ, ਕਦੇ ਹਾਲ ਚਾਲ ਵੀ ਨੀ ਪੁੱਛਿਆ ਓਹਦਾ...!"
-"ਓਹਦੇ ਹਾਲ ਨੂੰ ਕੀ ਹੋਣੈ....? ਢੋਲੇ ਦੀਆਂ ਲਾਉਂਦਾ ਹੋਊਗਾ, ਨਾ ਓਹਨੇ ਨੂੰਹ ਲਿਆਉਣੀ ਤੇ ਨਾ ਧੀ ਤੋਰਨੀ ਐਂ...!" ਨੇਕੇ ਨੇ ਰੁੱਖਾ ਜਿਹਾ ਉਤਰ ਮੋੜਿਆ। ਉਸ ਦੇ ਤਾਂ ਆਪਣੇ ਪੈਰ ਨਹੀਂ ਲੱਗ ਰਹੇ ਸਨ।
-"ਵੇ ਬੰਦੇ ਨੂੰ ਬੰਦੇ ਦਾ ਆਸਰਾ ਈ ਬਥੇਰਾ ਹੁੰਦੈ, ਕਲ਼ਯੁਗੀਆ..! ਐਨਾਂ ਤਾਂ ਕੋਈ ਕੁੱਤੇ ਨਾਲ਼ ਨੀ ਵਿਤਕਰਾ ਕਰਦਾ, ਜਿੰਨਾਂ ਤੂੰ ਸਕੇ ਭਰਾ ਨਾਲ਼ ਕੀਤੈ...! ਵੇ ਉਹਦਾ ਤਾਂ ਮੈਨੂੰ ਤਰਸ ਈ ਬਾਹਲ਼ਾ ਆਉਂਦੈ, ਮੈਨੂੰ ਤਾਂ ਉਹ ਜਮਾਂ ਈ ਗਊ ਦਾ ਜਾਇਆ ਜਿਆ ਲੱਗਦੈ...!" ਛੋਟੋ ਨਿੱਕੇ ਭਰਾ ਦੇ ਦਰੇਗ ਵਿਚ ਅੱਖਾਂ ਭਰ ਆਈ। ਦੇਖ ਕੇ ਜੰਗੀਰੋ ਵੀ ਉਦਾਸ ਹੋ ਗਈ। ਉਸ ਦੇ ਮਨ ਅੰਦਰੋਂ ਵੀ ਵੈਰਾਗ ਦਾ ਰੁੱਗ ਜਿਹਾ ਭਰਿਆ ਗਿਆ ਸੀ।
ਗੱਲਾਂ ਬਾਤਾਂ ਕਰਦਿਆਂ ਸਾਰਿਆਂ ਨੇ ਚਾਹ ਪੀ ਲਈ।
-"ਕਿਸੇ ਕੰਮ ਕਾਰ ਬਾਰੇ ਪਤੈ...?" ਗਿਲਾਸ ਥੱਲੇ ਰੱਖਦੇ ਨੇਕੇ ਨੇ ਛੋਟੋ ਨੂੰ ਪੁੱਛਿਆ।
-"ਝੋਨੇ ਦੀ ਲੁਆਈ ਸ਼ੁਰੂ ਹੋਣ ਆਲ਼ੀ ਐ, ਕੰਮ ਤਾਂ ਬਥੇਰਾ ਮਿਲ਼ ਜਾਊਗਾ...!"
-"ਆਪਾਂ ਸਾਰੇ ਰਲ਼-ਮਿਲ਼ ਕੇ ਕਿਸੇ ਦੀ ਝੋਨਾ ਲੁਆਈ ਦਾ ਠੇਕਾ ਨਾ ਲੈ ਲਈਏ...?" ਨੇਕੇ ਨੇ ਕਿਸੇ ਆਸ ਨਾਲ਼ ਸੁਆਲ ਕੀਤਾ।
-"ਮੈਨੂੰ ਤਾਂ ਕੋਈ 'ਤਰਾਜ ਨੀ, ਪਰ ਬੁੱਕਣ ਨੇ ਲੱਤ ਨੀ ਲਾਉਣੀ, ਤੈਨੂੰ ਤਾਂ ਓਹਦੇ ਸੁਭਾਅ ਦਾ ਚੰਗਾ ਭਲਾ ਪਤੈ..! ਨਿੱਕੀ ਨਿੱਕੀ ਗੱਲ ਤੋਂ ਪੈਰਾਂ ਹੇਠੋਂ ਮਿੱਟੀ ਕੱਢਣ ਲੱਗ ਜਾਂਦੈ..!"
-"..........।" ਸੱਚੀ ਸੁਣ ਕੇ ਨੇਕਾ ਚੁੱਪ ਧਾਰ ਗਿਆ। ਉਸ ਨੂੰ ਵੀ ਬੁੱਕਣ ਦੇ ਮਤੇ ਦਾ ਪਤਾ ਸੀ।
-"ਆਥਣੇ ਆ ਜਾਊਗਾ, ਆਪ ਈ ਪੁੱਛ ਲਈਂ...!" ਛੋਟੋ ਨੇ ਗਿਲਾਸ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ।

ਆਥਣੇ ਜਦ ਬੁੱਕਣ ਘਰ ਆਇਆ ਤਾਂ ਨੇਕੇ ਨੇ ਗੱਲ ਚਿਤਾਰੀ।
-"ਬਾਈ ਬੁੱਕਣਾ, ਸਿਆਣੇ ਕਹਿੰਦੇ ਹੁੰਦੇ ਐ ਬਈ 'ਕੱਲਾ 'ਕੱਲਾ ਤੇ ਦੋ ਦੋ ਈ ਹੁੰਦੇ ਐ, ਇੱਕ ਸਲਾਹ ਕਰਨੀ ਸੀ...!"
-"ਬੋਲ...? ਹੁਣ ਕਿਤੇ ਮੈਨੂੰ ਨਾ ਤੀਮੀ ਕੱਢਣ ਨੂੰ ਆਖ ਦੇਈਂ...! ਮੈਥੋਂ ਤਾਂ ਆਹ ਇੱਕ ਈ ਲੋਟ ਨੀ ਆਉਂਦੀ...! ਸਿਆਣਿਆਂ ਦੇ ਅਖਣ ਮਾਂਗੂੰ, ਜਿੰਨਾਂ ਨ੍ਹਾਤੀ, ਓਨਾਂ ਈ ਪੁੰਨ..!"
ਨੇਕਾ ਫਿੱਕਾ ਜਿਹਾ ਪਿਆ ਹੱਸ ਪਿਆ।
-"ਨਹੀਂ ਬਾਈ...! ਓਹ ਗੱਲ ਨੀ ਕਰਦਾ...! ਮੈਂ ਤਾਂ ਕਾਰੋਬਾਰ ਦੀ ਗੱਲ ਕਰਦਾ ਸੀ...!"
-"ਕਾਰੋਬਾਰ ਨੂੰ ਟਾਟੇ ਨਾਲ ਕਿਸੇ ਮਿੱਲ੍ਹ 'ਚ ਹਿੱਸਾ ਪਾਉਣੈ...?" ਲੱਗਦਾ ਸੀ ਬੁੱਕਣ ਦੀ ਘੁੱਟ ਲੱਗੀ ਹੋਈ ਸੀ, ਜਿਸ ਕਰ ਕੇ ਉਹ ਮਜ਼ਾਕ ਜਿਹੇ ਨਾਲ਼ ਗੱਲ ਕਰਦਾ ਸੀ। ਹੁਣ ਉਹ ਅੱਗੇ ਵਾਂਗ ਤਪਿਆ ਹੋਇਆ ਨਹੀਂ ਸੀ। ਸ਼ਾਂਤ ਸੀ।
-"ਮੈਂ ਤਾਂ ਇਹ ਕਹਿੰਦਾ ਸੀ ਬਈ ਆਪਾਂ ਚਾਰ ਐਂ, ਤੇ ਜੇ ਆਪਾਂ ਝੋਨਾ ਲਾਉਣ ਦਾ ਠੇਕਾ ਲੈ ਲਈਏ...?"
-"ਆਬਦੀ ਭੈਣ ਨੂੰ ਪੁੱਛ ਲੈ...! ਐਸ ਘਰ 'ਚ ਤਾਂ ਉਹਦੀ ਚੱਲਦੀ ਐ...! ਮੇਰੇ ਤਾਂ ਰੋਜੇ ਬਖ਼ਸ਼ਾਉਣ ਗਏ ਦੇ ਨਮਾਜਾਂ ਗਲ਼ ਪੈਣਗੀਆਂ..!" ਉਸ ਨੇ ਆਪਣੇ ਡੱਬ 'ਚੋਂ ਅਧੀਆ ਕੱਢ ਕੇ ਕੰਧੋਲ਼ੀ 'ਤੇ ਰੱਖ ਲਿਆ।
-"ਲਿਆ, ਗਿਲਾਸ ਤੇ ਪਾਣੀ ਦੇਹ ਭੋਰਾ ਐਹਥੋਂ...!"
ਛੋਟੋ ਵੀ ਖੁਸ਼ ਸੀ ਕਿ ਬੁੱਕਣ ਅੱਗੇ ਜਿੰਨਾਂ ਕਰੋਧੀ ਨਹੀਂ ਸੀ।
ਉਸ ਨੇ ਪਾਣੀ ਦਾ ਗਿਲਾਸ ਕੰਧੋਲ਼ੀ 'ਤੇ ਰੱਖ ਦਿੱਤਾ ਅਤੇ ਬੁੱਕਣ ਨੇ ਰਹਿੰਦੀ ਦਾਰੂ ਗਿਲਾਸ ਵਿਚ ਉਲੱਦ ਲਈ।
-"ਗੁਰਦੁਆਰੇ ਦਾ ਗਰੰਥੀ ਅਰਦਾਸ ਕਰਦਾ ਹੁੰਦੈ, ਸੱਚੇ ਪਾਤਸ਼ਾਹ, ਸੋਈ ਪਿਆਰੇ ਮੇਲ, ਜਿੰਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ...! ਤੇ ਜੇ ਐਹਦੇ ਅਰਗਾ ਕੋਈ ਟੱਕਰ'ਜੇ, ਤਾਂ ਵੀ ਰੱਬ ਚੇਤੇ ਆ ਜਾਂਦੈ...! ਅਗਲਾ ਸੋਚਦੈ, ਹਾਏ ਰੱਬਾ, ਆਹ ਸਾਲ਼ਾ ਕਿੱਥੋਂ ਮੱਥੇ ਆ ਲੱਗਿਆ...?"
ਸਾਰੇ ਹੱਸ ਪਏ।
-"ਭੋਰਾ 'ਚਾਰ-'ਚੂਰ ਵੀ ਦੇਹ ਨਾਲ਼, ਸੁੱਕੀ ਤਾਂ ਊਈਂ ਪੱਠਾ ਲਾ ਦਿਊਗੀ...! ਤੇਰੇ ਭਰਾ ਨੇ ਤਾਂ ਮਰਦੇ ਦੇ ਮੂੰਹ 'ਚ ਪਾਣੀ ਵੀ ਨੀ ਪਾਉਣਾ...!" ਉਹ 'ਖ਼ੀਂ-ਖ਼ੀਂ' ਕਰ ਕੇ ਹੱਸਿਆ।
ਛੋਟੋ ਨੇ ਤੁੱਕਿਆਂ ਦਾ ਅਚਾਰ ਵੀ ਕੌਲੀ 'ਚ ਪਾ ਕੇ ਫੜਾ ਦਿੱਤਾ।
-"ਥੋਡੀ ਕਰਤੂਤ ਦਾ ਤਾਂ ਮੈਨੂੰ ਦੂਜੇ-ਤੀਜੇ ਦਿਨ ਈ ਪਤਾ ਲੱਗ ਗਿਆ ਸੀ, ਪਰ ਮੈਨੂੰ ਇਹ ਨੀ ਸੀ ਪਤਾ ਕਿ ਤੁਸੀਂ ਹੈ ਕਿੱਥੇ...? ਨਹੀਂ ਤਾਂ ਟੰਗਾਂ ਵੱਢ ਧਰਦਾ...!" ਉਸ ਨੇ ਦਾਰੂ ਦਾ ਗਿਲਾਸ ਖਾਲੀ ਕਰ ਕੇ ਅਚਾਰੀ ਤੁੱਕਾ ਮੂੰਹ ਵਿਚ ਪਾਇਆ। ਕੋਹੜ ਕਿਰਲੇ ਜਿੱਡਾ ਤੁੱਕਾ ਉਸ ਦੇ ਮੂੰਹ ਵਿਚ ਨਾਚ ਕਰਨ ਲੱਗ ਪਿਆ।
-"ਜਿੰਦਗੀ ਜਿਉਣ ਵਾਸਤੇ ਕੋਈ ਆਹਰ ਵੀ ਚਾਹੀਦੈ, ਬਾਈ ਬੁੱਕਣਾ...! ਦੁਨੀਆਂ ਤਾਂ ਮੈਨੂੰ ਲੱਖ ਮਾੜਾ ਆਖੂਗੀ, ਪਰ ਤੂੰ ਤਾਂ ਬਖਸ਼ ਲੈ...! ਤੈਨੂੰ ਤਾਂ ਮੈਂ ਆਬਦਾ ਮੰਨ ਕੇ ਤੇਰੀ ਸ਼ਰਨ 'ਚ ਆਇਐਂ..! ਸਿੱਧੇ ਪਏ ਨੂੰ ਤਾਂ ਸੱਪ-ਸ਼ੀਂਹ ਵੀ ਨੀ ਖਾਂਦਾ...!"
-".............।" ਬੁੱਕਣ ਚੁੱਪ ਸੀ।
-"ਲੈ, ਇੱਕ ਪੇਕ ਮੇਰੇ ਨਾਲ਼ ਲਾਅ..! ਨਾਲ਼ੇ ਦੱਸ ਤੂੰ ਮੇਰਾ ਆਬਦੈਂ ਕਿ ਨਹੀਂ...?" ਨੇਕੇ ਨੇ ਵੀ ਆਪਣੇ ਸਮਾਨ 'ਚੋਂ ਬੋਤਲ ਕੱਢ ਕੇ ਅੱਗੇ ਰੱਖ ਦਿੱਤੀ।
-"ਦੇਖ ਲੈ ਛੋਟੋ...! ਮੈਂ ਇਹਦੇ ਮੱਥੇ 'ਚ ਇੱਟ ਮਾਰ ਕੇ ਟੀਕ ਚਲਾ ਦੇਣੈ...! ਦੇਖ ਗੱਲਾਂ ਕਿਹੋ ਜੀਆਂ ਕਰਦੈ, ਸਾਲ਼ਾ ਚਗਲ਼...!"
ਨੇਕਾ ਬੋਤਲ ਚੁੱਕੀ ਚੌਂਕੇ ਕੋਲ਼ ਆ ਗਿਆ।
-"ਦੇਖ ਛੋਟੋ, ਇਹਨੇ ਮੈਥੋਂ ਮੁੱਛੀਆਂ ਜੀਆਂ ਪਟਵਾਉਣੀਐਂ..! ਕਿੱਡਾ ਪੈਂਤਰੇਖੋਰ ਐ, ਸਾਲ਼ਾ..! ਸਾਲ਼ਾ ਰਿਸ਼ਵਤ ਵੀ ਦਿੰਦੈ...!" ਦਾਰੂ ਦੀ ਲੋਰ ਵਿਚ ਬੁੱਕਣ ਹੱਸਣ ਖੇਡਣ ਦੇ ਮੂਡ 'ਚ ਸੀ।
-"ਬਾਈ ਬੁੱਕਣਾਂ...! ਮੈਂ ਤੈਨੂੰ ਰਿਸ਼ਵਤ ਦੇਣ ਜੋਕਰਾ ਕਿੱਥੇ...? ਤੂੰ ਪ੍ਰਾਹੁੰਣਾ, ਤੇ ਮੈਂ ਤੇਰਾ ਸਰਬੰਧੀ, ਤੇਰਾ ਰਿਸ਼ਤਾ ਉਚੈ ਬਾਈ...! ਲਿਆ ਤੇਰੇ ਪੈਰੀਂ ਹੱਥ ਲਾਵਾਂ...!" ਉਸ ਨੇ ਕੁੱਕੜ ਵਾਂਗ ਬੋਤਲ ਦਾ ਗਲ਼ ਮਰੋੜਿਆ।
-"ਦੇਖ ਸਾਲ਼ਾ ਕਿੱਡਾ ਡਰਾਮੇਬਾਜ ਐ, ਛੋਟੋ...! ਇਹਨੂੰ ਪਰ੍ਹੇ ਲੈ'ਜਾ...! ਮੈਂ ਸਾਲ਼ੇ ਦੀ ਪੁੜਪੜੀ 'ਚ ਚਿੱਬ ਪਾ ਦਿਊਂਗਾ ਮਾਰ ਕੇ ਮੁੱਕੀ...!"
-"ਤੂੰ ਚਾਹੇ ਪੁੜਪੜੀ 'ਚ ਚਿੱਬ ਪਾ ਤੇ ਚਾਹੇ ਪਾ, ਪਾੜ...! ਆਹ ਲੈ ਪੈੱਗ ਚੱਕ...!" ਉਸ ਨੇ ਗਿਲਾਸ ਭਰ ਕੇ ਉਸ ਦੇ ਅੱਗੇ ਕੀਤਾ।
-"ਸਾਲ਼ਿਆ, ਸੁੱਕੀ ਪਿਆ ਕੇ ਮੈਨੂੰ ਗੱਡੀ ਚਾਹੜਨੈ...?"
-"ਬਾਈ...! ਤੇਰੇ ਬਿਨਾਂ ਅਸੀਂ ਡੱਕੇ ਦੇ ਨੀ..! ਤੈਨੂੰ ਗੱਡੀ ਚਾੜ੍ਹ ਕੇ ਸਾਨੂੰ ਕੀ ਫੈਦਾ...? ਘਾਟਾ ਈ ਪਊ...!"
-"ਜੰਗੀਰੋ...!" ਉਸ ਨੇ ਪਾਣੀ ਪਾ ਕੇ ਪੈੱਗ ਚੁੱਕ ਲਿਆ।
-"ਹਾਂ ਬਾਈ...?"
-"ਤੂੰ ਐਸ ਨਕਲੀਏ ਨਾਲ਼ ਕਿਮੇ ਕੱਟੀ ਜਾਨੀ ਐਂ...? ਇਹ ਤਾਂ ਸਾਲ਼ਾ ਗਿੱਦੜਮਾਰ ਬੰਦੈ...!"
-"ਕਿਸੇ ਨੂੰ ਮਾਂਹ ਬਾਦੀ ਤੇ ਕਿਸੇ ਨੂੰ ਮਾਫਕ ਹੁੰਦੇ ਐ, ਬਾਈ...!" ਨੇਕੇ ਨੇ ਵੀ ਪੈੱਗ ਪਾ ਲਿਆ। ਹੁਣ ਮਾਹੌਲ ਕਾਫ਼ੀ ਸੁਖਾਲਾ ਬਣਿਆਂ ਹੋਇਆ ਸੀ।
-"ਮਾਂਹਾਂ 'ਚ ਕੋਈ ਤਾਂ ਗੁਣ ਹੁੰਦੈ, ਪਰ ਤੇਰੇ 'ਚ ਤਾਂ ਸਾਲ਼ਿਆ ਔਗੁਣ ਈ ਔਗੁਣ ਐਂ...!" ਬੁੱਕਣ ਨੇ ਦਾਰੂ ਦਾ ਗਿਲਾਸ ਪੀਤਾ ਨਹੀਂ, ਇੱਕ ਤਰ੍ਹਾਂ ਨਾਲ਼ ਹਲਕ 'ਚ ਡੋਲ੍ਹਿਆ ਸੀ।
-"ਬਾਈ ਬੁੱਕਣਾ..! ਭੇਡਾਂ ਕੀ ਜਾਨਣ ਅਤਰ ਕਪੂਰਾਂ ਨੂੰ...? ਤੂੰ ਮੇਰੇ ਗੁਣਾਂ ਬਾਰੇ ਐਸ ਝਾਂਜਰਾਂ ਆਲ਼ੀ ਨੂੰ ਪੁੱਛ...!" ਉਸ ਨੇ ਜੰਗੀਰੋ ਵੱਲ ਹੱਥ ਕਰ ਕੇ ਆਖਿਆ।
-"ਅੱਛਾ ਜੀ....! ਮੈਂ ਭੇਡ ਐਂ, ਸਾਲ਼ਿਆ...?"
-"ਮੈਂ ਤੈਨੂੰ ਕਾਹਨੂੰ ਕੁਛ ਕਿਹੈ, ਬਾਈ...! ਮੈਂ ਤਾਂ ਕਹੌਤ ਦੱਸੀ ਐ...!" ਉਸ ਨੇ ਗਿਲਾਸ ਖਾਲੀ ਕਰ ਦਿੱਤਾ।
-"ਸਾਲਾ ਕਿੱਡਾ ਲੁੱਚੈ...!"
-"ਬਾਈ...! ਦੇਖ ਕਿੰਨੀ ਦੁਨੀਆਂ ਪਈ ਐ...! ਪਰ ਤੇਰਾ ਆਸਰਾ ਮੰਨ ਕੇ ਤੇ ਤੈਨੂੰ ਆਪਣਾ ਸਮਝ ਕੇ ਨੀ, ਤੈਨੂੰ ਆਪਣਾ ਮੰਨ ਕੇ ਤੇਰੇ ਕੋਲ਼ ਆਏ ਐਂ, ਮਾਰ ਚਾਹੇ ਛੱਡ..!" ਗਿਲਾਸ ਰੱਖ ਕੇ ਉਸ ਨੇ ਅਚਾਰ ਵਾਲ਼ੀ ਕੌਲੀ ਚੁੱਕ ਲਈ।
-"ਉਰ੍ਹੇ ਆ....!" ਬੁੱਕਣ ਨੇ ਗਿਲਾਸ ਰੱਖ ਕੇ ਨੇਕੇ ਵਾਸਤੇ ਬਾਂਹਾਂ ਅੱਡ ਲਈਆਂ।
-"ਹਾਏ ਰੱਬਾ....!" ਨੇਕਾ ਉਸ ਦੀਆਂ ਅੱਡੀਆਂ ਬਾਂਹਾਂ ਵਿਚ ਵੜ ਗਿਆ।
-"ਤੂੰ ਮੇਰਾ ਆਬਦੈਂ, ਨੇਕਿਆ...! ਜੋ ਕੁਛ ਵੀ ਤੈਨੂੰ ਕਿਹੈ, ਆਬਦਾ ਸਮਝ ਕੇ ਈ ਕਿਹੈ...!" ਬੁੱਕਣ ਉਚੀ-ਉਚੀ ਰੋਣ ਲੱਗ ਪਿਆ।
ਨੇਕਾ ਵੀ ਉਸ ਨੂੰ ਘੁੱਟੀ ਖੜ੍ਹਾ ਸੀ।
ਉਹ ਬੁੱਕਣ ਦਾ ਬੋਲਿਆ ਚੱਲਿਆ ਸਭ ਭੁੱਲ ਗਿਆ ਸੀ।
-"ਚੱਲ ਪੇਕ ਪਾ ਹੋਰ...!" ਉਸ ਨੇ ਗਲਵਕੜੀ ਢਿੱਲੀ ਕਰ ਕੇ ਨੇਕੇ ਨੂੰ ਕਿਹਾ।
ਨੇਕਾ ਪੈੱਗ ਪਾਉਣ ਲੱਗ ਪਿਆ।
-"ਰੋਟੀ ਲਾਹ ਦੇਈਏ...?" ਛੋਟੋ ਨੇ ਪੁੱਛਿਆ।
-"ਅੜਕ ਜਾਹ ਭੋਰਾ ਅਜੇ...! ਅੱਜ ਕੱਢ ਲੈਣ ਦੇ ਗੁੱਸੇ ਗਿਲੇ ਸਾਲ਼ੇ ਭਣੋਈਏ ਨੂੰ...!" ਬੁੱਕਣ ਨੇ ਮੁੜ ਗਿਲਾਸ ਨੂੰ ਹੱਥ ਪਾ ਲਿਆ।
ਜੰਗੀਰੋ ਵੀ ਸੌਖੀ ਜਿਹੀ ਹੋ ਕੇ ਬੈਠ ਗਈ ਸੀ ਕਿ ਬੁੱਕਣ ਦਾ ਜੁਆਲਾ ਮੁਖੀ ਵਾਂਗ ਉਠਿਆ ਗੁੱਸਾ ਠਰ ਗਿਆ ਸੀ।
ਰਾਤ ਅੱਧੀ ਹੋ ਚੁੱਕੀ ਸੀ।
ਉਹਨਾਂ ਨੇ ਬੋਤਲ ਤਕਰਬੀਨ ਸਿਰੇ ਲਾ ਦਿੱਤੀ ਸੀ।
-"ਲਾਹੋ ਬਈ ਰੋਟੀ...!" ਨੇਕੇ ਨੇ ਕਿਹਾ।
-"ਜੰਗੀਰੋ...!" ਬੁੱਕਣ ਬੋਲਿਆ।
-"ਹਾਂ ਬਾਈ....?"
-"ਅੱਜ ਰੋਟੀ ਤੂੰ ਲਾਹ ਭਾਈ...!"

-"ਮੈਂ ਲਾਹ ਦਿੰਨੀ ਆਂ, ਬਾਈ...!" ਉਸ ਨੇ ਆਟੇ ਵਾਲ਼ੀ ਪਰਾਂਤ ਖਿੱਚ ਕੇ ਨੇੜੇ ਕਰ ਲਈ।
-"ਛੋਟੋ ਦੀਆਂ ਰੋਟੀਆਂ ਖਾ ਖਾ ਕੇ ਤਾਂ ਮੇਰੇ ਗਲ਼ 'ਚ ਅੱਟਣ ਪੈਂਦੇ ਜਾਂਦੇ ਐ...!"
-"ਲੈ ਦੇਖ...! ਕੁੜ੍ਹੇ ਫ਼ੋਟ੍ਹ...! ਕੀ ਗੱਲਾਂ ਕਰਦੈ...!"
-"ਹੁਣ ਤੱਕ ਇਹਦੀਆਂ ਈ ਰੋਟੀਆਂ ਖਾਂਦਾ ਰਿਹੈਂ...!" ਨੇਕਾ ਬੋਲਿਆ।
-"ਖਾਂਦਾ ਰਿਹੈਂ ਕੀ...? ਮੈਂ ਤਾਂ ਅਜੇ ਵੀ ਖਾਨੈ...!"
-"ਬੱਸ ਫੇਰ...!"
-"ਜੰਗੀਰੋ...!"
-"ਹਾਂ ਬਾਈ...?"
-"ਦੇਖ ਲੈ ਭਾਈ, ਦੋਨੋ ਭੈਣ ਭਰਾ 'ਕੱਠੇ ਹੋ ਕੇ ਪੈਂਦੇ ਐ...!"
-"ਕਾਹਨੂੰ ਪੈਨੇ ਆਂ...! ਗਧੇ ਨੂੰ ਦਿੰਦੇ ਸੀ ਨੂਣ, ਕਹਿੰਦਾ ਮੇਰੇ ਕੰਨ ਪੱਟਦੇ ਐ...!"
-"ਦੇਖ ਲੈ, ਜੰਗੀਰੋ...! ਹੁਣ ਮੇਰਾ ਸਾਲ਼ਾ ਮੈਨੂੰ ਗਧਾ ਵੀ ਦੱਸਣ ਲੱਗ ਪਿਆ...! ਮੈਂ ਇਹਦਾ ਕਲਿਆਨ ਕਰ ਦੇਣੈ...!"
-"ਕਰ ਦੇਹ ਬਾਈ...! ਤੇਰੇ ਕੀਤੇ ਕਲਿਆਣ ਨਾਲ਼ ਤਾਂ ਮੈਂ ਸਿੱਧਾ ਸੁਰਗ ਨੂੰ ਜਾਊਂਗਾ...!"
-"ਦੇਖ ਸਾਲ਼ਾ ਕਿੱਡਾ ਬੇਸ਼ਰਮ ਐਂ...! ਬੇਸ਼ਰਮਾਂ ਦੀ ਡੁੱਲ੍ਹ'ਗੀ ਦਾਲ਼, ਯਾਰ ਤਾਂ ਕਹਿੰਦਾ ਭੁੰਜੇ ਈ ਖਾਣਗੇ..!"
-"ਲਓ ਬਾਈ....! ਰੋਟੀ ਖਾਓ...!" ਜੰਗੀਰੋ ਨੇ ਇੱਕੋ ਥਾਲ਼ੀ 'ਚ ਰੋਟੀ ਪਾ ਕੇ ਅੱਗੇ ਲਿਆ ਰੱਖੀ।
-"ਓਏ ਕਮਲ਼ੀਏ...! ਤੂੰ ਮੈਨੂੰ ਇਹਦੇ ਪਸ਼ੂ ਨਾਲ਼ ਕਿੱਥੋਂ ਰੋਟੀ ਪਾ ਦਿੱਤੀ...? ਇਹਨੂੰ ਤਾਂ ਰੋਟੀ ਵੀ ਨੀ ਖਾਣੀ ਆਉਂਦੀ, ਸਰਕਾਰੀ ਸਾਹਣ ਮਾਂਗੂੰ ਢੁੱਡਾਂ ਮਾਰ ਮਾਰ ਕੇ ਖਾਊਗਾ..!"
-"ਕਰ ਲੈ ਟਿੱਚਰਾਂ...! ਬਾਈ ਦੇ ਦਿਨ ਐਂ...!"
-"ਸੱਚੀ ਗੱਲ ਆਖੀ ਐ...!"
-"ਤੂੰ ਤਾਂ ਬਾਈ ਸਦਾ ਈ ਸੱਚੈਂ...!"
-"ਰੋਟੀ ਖਾ ਲਓ...! ਲੜ ਪਿੱਛੋਂ ਲਿਓ ...!"
ਲੈਂਪ ਦੇ ਚਾਨਣ ਵਿਚ ਉਹ ਰੋਟੀ ਖਾ ਰਹੇ ਸਨ।
ਸ਼ਰਾਬੀ ਹੋਇਆ ਬੁੱਕਣ ਰੋਟੀ ਦੀ ਬੁਰਕੀ ਦਾਲ਼ ਵਾਲ਼ੀ ਕੌਲੀ ਦੀ ਜਗਾਹ ਮੰਜੇ 'ਤੇ ਹੀ ਘਸਾਈ ਜਾ ਰਿਹਾ ਸੀ।
ਨੇਕੇ ਨੇ ਉਸ ਦਾ ਹੱਥ ਫ਼ੜ ਕੇ ਅੱਗੇ ਕੌਲੀ ਵੱਲ ਕਰ ਦਿੱਤਾ।
-"ਤੂੰ ਮੈਨੂੰ ਸ਼ਰਾਬੀ ਸਮਝਦੈਂ...?"
-"ਨਹੀਂ ਬਾਈ...! ਨ੍ਹੇਰੈ...! ਦਿਸਦਾ ਨੀ...!"
-"ਕੀ ਹੋ ਗਿਆ...?" ਰੋਟੀ ਲਈ ਆਉਂਦੀ ਛੋਟੋ ਨੇ ਪੁੱਛਿਆ।
-"ਕੁਛ ਨੀ...! ਸਾਡੀ ਆਬਦੀ ਗੱਲ ਸੀ...!"
-"ਦੁੱਧ ਤੱਤਾ ਕਰਾਂ...?"
-"ਆਬਦੇ ਭਰਾ ਨੂੰ ਪੁੱਛ ਲੈ, ਮੈਂ ਤਾਂ ਨੀ ਪੀਣਾਂ...! ਆਪਣੀਆਂ ਤਾਂ ਟੈਂਕੀਆਂ ਫ਼ੁੱਲ ਐ..!" ਉਸ ਨੇ ਵੱਡਾ ਸਾਰਾ ਡਕ੍ਹਾਰ ਮਾਰ ਕੇ ਕਿਹਾ। ਨਸ਼ੇ ਨਾਲ਼ ਉਸ ਦੀਆਂ ਅੱਖਾਂ ਚੜ੍ਹੀਆਂ ਹੋਈਆਂ ਸਨ ਅਤੇ ਜ਼ੁਬਾਨ ਡੱਕ-ਡੱਕ ਮੂੰਹ ਵਿਚ ਵੱਜ ਰਹੀ ਸੀ।
-"ਮੈਂ ਤਾਂ ਆਪ ਨੀ ਪੀਣਾਂ, ਛੋਟੋ..!"
ਬੁੱਕਣ ਓਥੇ ਹੀ ਟੇਢਾ ਹੋ ਗਿਆ।
ਉਸ ਦੇ ਘੁਰਾੜੇ ਸ਼ੁਰੂ ਹੋ ਚੁੱਕੇ ਸਨ।
-"ਲੈ...! ਚਲਾ'ਤਾ ਦੌਧਰ ਆਲ਼ਾ ਘਰਾਟ ਬਾਈ ਨੇ ਤਾਂ...!" ਨੇਕਾ ਖੇਸ ਆਪਣੇ ਉਪਰ ਨੂੰ ਖਿੱਚਦਾ ਹੋਇਆ ਬੋਲਿਆ। ਨੀਂਦ ਉਸ ਨੂੰ ਵੀ ਦੱਬੀ ਤੁਰੀ ਆ ਰਹੀ ਸੀ।
ਅਗਲੇ ਦਿਨ ਵੀ ਬੁੱਕਣ ਵਿਹਲਾ ਹੀ ਸੀ।
-"ਯਾਰ ਨੇਕਿਆ...!"
-"ਹਾਂ ਬਾਈ...!"
-"ਯਾਰ ਰਾਤ ਜਾਅਦੇ ਪੀ ਗਏ..! ਸਿਰ ਸਾਲ਼ਾ ਘਾਊਂ-ਮਾਊਂ ਜਿਆ ਹੋਈ ਜਾਂਦੈ...!"
-"ਸਿਆਣੇ ਆਖਦੇ ਹੁੰਦੇ ਐ, ਬਈ ਪਾਣੀ ਦੇ ਮਾਰਿਆਂ ਨੂੰ ਪਾਣੀ ਹਰੇ ਕਰਦੈ...!"
-"ਲਿਆਵਾਂ ਫ਼ੇ' ਬੋਤਲ...?"
-"ਆਹੋ ਲਿਆਉਣੀ ਈ ਪਊ..! ਸੁੱਕੇ-ਸੌਖ੍ਹੇ ਤਾਂ ਕੰਮ ਨੀ ਚੱਲਣਾ...! ਜੇ ਇੰਜਣ 'ਚ ਤੇਲ ਪਾਵਾਂਗੇ, ਤਾਂਹੀ ਚੱਲੂ..!"
-"ਇੱਕ ਨਾਲ਼ ਨੀ ਸਰਨਾ, ਦੋ ਈ ਫ਼ੜੀ ਆਊਂ, ਕਿੱਥੇ ਬਿੰਦੇ ਬਿੰਦੇ ਵਾਟ ਕਰਦੇ ਫਿਰਾਂਗੇ...?"
-"ਆਹ ਮੇਰੇ ਵੱਲੋਂ ਵੀ ਤਿਲ਼-ਫ਼ੁੱਲ ਲੈ ਜਾਹ..!" ਨੇਕੇ ਨੇ ਬੋਤਲ ਦੇ ਪੈਸੇ ਫੜਾਉਂਦੇ ਹੋਏ ਕਿਹਾ।
-"ਤੂੰ ਰੱਖ ਨੇਕਿਆ...! ਹੈਗੇ ਐ ਮੇਰੇ ਕੋਲ਼ੇ..!"
-"ਆਪਣਾ ਕੁਛ ਵੰਡਿਐ ਬਾਈ...? ਫੜ...!" ਉਸ ਨੇ ਧੱਕੇ ਨਾਲ਼ ਹੀ ਉਸ ਦੀ ਜੇਬ ਵਿਚ ਪਾ ਦਿੱਤੇ।
-"ਆਜਾ...! 'ਕੱਠੇ ਈ ਤੁਰੇ ਚੱਲਦੇ ਐਂ...! ਕਿੱਥੇ ਮੈਂ 'ਕੱਲਾ ਤੁਰਿਆ ਜਾਊਂਗਾ...?"
ਨੇਕਾ ਵੀ ਉਠ ਕੇ ਨਾਲ਼ ਤੁਰ ਪਿਆ ਅਤੇ ਉਹ ਦੋ ਬੋਤਲਾਂ ਲੈ ਆਏ।
ਉਹਨਾਂ ਨੇ ਫਿਰ ਸਵੇਰ ਤੋਂ ਹੀ ਦਾਰੂ ਝੋਅ ਲਈ।
-"ਇਹ ਫੇਰ ਤੜਕੇ ਈ ਸ਼ੁਰੂ ਕਰ'ਲੀ...?" ਛੋਟੋ ਨੇ ਆ ਕੇ ਪੁੱਛਿਆ।
-"ਹੋਰ ਹੁਣ 'ਖੰਡ ਪਾਠ ਕਰਨ ਲੱਗ ਜੀਏ...? ਅੱਜ ਵਿਹਲੇ ਐਂ...! ਇਹ ਜ਼ਿੰਦਗੀ ਚਾਰ ਦਿਹਾੜੇ ਐ, ਮਾਰ ਲੈਣ ਦੇ ਮਸਤੀ ਸਾਨੂੰ..!"
ਛੋਟੋ ਕੁਝ ਨਾ ਬੋਲੀ ਅਤੇ ਬਾਹਰ ਤੂੜੀ ਵਾਲ਼ੇ ਕੁੱਪ 'ਤੇ ਚੜ੍ਹੀਆਂ ਵੇਲਾਂ ਤੋਂ ਤੋਰੀਆਂ ਤੋੜਨ ਜਾ ਲੱਗੀ।
ਅਜੇ ਉਹਨਾਂ ਨੇ ਦੋ-ਦੋ ਪੈੱਗ ਹੀ ਲਾਏ ਸਨ ਕਿ ਬਾਹਰੋਂ ਕਿਸੇ ਨੇ ਅਵਾਜ਼ ਮਾਰੀ।
-"ਬੁੱਕਣ ਸਿਆਂ ਘਰੇ ਈ ਐਂ...?"
ਬੁੱਕਣ ਨੇ ਗਲ਼ ਬਾਹਰ ਵੱਲ ਨੂੰ ਚੁੱਕ ਕੇ ਦੇਖਿਆ ਤਾਂ ਦਰਵਾਜੇ 'ਤੇ ਨੰਬਰਦਾਰ ਖੜ੍ਹਾ ਸੀ।
-"ਆਜੋ ਨੰਬਰਦਾਰ ਸਾਹਬ...! ਘਰੇ ਈ ਆਂ...!" ਉਸ ਨੇ ਬੋਤਲ ਸਿਰਹਾਣੇ ਥੱਲੇ ਦੇ ਦਿੱਤੀ ਅਤੇ ਗਿਲਾਸ ਮੰਜੇ ਹੇਠ ਨੂੰ ਕਰ ਦਿੱਤੇ।
-"ਓਹ ਬੱਲੇ ਜਿਉਣ ਜੋਕਰਿਆ..!"
ਨੰਬਰਦਾਰ ਅੰਦਰ ਲੰਘ ਆਇਆ।
-"ਪਨੀਰੀ ਲੈਣ ਚੱਲਿਆ ਸੀ, ਸੋਚਿਆ ਹਾਕ ਮਾਰ ਕੇ ਦੇਖ ਈ ਲਵਾਂ...!"
-"ਚੰਗਾ ਕੀਤਾ, ਅੱਜ ਘਰੇ ਈ ਸੀ, ਸਰਬੰਧੀ ਆਇਆ ਸੀ, ਸੋਚਿਆ ਕੰਮ ਕਾਰ ਤਾਂ ਨਿੱਤ ਈ ਕਰਨੇ ਐਂ, ਇਹਦੇ ਨਾਲ਼ ਵੀ ਗੱਲਾਂ ਬਾਤਾਂ ਕਰ ਲਈਏ...!"
-"ਚਾਹੀਦੈ...! ਕਿੰਨੇ ਚਿਰ ਲਈ ਆਇਐ...?"

- [illegible]...!
-"ਲੈ....! ਆਹ ਤਾਂ ਵਾਧੂ ਗੱਲ ਐ...! ਮੈਂ ਵੀ ਝੋਨੇ ਬਾਰੇ ਈ ਪੁੱਛਣ ਆਇਆ ਸੀ..! ਕਿਸੇ ਨੂੰ ਜੁਬਾਨ ਤਾਂ ਨੀ ਫੜਾਈ ਝੋਨਾ ਲਾਉਣ ਆਸਤੇ...?"
-"ਨਹੀਂ ਨੰਬਰਦਾਰਾ, ਅਜੇ ਤਾਂ ਕਿਸੇ ਨਾਲ਼ ਵੀ ਗੱਲ ਨੀ ਹੋਈ, ਤੂੰ ਹੁਕਮ ਕਰ...!"
-"ਗਿਆਰਾਂ ਕਿੱਲੇ ਆਪਣੇ ਐਂ ਤੇ ਗਿਆਰਾਂ ਈ ਆਪਣੇ ਆਲ਼ੇ ਛੋਟੇ ਭਾਈ ਦੇ ਐ...!"
-"ਫਿਕਰ ਨਾ ਕਰ...! ਨ੍ਹੇਰੀ ਲਿਆ ਦਿਆਂਗੇ...!"
-"ਝੋਨਾਂ ਬਾਈ ਕਿੱਲਿਆਂ 'ਚ ਈ ਲਾਉਣੈ...!"
-"ਮੈਂ ਕਿਹਾ ਬੇਫ਼ਿਕਰ ਹੋ ਕੇ ਕੰਨ ਪਰਨੇ ਸੌਂ ਜਾਈਂ, ਨੰਬਰਦਾਰਾ..! ਚਾਰ ਜਾਣੇ ਅਸੀਂ ਐਂ, ਤੇ ਦੋ ਕੁ ਨੂੰ ਮੈਂ ਆਪੇ ਆਖ ਦਿਊਂਗਾ, ਕਰ ਦਿਆਂਗੇ ਕੰਮ ਫ਼ਤਹਿ..!"
-"ਕੀ ਲਵੇਂਗਾ...?"
-"ਜੋ ਰੇਟ ਚੱਲਦੈ, ਦੇ ਦੇਈਂ..! ਤੈਥੋਂ ਭੱਜੇ ਥੋੜ੍ਹੋ ਐਂ...?"
-"ਕਿਹੜੇ ਦਿਨ ਕਰੀਏ ਸ਼ੁਰੂ...?"
-"ਜਦੋਂ ਹੁਕਮ ਕਰੇਂਗਾ, ਹਾਜਰ ਹੋ ਜਾਵਾਂਗੇ...!"
-"ਮੈਂ ਪਨੀਰੀ ਪੁੱਛਣ ਚੱਲਿਐਂ...!"
-"ਸਾਡੇ ਵੱਲੋਂ ਚਾਹੇ ਕੱਲ੍ਹ ਨੂੰ ਈ ਮਾਰ ਦੇਹ ਮੋਰਚਾ...! ਸਾਡੀ ਫੁੱਲ ਤਿਆਰੀ ਐ...! ਅਸੀਂ ਕਿਹੜਾ ਤੇਲ ਪੁਆਉਣ ਜਾਣੈ, ਅਸੀਂ ਤਾਂ ਪੈਰ ਤੋਂ ਈ ਸਟਾਟ ਹੋਣ ਆਲ਼ੇ ਬੰਦੇ ਐਂ, ਸਰਦਾਰਾ...!"
-"ਉਹ ਤਾਂ ਮੈਨੂੰ ਪਤੈ, ਆਪਣਾ ਕਿਹੜਾ ਅੱਜ ਦਾ ਵਾਹ ਐ...? ਫੇਰ ਆਪਣੀ ਗੱਲ ਪੱਕੀ..? ਹੁਣ ਕਿਸੇ ਹੋਰ ਕੋਲ਼ ਜਾਣ ਦੀ ਲੋੜ ਤਾਂ ਨੀ ਮੈਨੂੰ..?"
-"ਹਾਏ ਰੱਬਾ..! ਰੋੜ ਅਰਗੀ ਪੱਕੀ, ਨੰਬਰਦਾਰਾ...! ਕਿਸੇ ਕੋਲ਼ ਨਾ ਜਾਹ..! ਬੱਸ ਪਨੀਰੀ ਦਾ ਪ੍ਰਬੰਧ ਕਰ ਤੇ ਝੋਨਾ ਲੁਆਈ ਦਾ ਕੰਮ ਮੇਰੇ 'ਤੇ ਰਹਿਣ ਦੇ..!"
-"ਚੰਗਾ...!"
-"ਚਾਹ ਨੀ ਪੀਣੀਂ...?"
-"ਨਹੀਂ...! ਚਾਹ ਮੈਂ ਹੁਣੇ ਈ ਪੀ ਕੇ ਤੁਰਿਆ ਸੀ..! ਗੁਰੂ ਜਾਅਦੇ ਦੇਵੇ...!"
-"ਬੱਸ ਝੋਨੇ ਵੱਲੋਂ ਬੇਫਿਕਰ ਹੋਜਾ...! ਇਹ ਫ਼ਿਕਰ ਸਾਡਾ...! ਬੱਸ ਕਿਸੇ ਨੂੰ ਨਾ ਕਹੀਂ...!"
-"ਤੂੰ ਜੁਬਾਨ ਦੇ ਦਿੱਤੀ, ਹੁਣ ਮੈਨੂੰ ਰਤੀ ਭਰ ਚਿੰਤਾ ਨੀ...!"
-"ਨੋ ਚਿੰਤਾ..! ਬੱਸ ਪਨੀਰੀ ਪੁੱਛ ਕੇ ਦੱਸ ਦੇਵੀਂ ਕਿ ਲਾਉਣਾ ਕਿੱਦਣ ਐਂ...!"
-"ਅੱਜ ਆਥਣੇ ਈ ਲੈ, ਤੇ ਆਹ ਲੈ ਸਾਈ...!" ਨੰਬਰਦਾਰ ਨੇ ਪੰਜ ਸੌ ਦਾ ਨੋਟ ਅੱਗੇ ਕੀਤਾ।
-"ਇਹ ਆ ਜਾਣਗੇ...!"
-"ਨਹੀਂ...! ਤੂੰ ਫੜ...! ਲੇਖਾ ਮਾਂਵਾਂ ਧੀਆਂ ਦਾ...! ਫੜ...!" ਤੇ ਨੰਬਰਦਾਰ ਚਲਿਆ ਗਿਆ।
ਖ਼ੁਸ਼ੀ ਵਿਚ ਬੁੱਕਣ ਉਚੀ-ਉਚੀ ਹੱਸ ਪਿਆ।
-"ਲੈ...! ਲੱਲੂ ਕਰੇ ਕਵੱਲੀਆਂ ਤੇ ਰੱਬ ਸਿੱਧੀਆਂ ਪਾਉਂਦਾ...!" ਬੁੱਕਣ ਬੋਲਿਆ, "ਬੋਤਲ ਤਾਂ ਚੱਕ...! ਨਕਾਲ਼ ਈ ਮਰਦਾ ਜਾਂਦੈ...!"
-"ਦੇਖਿਆ...? ਸਿੱਧੀਆਂ ਨੀਤਾਂ ਨੂੰ ਮੁਰਾਦਾਂ...?" ਨੇਕਾ ਪੈੱਗ ਪਾਉਂਦਾ ਹੋਇਆ ਬੋਲਿਆ।
-"ਓਏ ਛੋਟੋ...!"
-"ਕੀ ਆ....?"
-"ਉਰ੍ਹੇ ਆ...! ਤੇ ਨਾਲ਼ ਜੰਗੀਰੋ ਨੂੰ ਵੀ ਲਿਆ...!"
ਦੋਨੋ ਹਾਜ਼ਰ ਸਨ।
-"ਜੰਗੀਰੋ ਮੇਰੀ ਭੈਣ ਤਾਂ ਆਪਣੇ ਘਰੇ ਕਰਮਾਂ ਆਲ਼ੀ ਆਈ ਐ..!"
-"ਕੀ ਹੋ ਗਿਆ...?"
-"ਕੌੜ ਨੰਬਰਦਾਰ ਆਇਆ ਸੀ..!"
-"ਫੇਰ...?"
-"ਆਹ ਦੇਖ...!" ਉਸ ਨੇ ਪੰਜ ਸੌ ਦਾ ਨੋਟ ਦਿਖਾਇਆ।
-"ਇਹ ਕੀ ਐ...?"
-"ਉਹ ਬਾਈ ਕਿੱਲਿਆਂ ਦਾ ਝੋਨਾਂ ਲਾਉਣ ਵਾਸਤੇ ਸਾਈ ਦੇ ਕੇ ਗਿਐ...!"
-"ਹੁਣ ਇਹਨੂੰ ਪੀ ਕੇ ਮੂਤ ਨਾ ਦਿਓ..!" ਛੋਟੋ ਬੋਲੀ।
-"ਕਰਤੀ ਨਾ ਬੁੜ੍ਹੀਆਂ ਆਲ਼ੀ ਗੱਲ...! ਓਏ ਆਪਣੇ ਘਰੇ ਤਾਂ ਜੰਗੀਰੋ ਕਰਮਾਂ ਆਲ਼ੀ ਆਈ ਐ..! ਅਜੇ ਰਾਤ ਆਈ ਐ, ਤੇ ਦਿਨ ਚੜ੍ਹਦੇ ਨਾਲ਼ ਬਾਈ ਕਿੱਲਿਆਂ ਦੀ ਸਾਈ ਮਿਲ਼ ਗਈ..! ਜੰਗੀਰੋ..!"
-"ਹਾਂ ਬਾਈ...?"
-"ਦੱਸ ਕੀ ਖਾਣੈ...?"
-"ਥੋਡਾ ਈ ਤਾਂ ਖਾਣੇ ਐਂ, ਬਾਈ ਜੀ...! ਕਾਸੇ ਦੀ ਲੋੜ ਨੀ ਮੈਨੂੰ...!"
-"ਤੂੰ ਸਾਲਿਆ ਮੁਰਕੜੀ ਜੀ ਮਾਰੀ ਬੈਠੈਂ, ਪੇਕ ਪਾ...!" ਉਸ ਨੇ ਘੁੱਗੂ ਜਿਹਾ ਬਣੇ ਬੈਠੇ ਨੇਕੇ ਨੂੰ ਹੁੱਝ ਮਾਰੀ।
ਨੇਕੇ ਨੇ ਬੋਤਲ ਚੁੱਕ ਲਈ। ਉਹ ਜਿਵੇਂ ਤਾਕ 'ਚ ਹੀ ਬੈਠਾ ਸੀ।
ਉਸ ਨੇ ਪੈੱਗ ਪਾ ਕੇ ਬੁੱਕਣ ਨੂੰ ਫੜਾ ਦਿੱਤਾ।
-"ਜੰਗੀਰੋ...!"
-"ਹਾਂ ਬਾਈ ਜੀ...?"
-"ਤੁਸੀਂ ਤਿਆਰੀ ਕਰੋ, ਸ਼ੈਂਤ ਕੱਲ੍ਹ ਜਾਂ ਪਰਸੋਂ ਆਪਾਂ ਨੂੰ ਕੰਮ ਸ਼ੁਰੂ ਕਰਨਾ ਪਵੇ...!" ਉਸ ਨੇ ਪੈੱਗ ਖਾਲੀ ਕਰ ਦਿੱਤਾ।
-"ਨ੍ਹਾਂ ਤਿਆਰੀ ਨੂੰ ਅਸੀਂ ਘੋੜੇ ਬੀੜਨੇ ਐਂ...?" ਛੋਟੋ ਬੋਲੀ।
-"ਅੱਜ ਆਥਣੇ ਨੰਬਰਦਾਰ ਦੱਸ ਦਿਊਗਾ ਪਨੀਰੀ ਬਾਰੇ..! ਬੱਸ ਆਪਾਂ ਮਾਰ ਦੇਣੈ ਮੋਰਚਾ...!"
ਉਹ ਦਾਰੂ ਪੀਂਦੇ ਹਿਸਾਬ ਲਾਉਣ ਲੱਗ ਪਏ।
-"ਅੱਜ ਕੱਲ੍ਹ ਕੀ ਰੇਟ ਚੱਲਦੈ ਕਿੱਲੇ ਦਾ...?"
-"ਝੋਨਾਂ ਲੁਆਈ ਦਾ...?"
-"ਛੱਬੀ ਸੌ ਚੱਲਦੈ ਤੇ ਰੋਟੀ ਆਬਦੀ...!"
-"ਚਲੋ...! ਰੋਟੀ ਦਾ ਕੀ ਐ...? ਘਰੋਂ ਬਣਾ ਕੇ ਲੈ ਜਾਂਦੈ ਬੰਦਾ..!"
-"ਇਹ ਜ਼ਿਮੀਂਦਾਰ ਭਈਆਂ ਤੋਂ ਜਾਅਦੇ ਲੋਟ ਰਹਿੰਦੇ ਐ, ਓਹਨਾਂ ਨੂੰ ਨਾਲ਼ੇ ਛੱਬੀ ਸੌ ਰੁਪਈਆ ਦੇਣਗੇ ਤੇ ਨਾਲ਼ੇ ਰੋਟੀ ਵੀ ਨਾਲ਼ ਦੇਣਗੇ, ਅਖੇ ਵਿਚਾਰੇ ਪ੍ਰਦੇਸੀ ਐ, ਐਨਾਂ ਸਫਰ ਕਰ ਕੇ ਸਾਡੀ ਆਸ 'ਤੇ ਆਉਂਦੇ ਐ...!"
-"ਆਪਾਂ ਨੂੰ ਤਾਂ ਬਈਆਂ ਦਾ ਵੀ ਦੁੱਖ ਨੀ...!"

-"ਹਰ ਕੋਈ ਆਪਣੀ ਕਿਸਮਤ ਖਾਂਦੈ..!"
-"ਨਾਲ਼ੇ ਓਹ ਕਿਹੜਾ ਵਿਚਾਰੇ ਕਿਸੇ ਨਾਲ਼ ਕੋਈ ਧੱਕਾ ਕਰਦੇ ਐ..?"
-"ਜੱਟ ਨੂੰ ਇਹ ਵੀ ਹੁੰਦੈ ਨ੍ਹਾਂ, ਬਈ ਜਿੰਨਾਂ ਚਿਰ ਟੁਣਕ ਟੁਣਕ ਕਰਦੇ ਰੋਟੀ ਲਾਹੁੰਣਗੇ, ਓਨੇ ਚਿਰ 'ਚ ਬਿੱਘਾ ਝੋਨਾਂ ਲਾਉਣਗੇ...!"
-"ਰੋਟੀ ਆਪਣੀਆਂ ਬੁੜ੍ਹੀਆਂ ਨੇ ਝੱਟ ਲਾਹ ਲੈਣੀ ਹੁੰਦੀ ਐ..!"
-"ਭਈਆਣੀਆਂ ਤਾਂ ਹੁੰਦੀਆਂ ਵੀ ਰਿੱਗਲ਼ ਈ ਯਾਰ....!"
-"ਨਹੀਂ ਯਾਰ...! ਕੰਮ ਨੂੰ ਤਾਂ 'ਨ੍ਹੇਰੀ ਹੁੰਦੀਐਂ, ਬੰਦਿਆਂ ਨੂੰ ਮਾਤ ਪਾ ਜਾਂਦੀਐਂ...!"
-"ਚੱਲ ਆਪਾਂ ਕਾਹਨੂੰ ਕਚ੍ਹੀਰਾ ਕਰਨੈਂ, ਹੁੰਦੀਆਂ ਹੋਣਗੀਆਂ..!"
-"ਨਾਲ਼ੇ ਕੱਟੇ ਨੂੰ ਮਣ ਦੁੱਧ ਦਾ ਕੀ ਭਾਅ...? ਆਪਾਂ ਕਿਹੜਾ ਸਾਲ਼ੀਆਂ ਨੂੰ ਕੌਡੀ ਖਿਡਾਉਣੀ ਐਂ..? ਤੂੰ ਪੈੱਗ ਪਾ..!"
-"ਸਾਲ਼ਾ ਪੀ ਕੇ ਕਵੀਸ਼ਰੀ ਕਰਨ ਲੱਗ ਪਿਆ...!" ਦੋਨੋ ਹੱਸ ਪਏ।
ਤੀਜੇ ਦਿਨ ਝੋਨੇ ਦੀ ਲੁਆਈ ਸ਼ੁਰੂ ਹੋ ਗਈ।
ਉਹ ਸਵੇਰੇ ਸੂਰਜ ਦੀ ਟਿੱਕੀ ਚੜ੍ਹਦੀ ਸਾਰ ਹੀ ਖੇਤ ਚਲੇ ਜਾਂਦੇ ਅਤੇ ਦਿਨ ਛਿਪਣ ਵੇਲ਼ੇ ਘਰ ਆਉਂਦੇ। ਖ਼ੁਸ਼ ਹੋਇਆ ਨੰਬਰਦਾਰ ਆਥਣੇ ਉਹਨਾਂ ਦੇ ਹੱਥ 'ਰੂੜੀ ਮਾਰਕਾ' ਦੀ ਇੱਕ ਬੋਤਲ ਦੇ ਦਿੰਦਾ। ਉਹਨਾਂ ਦੇ ਕੰਮ ਤੋਂ ਉਹ ਪੂਰਾ ਬਾਗੋ-ਬਾਗ ਸੀ। ਉਹ ਚਾਰ ਜਾਣੇ ਹੀ ਅੱਠਾਂ ਜਿੰਨਾਂ ਕੰਮ ਕਰੀ ਜਾ ਰਹੇ ਸਨ। ਸਵੇਰ ਤੋਂ ਆ ਕੇ ਉਹ ਰੋਟੀ ਖਾਣ ਲਈ ਹੀ ਦਮ ਮਾਰਦੇ, ਨਹੀਂ ਤਾਂ ਕੰਮ 'ਚੋਂ ਸਾਹ ਨਹੀਂ ਲੈਂਦੇ ਸਨ। ਬੋਤਲ ਦੇ ਲਾਲਚ ਨੂੰ ਨੇਕਾ ਅਤੇ ਬੁੱਕਣ ਹੋਰ ਵੀ ਝੁੱਟੀ ਲਾਈ ਰੱਖਦੇ।
ਵੀਹ ਕਿੱਲੇ ਝੋਨਾਂ ਲਾਇਆ ਜਾ ਚੁੱਕਾ ਸੀ ਅਤੇ ਹੁਣ ਦੋ ਕੁ ਕਿੱਲੇ ਹੀ ਰਹਿੰਦਾ ਸੀ।
ਗਰਮੀ ਵੀ ਬਾਹਵਾ ਪੈ ਰਹੀ ਸੀ।
ਰੋਟੀ ਖਾਣ ਤੋਂ ਬਾਅਦ ਜਦ ਜੰਗੀਰੋ ਪਨੀਰੀ ਚੁੱਕਣ ਗਈ ਤਾਂ ਉਸ ਦੇ ਪਨੀਰੀ ਓਹਲੇ, ਠੰਢੀ ਥਾਂ ਬੈਠੇ ਸੱਪ 'ਤੇ ਨਜ਼ਰ ਜਾ ਪਈ। ਜੰਗੀਰੋ ਦਾ ਉਪਰਲਾ ਸਾਹ ਉਪਰ ਅਤੇ ਹੇਠਲਾ ਹੇਠਾ ਹੀ ਰਹਿ ਗਿਆ। ਸੱਪ ਗੁੰਝਲ਼ੀ ਮਾਰੀ ਫ਼ਣ ਚੁੱਕੀ ਬੈਠਾ ਸੀ। ਇਸ ਤੋਂ ਪਹਿਲਾਂ ਕਿ ਉਹ ਭੱਜਣ ਦਾ ਜੁਗਾੜ ਕਰਦੀ, ਸੱਪ ਨੇ ਡੰਗ ਆ ਮਾਰਿਆ!
-"ਵੇ ਨੇਕਿਆ, ਵੇ ਸੱਪ ਵੇ....ਮੈਂ ਮਰਗੀ...!!!" ਕੁਰਲਾਉਂਦੀ ਉਹ ਲੁੜਕ ਗਈ।
ਸਾਰੇ ਸਿਰਤੋੜ ਭੱਜੇ ਆਏ।
ਜੰਗੀਰੋ ਡੰਗ ਵਾਲ਼ੇ ਥਾਂ ਨੂੰ ਘੁੱਟੀ ਪਲ-ਪਲ ਨਿਰਬਲ ਹੁੰਦੀ ਜਾ ਰਹੀ ਸੀ। ਉਸ ਦੀਆਂ ਅੱਖਾਂ ਅੱਗੇ ਹਨ੍ਹੇਰ ਛਾਉਂਦਾ ਜਾ ਰਿਹਾ ਸੀ। ਡੰਗ ਵਾਲ਼ੀ ਜਗਾਹ ਨੇਕੇ ਨੇ ਘੁੱਟ ਕੇ ਬੰਨ੍ਹ ਦਿੱਤੀ ਅਤੇ ਉਹ ਜੰਗੀਰੋ ਨੂੰ ਚੁੱਕ ਕੇ ਵਾਹੋ-ਦਾਹੀ ਭੱਜ ਤੁਰਿਆ। ਜੰਗੀਰੋ ਦੀਆਂ ਅੱਖਾਂ ਪੱਥਰ ਹੁੰਦੀਆਂ ਜਾ ਰਹੀਆਂ ਸਨ। ਉਸ ਦੇ ਪਿੱਛੇ ਬੁੱਕਣ ਅਤੇ ਛੋਟੋ ਭੱਜੇ ਆ ਰਹੇ ਸਨ।
-"ਉਹ ਕੋਈ ਸਿਆਣਾ ਦੱਸੋ, ਮੇਰੀ ਜੰਗੀਰੋ ਨੂੰ ਕੀੜਾ ਛੂਹ ਗਿਆ...!" ਉਹ ਜੰਗੀਰੋ ਨੂੰ ਚੁੱਕ ਖੇਤਾਂ ਵਿਚ ਦੀ ਛੂਟ ਵੱਟੀ, ਦੁਹਾਈ ਦਿੰਦਾ ਜਾ ਰਿਹਾ ਸੀ। ਪਤਾ ਨਹੀਂ ਐਨਾਂ ਬਲ ਉਸ ਵਿਚ ਕਿੱਧਰੋਂ ਪ੍ਰਵੇਸ਼ ਕਰ ਗਿਆ ਸੀ..?
-"ਅੱਖਾਂ ਖੋਲ੍ਹ ਜੰਗੀਰੋ...! ਅੱਖਾਂ ਖੋਲ੍ਹ ਭੈਣ ਦੇਣੀਏ...!" ਉਹ ਭਮੱਤਰਿਆ ਪਤਾ ਨਹੀਂ ਕੀ-ਕੀ ਅਵਾ-ਤਵਾ ਬੋਲਦਾ ਜਾ ਰਿਹਾ ਸੀ?
-"ਜੇ ਛੱਡ ਕੇ ਗਈ, ਸਹੁੰ ਤੇਰੀ ਮਗਰੇ ਈ ਦਰਗਾਹ ਨੂੰ ਆਊਂਗਾ...!" ਉਸ ਦੀਆਂ ਅੱਖਾਂ ਪ੍ਰਨਾਲ਼ੇ ਵਾਂਗ ਵਗੀ ਜਾ ਰਹੀਆਂ ਸਨ ਅਤੇ ਹੰਝੂ 'ਤ੍ਰਿੱਪ-ਤ੍ਰਿੱਪ' ਬੇਹੋਸ਼ ਜੰਗੀਰੋ ਦੇ ਮੂੰਹ 'ਤੇ ਡਿੱਗ ਰਹੇ ਸਨ।
ਨੰਬਰਦਾਰ ਦੇ ਪੜ੍ਹੇ-ਲਿਖੇ ਮੁੰਡੇ ਨੇ ਆਪਣੀ ਕਾਰ ਉਹਨਾਂ ਅੱਗੇ ਆ ਰੋਕੀ ਅਤੇ ਇਸ਼ਾਰੇ ਨਾਲ਼ ਵਿਚ ਬਿਠਾ ਲਿਆ।
ਜੰਗੀਰੋ ਬੇਹੋਸ਼ ਸੀ।
ਅੱਖਾਂ ਖੜ੍ਹੀਆਂ ਸਨ।
ਨੇਕਾ ਆਪਣੇ ਪਰਨੇ ਨਾਲ਼ ਉਸ ਦਾ ਚਿਹਰਾ ਸਾਫ਼ ਕਰ ਰਿਹਾ ਸੀ। ਉਸ ਦੇ ਮਨ ਵਿਚ ਚੰਗੀਆਂ-ਮੰਦੀਆਂ ਗੱਲਾਂ ਦਾ ਜਿਹਾਦ ਛਿੜਿਆ ਹੋਇਆ ਸੀ। ਉਸ ਦਾ ਮਨ ਭਰਿਆ ਹੋਇਆ ਸੀ ਅਤੇ ਅੱਖਾਂ ਵਿਚ ਵੈਰਾਗ ਦੇ ਹੰਝੂ ਕੰਬ ਰਹੇ ਸਨ।
ਵੀਹ ਕੁ ਮਿੰਟ ਵਿਚ ਕਾਰ ਕਿਸੇ ਸਿਆਣੇ ਦੇ ਖੇਤ ਜਾ ਰੁਕੀ।
ਕਾਰ ਦੇਖ ਕੇ ਸਿਆਣਾ ਬਾਬਾ ਬਾਹਰ ਆ ਗਿਆ। ਅਜਿਹੇ ਕੇਸਾਂ ਨਾਲ਼ ਉਸ ਦਾ ਨਿੱਤ ਦਾ ਵਾਹ ਸੀ। ਉਸ ਨੇ ਇਸ਼ਾਰੇ ਨਾਲ਼ ਜੰਗੀਰੋ ਨੂੰ ਬਾਹਰ ਕਢਵਾ ਕੇ ਜ਼ਮੀਨ 'ਤੇ ਲਿਟਾ ਲਿਆ। ਡੰਗ ਵਾਲ਼ੀ ਜਗਾਹ ਤੋਂ ਵਿਸ਼ੇਸ਼ ਮਾਲਿਸ਼ ਨਾਲ਼ ਜ਼ਹਿਰ ਬਾਹਰ ਨੂੰ ਧੱਕਣੀ ਸ਼ੁਰੂ ਕਰ ਦਿੱਤੀ। ਡੰਗ ਵਾਲ਼ਾ ਹੱਥ ਨੀਲਾ ਹੋਇਆ ਪਿਆ ਸੀ। ਨਹਿਰ ਦੇ ਗੰਧਲ਼ੇ ਪਾਣੀ ਵਰਗਾ ਜ਼ਹਿਰ ਤੁਪਕੇ ਬਣ ਬਾਹਰ ਨਿਕਲ਼ ਰਿਹਾ ਸੀ। ਸਿਆਣਾ ਸ਼ਾਂਤ ਸੀ। ਉਹ ਬੜੀ ਸੂਝ-ਬੂਝ ਨਾਲ਼ ਆਪਣਾ ਕਾਰਜ ਕਰੀ ਜਾ ਰਿਹਾ ਸੀ। ਉਹ ਕੋਈ ਪਾਖੰਡੀ ਨਹੀਂ, ਇੱਕ ਸੁਲ਼ਝਿਆ ਅਤੇ ਸ਼ਾਂਤ-ਚਿੱਤ ਬੰਦਾ ਜਾਪਦਾ ਸੀ।
ਦਸ ਕੁ ਮਿੰਟ ਦੀ ਮਾਲਿਸ਼ ਬਾਅਦ ਜੰਗੀਰੋ ਦੀ ਧੌਣ ਨੇ ਹਰਕਤ ਕੀਤੀ।
ਖ਼ੁਸ਼ੀ ਵਿਚ ਬਾਂਵਰਾ ਹੋਇਆ ਨੇਕਾ ਸਿਆਣੇ ਵੱਲ ਝਾਕਿਆ।
ਪਰ ਸਿਆਣਾ ਸਥਿਰ ਅਤੇ ਸ਼ਾਂਤ ਸੀ।
-"ਚੰਗਾ ਹੋਇਆ ਡੰਗ ਵਾਲ਼ਾ ਹੱਥ ਘੁੱਟ ਕੇ ਬੰਨ੍ਹ ਦਿੱਤਾ, ਨਹੀਂ ਤਾਂ ਜਾਨ ਖ਼ਤਰਾ ਵੀ ਹੋ ਸਕਦਾ ਸੀ..!" ਸਿਆਣਾ ਬੋਲਿਆ।
-"ਵਧੀ ਦੇ ਵੀਹ ਹੀਲੇ ਹੁੰਦੇ ਐ, ਬਾਬਾ ਜੀ..!"
-"....ਤੇ ਘਟੀ ਦਾ ਇੱਕ ਵੀ ਨੀ ਹੁੰਦਾ...!"
-"ਉਹ ਤਾਂ ਸੁਣੀ ਸੁਣਾਈ ਗੱਲ ਮੇਰੇ ਡਮਾਕ 'ਚ ਆ'ਗੀ ਤੇ ਮੈਂ ਹੱਥ ਘੁੱਟ ਕੇ ਬੰਨ੍ਹ ਦਿੱਤਾ...!" ਨੇਕਾ ਦੱਸ ਰਿਹਾ ਸੀ।
-"ਇੱਕ ਗੱਲ ਮੈਂ ਥੋਨੂੰ ਹੋਰ ਪਤੇ ਦੀ ਦੱਸਦੈਂ, ਜੁਆਨਾਂ...!" ਸਿਆਣੇ ਨੇ ਗੱਲ ਸ਼ੁਰੂ ਕੀਤੀ। ਉਸ ਦੀ ਬੀਬੀ ਦਾਹੜੀ ਅਤੇ ਚਿਹਰੇ ਤੋਂ ਨੂਰ ਵਰ੍ਹੀ ਜਾ ਰਿਹਾ ਸੀ।
-"ਲਾਲਚ ਵੱਸ ਪੈ ਕੇ, ਜਾਂ ਅੰਧ ਵਿਸ਼ਵਾਸ 'ਚ ਆ ਕੇ ਦੁਨੀਆਂ ਸੱਪਾਂ ਦੇ ਡੰਗੇ ਲੋਕਾਂ ਨੂੰ ਬਥੇਰਾ ਕੁਛ ਊਲ-ਜਲੂਲ ਦੱਸੀ ਜਾਂਦੀ ਐ..!"
-"ਬਾਬਾ ਜੀ, ਇਹਨੂੰ ਕੁਛ ਖਾਣ ਪੀਣ ਨੂੰ ਤਾਂ ਨੀ ਦੇਣਾ..?" ਨੇਕੇ ਨੂੰ ਅੱਚਵੀ ਜਿਹੀ ਲੱਗੀ ਹੋਈ ਸੀ।
-"ਹੁਣ ਤੂੰ ਏਸ ਬੀਬੀ ਦੀ ਕੋਈ ਚਿੰਤਾ ਨਾ ਕਰ ਜੁਆਨਾਂ, ਇਹਨੂੰ ਕੁਛ ਨੀ ਹੁੰਦਾ, ਪਰ ਮੈਂ ਥੋਨੂੰ ਅੱਜ ਇੱਕ ਕੰਮ ਦੀ ਗੱਲ ਦੱਸਦੈਂ..!"
-"ਦੱਸੋ ਬਾਬਾ ਜੀ...!" ਸਾਰੇ ਅੰਤਰ ਧਿਆਨ ਹੋਣ ਵਾਂਗ ਬੈਠ ਗਏ। "ਕੁਛ ਨੀ ਹੁੰਦਾ" ਸੁਣ ਕੇ ਨੇਕਾ ਵੀ ਨਿਸ਼ਚਿੰਤ ਹੋ ਕੇ ਬੈਠ ਗਿਆ।
-"ਕਈ ਸੱਪਾਂ ਵਿਚ ਤਾਂ ਜ਼ਹਿਰ ਈ ਨੀ ਹੁੰਦਾ..!"
-"ਅੱਛਾ ਜੀ...!" ਨੰਬਰਦਾਰ ਦੇ ਮੁੰਡੇ ਦਾ ਮੂੰਹ ਅੱਡਿਆ ਗਿਆ।
-"ਹਾਂ..! ...ਤੇ ਕਈਆਂ ਦਾ ਜ਼ਹਿਰ ਬੰਦੇ ਨੂੰ ਨਸ਼ੇ ਮਾਂਗੂੰ ਚੜ੍ਹਦੈ, ਤੇ ਕੁਛ ਘੰਟਿਆਂ ਬਾਅਦ ਨਸ਼ੇ ਮਾਂਗੂੰ ਆਪ ਈ ਉੱਤਰ ਜਾਂਦੈ, ਤੇ ਆਪ ਬਣੇ 'ਸਿਆਣੇ' ਲੋਕਾਂ 'ਤੇ ਆਪਣਾ ਰੋਹਬ ਪਾ ਕੇ ਭੱਲ ਬਣਾ ਲੈਂਦੇ ਐ, ਕਿ ਦੇਖੋ ਅਸੀਂ ਥੋਡਾ ਬੰਦਾ ਬਚਾ ਦਿੱਤਾ...! ਤੇ ਏਸੇ ਦੀ ਆੜ 'ਚ ਲੁੱਟ-ਲੁਟਾਈ ਵੀ ਬਥੇਰੀ ਹੋਈ ਜਾਂਦੀ ਐ...! ਲੋਕ ਸ਼ਰਧਾ ਜਾਂ ਸ਼ੁਕਰਾਨੇਂ ਵਿਚ ਈ ਬਥੇਰਾ ਪੈਸਾ ਲੁਟਾਈ ਜਾਂਦੇ ਐ..!"
-"ਵਾਹ ਜੀ ਵਾਹ...!"
-"ਬਾਬਾ ਜੀ, ਹੁਣ ਸਾਨੂੰ ਇਹਨਾਂ ਗੱਲਾਂ ਦਾ ਕੀ ਇਲਮ...?"
-"ਅਸੀਂ ਤਾਂ ਮਿੱਟੀ ਦੇ ਮਾਧੋ ਐਂ, ਜਿਹੜਾ ਕੁਛ ਅਗਲੇ ਨੇ ਆਖ'ਤਾ, ਅਸੀਂ ਸਿਰ ਝੁਕਾਅ ਕੇ ਸੱਚ ਮੰਨ ਲੈਨੇ ਆਂ...!"
-"ਇੱਕ ਤਾਂ ਆਪਣੇ ਲੋਕਾਂ ਨੂੰ ਗਿਆਨ ਕੋਈ ਨੀ, ਲੀਰ ਦੇ ਫ਼ਕੀਰ ਐ..! ਟੂਣੇ ਟਾਮਣਾਂ 'ਤੇ ਈ ਬਾਹਲ਼ਾ ਭਰੋਸਾ ਕਰਦੇ ਐ..!"
-"ਜੇ ਆਪਣੇ ਲੋਕਾਂ 'ਚ ਗਿਆਨ ਹੋਵੇ, ਫ਼ੇਰ ਗੱਲਾਂ ਈ ਕਾਹਦੀਐਂ ਬਾਬਾ ਜੀ..! ਆਪਣੇ ਲੋਕ ਤਾਂ ਲਾਈਲੱਗ ਐ, ਆਪ ਕੁਛ ਸੋਚਣਾ ਨੀ...!"
-"ਡੁੱਬੀ ਤਾਂ, ਤਾਂ ਜੇ ਸਾਹ ਨਾ ਆਇਆ...!"
-"ਮੰਨ ਲਓ, ਬੰਦੇ ਨੂੰ ਸੱਪ ਨੇ ਕੱਟ ਲਿਆ...! ਤੇ ਓਸ ਦੀ ਜ਼ਹਿਰ ਬੰਦੇ ਨੂੰ ਸ਼ਰਾਬ ਮਾਂਗੂੰ ਚੜ੍ਹ ਗਈ, ਬੰਦਾ ਬੇਸੁਰਤ ਹੋ ਗਿਆ, ਤੇ ਜਦੋਂ ਨੂੰ ਅਗਲੇ ਸਿਆਣੇ ਕੋਲ਼ ਲੈ ਕੇ ਆਉਂਦੇ ਐ, ਉਹਦੇ ਮੰਤਰ-ਛੰਤਰ ਪੜ੍ਹਦੇ ਓਸ ਦਾ ਜ਼ਹਿਰ ਨਸ਼ੇ ਮਾਂਗੂੰ ਉਤਰਨਾ ਸ਼ੁਰੂ ਹੋ ਜਾਂਦੈ, ਤੇ ਲੋਕ ਓਸ ਸਿਆਣੇ ਦੀ ਬੱਲੇ ਬੱਲੇ ਕਰਨ 'ਚ ਲੱਗ ਜਾਂਦੇ ਐ, ਬਈ ਬਾਬਾ ਤਾਂ ਬਾਹਲ਼ਾ ਈ ਸਿਆਣੈ, ਤੇ ਅਗਲਾ ਅਫ਼ਰੇਵੇਂ 'ਚ ਆ ਕੇ ਭੋਲ਼ੇ ਭਾਲ਼ੇ ਲੋਕਾਂ ਨੂੰ ਮੋਟੀ ਚਾਲ ਮੁੰਨਣ ਲੱਗ ਜਾਂਦੈ..!"
-"ਲੈ ਐਹਨਾਂ ਗੱਲਾਂ ਦਾ ਸਾਨੂੰ ਕੀ ਪਤੈ...?"

-"ਥੋਨੂੰ ਮੈਂ ਬੰਗਾਲ ਦੀ ਇੱਕ ਗੱਲ ਸੁਣਾਉਨੈ...!"
-"ਬਾਬਾ ਜੀ, ਜੰਗੀਰੋ ਨੂੰ ਕੋਈ ਪਾਣੀ-ਧਾਣੀ ਤਾਂ ਨੀ ਦੇਣਾਂ...?"
-"ਨਹੀਂ ਦੇਣਾ ਸ਼ੇਰਾ...! ਮੈਂ ਥੋਡੇ ਕੋਲੇ ਬੈਠੈਂ, ਚਿੰਤਾ ਕਾਹਦੀ ਕਰਦੈਂ...? ਚੁੱਪ ਚਾਪ ਬੈਠ..! ਇਹਨੂੰ ਦੇਸੀ ਘਿਉ ਪਿਆਉਣੈ, ਪਰ ਅਜੇ ਅੜਕ ਕੇ, ਤੂੰ ਬੇਫ਼ਿਕਰ ਹੋ ਕੇ ਬੈਠ..!"
-"ਮੈਂ ਦੇਸੀ ਘਿਉ ਲੈ ਕੇ ਆਵਾਂ ਜੀ...?"
-"ਗੁਰੂ ਬਾਬਾ ਨਾਨਕ ਜੀ ਦਾ ਦਿੱਤਾ ਸਾਰਾ ਕੁਛ ਆਪਣੇ ਕੋਲ਼ੇ ਐ, ਤੂੰ ਝੋਰਾ ਕਾਹਦਾ ਲਾਇਐ..? ਆਪਣਾ ਘਰ ਸਮਝ ਕੇ ਚੁੱਪ ਚਾਪ ਬੈਠ..!" ਉਸ ਨੇ ਨੇਕੇ ਦੀ ਚਿੰਤਾ ਨਵਿੱਰਤ ਕਰ ਦਿੱਤੀ ਅਤੇ ਉਹ ਸ਼ਾਂਤ ਚਿੱਤ ਹੋ ਕੇ ਬੈਠ ਗਿਆ।
ਜੰਗੀਰੋ ਸੁੱਤਿਆਂ ਵਾਂਗ ਪਈ ਸੀ।
-"ਤੁਸੀਂ ਬੰਗਾਲ ਦੀ ਗੱਲ ਸੁਣਾਉਣ ਲੱਗੇ ਸੀ..!" ਨੰਬਰਦਾਰ ਦੇ ਮੁੰਡੇ ਨੇ ਕਿਹਾ।
-"ਤੇਰਾ ਆਹ ਬੰਦਾ ਵਿਚ ਵਿਘਨ ਪਾਈ ਆਉਂਦੈ..! ਮੈਂ ਕੀ ਕਰਾਂ...?" ਸਤਿਯੁਗੀ ਸੁਭਾਅ ਵਾਲ਼ਾ ਬਾਬਾ ਮੁਸਕੁਰਾ ਪਿਆ।
-"ਮੈਂ ਨੀ ਹੁਣ ਬੋਲਦਾ ਬਾਬਾ ਜੀ, ਮੈਨੂੰ ਮਾਫ਼ੀ ਬਗਸ਼ੋ..!"
-"ਮੈਨੂੰ ਤੇਰੀ ਚਿੰਤਾ ਦਾ ਪੂਰਾ ਅਹਿਸਾਸ ਐ, ਪੁੱਤਰਾ..! ਪਰ ਵਿਸ਼ਵਾਸ ਵੀ ਕੋਈ ਸ਼ੈਅ ਐ, ਤੂੰ ਗੁਰੂ 'ਤੇ ਭਰੋਸਾ ਰੱਖ..?"
-"ਬਗਸ਼ੋ ਬਾਬਾ ਜੀ, ਮੇਰਾ ਦਿਲ ਨੀ ਸੀ ਖੜ੍ਹਦਾ..! ਮੈਂ ਹੁਣ ਨੀ ਵਿਘਨ ਪਾਉਂਦਾ ਥੋਡੀ ਗੱਲ 'ਚ, ਤੁਸੀਂ ਗੱਲ ਸੁਣਾਓ..!"
-"ਲਓ ਸੁਣੋ ਫ਼ੇਰ...! ਆਹ ਜਿਹੜੇ ਤਰਕਸ਼ੀਲ ਐ..!"
-"ਕਿਹੜੇ ਸੀਲ ਜੀ...?" ਨੇਕਾ ਬੋਲਿਆ।
-"ਸੀਲ ਨੀ..! ਤਰਕਸ਼ੀਲ-ਤਰਕਸ਼ੀਲ..!! ਉਹਨਾਂ ਨੇ ਇਹਨਾਂ ਸੱਪਾਂ ਦੇ ਮਾਂਦਰੀਆਂ, ਜੋਗੀਆਂ ਤੇ ਬਾਬਿਆਂ ਨੂੰ ਵੰਗਾਰਿਆ ਬਈ ਤੁਸੀਂ ਆਬਦੇ ਮੰਤਰਾਂ-ਛੰਤਰਾਂ ਦੇ ਭਰਮ ਪਾ ਕੇ ਲੋਕਾਂ ਨੂੰ ਮੂਰਖ ਬਣਾਈ ਜਾਨੇ ਐਂ, ਅਸੀਂ ਇੱਕ ਕੁੱਤਾ ਤੇ ਇੱਕ ਸੱਪ ਲੈ ਕੇ ਆਉਨੇ ਐਂ, ਅਸੀਂ ਓਸ ਕੁੱਤੇ ਦੇ ਸੱਪ ਲੜਾਵਾਂਗੇ ਤੇ ਤੁਸੀਂ ਮੰਤਰ ਪੜ੍ਹਿਓ, ਪਰ ਮੰਤਰ ਪੜ੍ਹਨ ਲਈ ਮਿੰਟ ਥੋਡੇ ਕੋਲ਼ੇ ਸਿਰਫ਼ 'ਇੱਕ' ਹੋਊਗਾ...!"
-"ਅੱਛਾ ਜੀ...?"
-"ਹਾਂ ਜੀ...!"
-"ਕਿਆ ਬਾਤ ਐ...!"
-"ਲਓ ਜੀ, ਦਿਨ ਮਿਥ ਲਿਆ..! ਅਖ਼ਬਾਰਾਂ ਆਲ਼ੇ ਪ੍ਰੇਮੀ ਵੀ ਬੁਲਾ ਲਏ, ਤੇ ਟੈਲੀਵੀਜਨ ਆਲ਼ਿਆਂ ਨੇ ਵੀ ਕੈਮਰੇ ਆ ਗੱਡੇ..! ਤੇ ਤਰਕਸ਼ੀਲਾਂ ਨੇ ਇੱਕ ਕੋਬਰਾ ਸੱਪ ਤੇ ਇੱਕ ਬੱਗਾ ਕੁੱਤਾ ਲਿਆਂਦਾ..!"
-"ਕੋਬਰਾ ਸੱਪ ਕਿਹੜਾ ਹੁੰਦੈ ਜੀ...?"
-"ਸੱਪਾਂ ਦੀਆਂ ਵੀ ਕਿਸਮਾਂ ਹੁੰਦੀਐਂ, ਜੁਆਨਾਂ..! ਤੇ ਕੋਬਰਾ ਸੱਪ ਬੰਦੇ ਨੂੰ ਪਾਣੀ ਨੀ ਮੰਗਣ ਦਿੰਦਾ, ਐਨਾਂ ਜ਼ਹਿਰੀ ਹੁੰਦੈ...!"
-"ਬਾਖ਼ਰੂ...!"
-"ਲਓ ਜੀ, ਤਰਕਸ਼ੀਲਾਂ ਨੇ ਕੁੱਤੇ ਨੂੰ ਦਫ਼ਨਾਉਣ ਵਾਸਤੇ ਟੋਆ ਲਿਆ ਪੱਟ, ਮੰਤਰ ਪੜ੍ਹਨ ਵਾਲ਼ਾ ਬਾਬਾ ਵੀ ਸੱਦ ਲਿਆ, ਤੇ ਟੈਲੀਵੀਜਨਾਂ ਵਾਲ਼ਿਆਂ ਨੇ ਆਪਣੇ ਕੈਮਰੇ ਵੀ ਸਿੱਧੇ ਕਰ ਲਏ..!"
-"ਫ਼ੇਰ...?"
-"ਉਹਨਾਂ ਨੇ ਮੰਤਰ ਪੜ੍ਹਨ ਵਾਲ਼ੇ ਬਾਬੇ ਨੂੰ ਫ਼ੇਰ ਪੁੱਛਿਆ ਕਿ ਬਾਬਾ ਜੀ ਤੁਸੀਂ ਤਿਆਰ ਹੋਂ...? ਬਾਬੇ ਕਹਿੰਦੇ ਜੀ ਜਮਾਂ ਤਿਆਰ ਐਂ..! ਉਹਨਾਂ ਨੇ ਕੈਮਰੇ ਆਲ਼ਿਆਂ ਨੂੰ ਵੀ ਸਾਵਧਾਨ ਕਰ'ਤਾ ਬਈ ਆਪਣੇ ਕੈਮਰੇ ਚਾਲੂ ਕਰੋ..! ਤੇ ਜਦੋਂ ਓਹਨਾਂ ਨੇ ਕੋਬਰਾ ਸੱਪ ਕੁੱਤੇ ਦੇ ਕੋਲ਼ੇ ਛੱਡਿਆ, ਤੇ ਸੱਪ ਨੇ ਮਾਰਿਆ ਡੰਗ, ਤੇ ਕੁੱਤਾ 'ਦਾਅੜ' ਕਰਦਾ ਧਰਤੀ 'ਤੇ ਜਾ ਡਿੱਗਿਆ...!"
-"..........!" ਸਹਿਮ ਅਤੇ ਦਹਿਸ਼ਤ ਭਰੀ ਇੱਕ ਸ਼ਾਂਤੀ ਪਸਰੀ ਹੋਈ ਸੀ।
ਸਾਰੇ ਸਾਹ ਰੋਕੀ ਸੁਣ ਰਹੇ ਸਨ।
-"ਤੇ ਬਾਬੇ ਨੇ ਮੰਤਰ ਪੜ੍ਹਨੇ ਸ਼ੁਰੂ ਕਰ ਦਿੱਤੇ..! ਮੰਤਰਾਂ ਨੇ ਕੀ ਕੰਮ ਕਰਨ ਸੀ...? ਕੁੱਤਾ ਤਾਂ ਵਿਚਾਰਾ ਮਰ ਗਿਆ ਸੀ...!"
-"ਫੇਰ ਜੀ...?"
-"ਫੇਰ ਕੀ...? ਨਾ ਤਾਂ ਮੰਤਰਾਂ ਨੇ ਕੋਈ ਕੰਮ ਕਰਨਾ ਸੀ, ਤੇ ਨਾ ਕੀਤਾ..! ਕੁੱਤਾ ਤਰਕਸ਼ੀਲਾਂ ਨੇ ਪਹਿਲਾਂ ਈ ਪੱਟੇ ਟੋਏ 'ਚ ਦੱਬ ਦਿੱਤਾ, ਤੇ ਸੱਪ ਫ਼ੜ ਕੇ ਪਟਾਰੀ 'ਚ ਪਾ ਲਿਆ...! ਪਿੱਛੋਂ ਬਾਬੇ ਨੇ ਵੀ ਬੜੀ ਇਮਾਨਦਾਰੀ ਨਾਲ਼ ਬਿਆਨ ਦਿੱਤਾ..!"
-"ਕੀ ਬਿਆਨ ਜੀ...?"
-"ਉਹ ਕਹਿੰਦਾ ਸਾਡਾ ਖਾਨਦਾਨ ਪੁਸ਼ਤਾਂ ਤੋਂ ਇਹ ਕੰਮ ਕਰਦਾ ਆ ਰਿਹਾ ਸੀ, ਤੇ ਮੈਨੂੰ ਨੀ ਸੀ ਪਤਾ ਬਈ ਇਹ ਮੰਤਰ-ਛੰਤਰ ਕੁਛ ਨੀ ਕਰਦੇ, ਮੈਂ ਤਾਂ ਇਹਨੂੰ ਚੰਗੇ ਜਾਂ ਮਾੜੇ ਕਰਮਾਂ ਨਾਲ਼ ਜੋੜ-ਜੋੜ ਕੇ ਈ ਦੇਖਦਾ ਸੀ, ਬਈ ਜੇ ਤਾਂ ਕੋਈ ਬਚ ਜਾਂਦਾ ਸੀ ਤਾਂ ਮੈਂ ਸੋਚਦਾ ਸੀ ਕਿ ਇਹਦੇ ਕੋਈ ਚੰਗੇ ਕਰਮ ਕੀਤੇ ਹੋਏ ਨੇ, ਤੇ ਜੇ ਕੋਈ ਮਰ ਜਾਂਦਾ ਸੀ, ਤਾਂ ਮੈਂ ਸੋਚਦਾ ਸੀ ਕਿ ਇਹਨੇ ਮਾੜੇ ਕਰਮ ਕੀਤੇ ਹੋਏ ਸੀ, ਹੋਰ ਮੈਨੂੰ ਕੋਈ ਪਤਾ ਨੀ ਸੀ...!"
-"ਫ਼ੇਰ ਤਾਂ ਉਹਨਾਂ ਨੇ ਲੋਕਾਂ ਦੀਆਂ ਅੱਖਾਂ ਖੋਲ੍ਹਤੀਆਂ ਜੀ...!"
-"ਓਏ ਉਹ ਤਾਂ ਬਥੇਰੀਆਂ ਅੱਖਾਂ ਖੋਲ੍ਹਦੇ ਐ ਬਿਚਾਰੇ, ਪਰ ਆਪਣੇ ਲੋਕ ਗਿੱਟੇ ਸੋਟੀ ਖਾ ਕੇ ਵੀ ਪੈਰ ਓਥੇ ਈ ਧਰ ਲੈਂਦੇ ਐ, ਕੋਈ ਸਬਕ ਨੀ ਸਿੱਖਦੇ..!"
-"ਪ੍ਰਨਾਲ਼ਾ ਓਥੇ ਦਾ ਓਥੇ ਈ ਰਹਿੰਦੈ...!"
-"ਕੀ ਨਾਂ ਸ਼ੇਰਾ ਤੇਰਾ...?"
-"ਜੀ ਨੇਕਾ..!"
-"ਨੇਕਾ ਸਿਆਂ, ਜਾਹ ਅੰਦਰੋਂ ਦੇਸੀ ਘਿਉ ਗਰਮ ਕਰਵਾ ਕੇ ਲਿਆ, ਮੇਰੀ ਸਿੰਘਣੀ ਅੰਦਰ ਵਿਹੜੇ 'ਚ ਬੈਠੀ ਹੋਊ, ਓਸ ਨੂੰ ਆਖ ਦੇਵੀਂ..!"
ਨੇਕਾ ਅੰਦਰ ਚਲਾ ਗਿਆ।
ਨੰਵਾਰ ਦੇ ਮੰਜੇ 'ਤੇ ਇੱਕ ਬੜੀ ਦਾਨੀ ਬੇਬੇ ਬੈਠੀ ਮਾਲ਼ਾ ਫ਼ੇਰ ਰਹੀ ਸੀ। ਪਾਠ ਕਰਨ ਵਾਲ਼ੀ ਮਾਤਾ ਦੇ ਚਿਹਰੇ ਤੋਂ ਕੋਈ ਅਦੁਤੀ ਨੂਰ ਵਰ੍ਹ ਰਿਹਾ ਸੀ।
-"ਦੇਸੀ ਘਿਉ ਚਾਹੀਦੈ, ਪੁੱਤ...?" ਉਸ ਨੇ ਅੰਤਰਜਾਮੀਆਂ ਵਾਂਗੂੰ ਪੁੱਛਿਆ।
-"ਹਾਂ ਬੇਬੇ...!" ਨੇਕਾ ਬੇਬੇ ਦੇ ਦਰਸ਼ਣ ਕਰ ਕੇ ਨਿਹਾਲ ਹੋ ਗਿਆ ਸੀ।
-"ਕੁੜੇ ਗੁਰ ਅੰਮ੍ਰਿਤ...!" ਬੇਬੇ ਨੇ ਆਪਣੀ ਨੂੰਹ ਨੂੰ ਅਵਾਜ਼ ਦਿੱਤੀ।
-"ਹਾਂ ਬੇਜੀ...?"
-"ਆਹ ਦੇਸੀ ਘਿਉ ਗਰਮ ਕਰ ਕੇ ਦੇਹ ਵੀਰ ਨੂੰ ਸ਼ੇਰ ਬੱਗਿਆ, ਤੇਰੇ ਬਾਪੂ ਜੀ ਨੇ ਮੰਗਵਾਇਆ ਹੋਣੈ..!"
ਨੂੰਹ ਨੇ ਕੌਲੀ ਦੇਸੀ ਘਿਉ ਦੀ ਗਰਮ ਕਰ ਕੇ ਨੇਕੇ ਹੱਥ ਫੜਾ ਦਿੱਤੀ।
ਨੇਕੇ ਨੂੰ ਸਾਰਾ ਪ੍ਰੀਵਾਰ ਹੀ ਸਤਿਯੁਗੀ ਲੱਗ ਰਿਹਾ ਸੀ। ਉਹ ਇੱਕ ਤਰ੍ਹਾਂ ਨਾਲ਼ ਧਰਤੀ 'ਤੇ ਸਵਰਗ ਹੀ ਤਾਂ ਦੇਖ ਰਿਹਾ ਸੀ।
ਉਹ ਦੇਸੀ ਘਿਉ ਦੀ ਕੌਲੀ ਲੈ ਕੇ ਬਾਬੇ ਕੋਲ਼ ਆ ਗਿਆ।
-"ਪਿਆ ਦੇ ਗੁਰਮੁਖਾ ਬੀਬੀ ਨੂੰ ਦੋ-ਚਾਰ ਘੁੱਟਾਂ...!" ਬਾਬੇ ਨੇ ਕਿਹਾ।
ਨੇਕੇ ਨੇ ਜੰਗੀਰੋ ਦੀ ਧੌਣ ਹੇਠ ਹੱਥ ਪਾ ਕੇ ਉਸ ਨੂੰ ਬੈਠੀ ਕਰ ਲਿਆ।
-"ਜਿੰਨਾਂ ਕੁ ਸੌਖਾ ਲੰਘੇ, ਓਨਾਂ ਕੁ ਈ ਪੀਣੈ ਬੀਬੀ...! ਬਾਕੀ ਘਰੇ ਜਾ ਕੇ ਪੀ ਲਿਓ..!"
ਜੰਗੀਰੋ ਨੇ ਚਾਰ ਕੁ ਘੁੱਟਾਂ ਘਿਉ ਪੀ ਲਿਆ ਅਤੇ ਫ਼ੇਰ 'ਨਾਂਹ' ਵਿਚ ਹੱਥ ਹਿਲਾ ਦਿੱਤਾ।

ਨੇਕੇ ਨੇ ਉਸ ਨੂੰ ਫ਼ਿਰ ਪਾ ਦਿੱਤਾ।
-"ਜਾਓ..! ਗੁਰੂ ਬਾਬੇ ਨਾਨਕ ਜੀ ਦੀ ਰਹਿਮਤ ਨਾਲ਼ ਹੁਣ ਇਹਨੂੰ ਕੋਈ ਖ਼ਤਰਾ ਨੀ ਸ਼ੇਰਾ, ਬੀਬੀ ਨੂੰ ਘਰ ਲੈ ਜਾਓ...!"
-"ਤੁਸੀਂ ਆਪਣੀ ਸੇਵਾ ਦੱਸੋ ਬਾਬਾ ਜੀ...!" ਨੇਕੇ ਨੇ ਗੀਝੇ 'ਚ ਹੱਥ ਪਾ ਲਿਆ।
ਬਾਬਾ ਹੱਸ ਪਿਆ।
-"ਮੇਰੀ ਸੇਵਾ ਕੋਈ ਨੀ ਸ਼ੇਰਾ...! ਜਿਸ ਦਿਨ ਬੀਬੀ ਬਿਲਕੁਲ ਠੀਕ ਹੋ ਜਾਵੇ, ਇਹਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟਿਕਾ ਦਿਓ, ਤੇ ਅਜੇ ਕੰਮ ਕਾਰ ਨਾ ਕਰਨ ਦਿਓ, ਜਿੰਨਾਂ ਚਿਰ ਪੂਰੀ ਠੀਕ ਨੀ ਹੁੰਦੀ...! ਨਾਲ਼ੇ ਜ਼ਖ਼ਮ ਆਲ਼ਾ ਹੱਥ ਖੋਲ੍ਹਣਾ ਨੀ, ਬੰਨ੍ਹਿਆਂ ਹੀ ਰਹਿਣ ਦਿਓ ਦੋ ਕੁ ਦਿਨ...!"
-"ਪਰ ਬਾਬਾ ਜੀ ਘਿਉ ਦੇ ਪੈਸੇ ਤਾਂ ਲੈ ਲਓ, ਦੇਸੀ ਘਿਉ ਤਾਂ ਬੰਦਾ ਮਾਰੇ ਤੋਂ ਨੀ ਮਿਲ਼ਦਾ..!"
-"ਗੁਰੂ ਬਾਬੇ ਨਾਨਕ ਜੀ ਦੀ ਅਪਾਰ ਕਿਰਪਾ ਐ ਸ਼ੇਰਾ..! ਜਿਹੜੇ ਦੋ-ਚਾਰ ਮੈਨੂੰ ਦੇਣੇ ਐਂ, ਉਹ ਗੁਰੂ ਰਚਨਾਂ 'ਚ ਮੱਥਾ ਟੇਕ ਦਿਓ, ਕਿਸੇ ਚੰਗੇ ਕਰਮ 'ਤੇ ਲੱਗਣਗੇ...!"
-"ਤੇ ਆਹ ਕੌਲੀ ਬਾਬਾ ਜੀ...!"
-"ਓਏ ਇਹਨੂੰ ਵੀ ਨਾਲ਼ ਲੈਂਜਾ..! ਕਿਉਂ ਮੇਰੇ ਮਗਰ ਪਿਐਂ..?"
ਨੇਕਾ ਸ਼ੁਕਰਾਨੇ ਵਿਚ ਡੰਡਾਉਤ ਕਰਨ ਵਾਲ਼ਾ ਹੋਇਆ ਖੜ੍ਹਾ ਸੀ।
-"ਆਪਣੀ ਨਜ਼ਰ ਨੂੰ ਐਨੀ ਖੁਰਦਬੀਨ ਵੀ ਨਾ ਬਣਾਓ ਕਿ ਥੋਨੂੰ ਪਾਣੀ ਜਾਂ ਦਹੀਂ 'ਚ ਵੀ ਜ਼ਿਰਮ ਨਜ਼ਰ ਆਈ ਜਾਣ, ਤੇ ਆਪਣੇ ਆਪ ਨੂੰ ਐਨਾਂ ਅੰਨ੍ਹਾਂ ਵੀ ਨਾ ਬਣਾਓ ਕਿ ਤੁਸੀਂ ਕੋਹੜ ਕਿਰਲ਼ਾ ਚੱਕ ਕੇ ਮੂੰਹ 'ਚ ਪਾ ਲਵੋਂ...! ਛੋਟੀ ਕੋਠੜੀਆਂ ਤੇ ਨੌਂ ਦਰਵਾਜ਼ਿਆਂ ਵਾਲ਼ੇ ਝੰਜਟ 'ਚ ਨਾ ਪਓ..! ਜਾਓ, ਗੁਰੂ ਬਾਬਾ ਨਾਨਕ ਭਲੀ ਕਰਨਗੇ..!"
-"........।" ਨੇਕਾ ਮਜੌਰਾਂ ਦੀ ਮਾਂ ਵਾਂਗੂੰ ਝਾਕ ਰਿਹਾ ਸੀ। ਉਸ ਨੂੰ ਬਾਬੇ ਦੀਆਂ ਗੱਲਾਂ ਦੀ ਬਹੁਤੀ ਸਮਝ ਨਹੀਂ ਆ ਰਹੀ ਸੀ। ਬਾਬਾ ਉਸ ਨੂੰ ਕਿਸੇ ਹੋਰ ਧਰਤੀ ਦਾ ਜੀਅ ਜਾਪ ਰਿਹਾ ਸੀ।
-"ਜਾਹ ਗੁਰਮੁਖਾ..! ਕੌਲੀ ਵੀ ਨਾਲ਼ ਲੈਂਜਾ...! ਕੌਲੀ ਦਾ ਫ਼ਿਕਰ ਨਾ ਕਰ..! ਇਹ ਬੀਬੀ ਮੇਰੀਆਂ ਧੀਆਂ ਵਰਗੀ ਐ, ਸਮਝ ਲੈ ਕੌਲੀ ਮੈਂ ਆਪਣੀ ਧੀ ਨੂੰ ਦੇ ਦਿੱਤੀ..!" ਬਾਬੇ ਨੇ ਉਹਨਾਂ ਨੂੰ ਛੁੱਟੀ ਦੇ ਦਿੱਤੀ।
-"ਬਾਬਾ ਜੀ...!"
-"ਬੋਲ ਗੁਰਮੁਖਾ...?"
-"ਬੰਦਾ ਤਾਂ ਮੈਂ ਗਰੀਬ ਜਿਆ ਈ ਆਂ...!"
-"ਗਰੀਬੀ ਅਮੀਰੀ ਔਸ ਮਾਲਕ ਦੀ ਦੇਣ ਐਂ, ਜੁਆਨਾਂ...! ਗੁਰਬਾਣੀ ਨੀ ਸੁਣੀ..? ਜਪੁਜੀ ਸਾਹਿਬ 'ਚ ਗੁਰੂ ਨਾਨਕ ਪਾਤਿਸ਼ਾਹ ਫ਼ੁਰਮਾਨ ਕਰਦੇ ਨੇ: ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥ ਪਰ ਕਈ ਰੱਬ ਦੇ ਬੰਦੇ ਪੂਰੀ ਪੰਗਤੀ ਬਾਰੇ ਤਾਂ ਜਾਣਦੇ ਨੀ, ਤੇ ਆਪਣੀਆਂ ਕਾਰਾਂ-ਮੋਟਰਾਂ 'ਤੇ ਸਿਰਫ਼ "ਏਹਿ ਭਿ ਦਾਤਿ ਤੇਰੀ ਦਾਤਾਰ" ਲਿਖਵਾਈ ਫ਼ਿਰਦੇ ਐ..! ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥ ਰਹਿਰਾਸ ਸਾਹਿਬ ਵਿਚ ਵੀ ਗੁਰੂ ਪਾਤਿਸ਼ਾਹ ਫ਼ੁਰਮਾਨ ਕਰਦੇ ਨੇ: ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥"
-"ਮੈਂ ਗੱਲ ਹੋਰ ਕਹਿਣ ਲੱਗਿਆ ਸੀ ਬਾਬਾ ਜੀ...!"
-"ਆਖ ਸ਼ੇਰਾ...!"
-"ਮੈਂ ਕਹਿਣ ਲੱਗਿਆ ਸੀ ਕਿ ਹੋਰ ਤਾਂ ਮੈਂ ਕਿਸੇ ਕੰਮ ਦਾ ਨੀ, ਪਰ ਤੁਸੀਂ ਜੰਗੀਰੋ ਦੀ ਜਾਨ ਬਚਾਈ ਐ, ਅਸੀਂ ਦੋ-ਚਾਰ ਦਿਹਾੜੀਆਂ ਲਾ ਸਕਦੇ ਐਂ, ਜਿੱਥੇ ਲੋੜ ਹੋਈ..!"
-"ਕਾਹਨੂੰ ਬੇਸ਼ਰਮੀ ਦਿੰਨੈ, ਗੁਰਮੁਖਾ...? ਜਾਹ ਸੰਗਰਾਂਦ ਆਲ਼ੇ ਦਿਨ ਗੁਰੂ ਦੇ ਦੁਆਰੇ ਜਾ ਕੇ ਹਾਜ਼ਰੀ ਲੁਆ ਆਇਆ ਕਰੋ, ਮੇਰੇ ਵਾਸਤੇ ਸਾਰਾ ਕੁਛ ਵਿਚੇ ਈ ਆ ਗਿਆ..!"
-"ਥੋਡੀ ਮਰਜੀ ਐ, ਬਾਬਾ ਜੀ...!"
-"ਦੋ ਦਿਨ ਬੀਬੀ ਨੂੰ ਮੁਕੰਮਲ 'ਰਾਮ ਕਰਨ ਦੇਈਂ...! ਕਿਸੇ ਕੰਮ ਕਿੱਤੇ ਨਾ ਲਾਈਂ...!"
-"ਨਹੀਂ ਲਾਉਂਦਾ ਬਾਬਾ ਜੀ...!"
-"ਜਾਓ...! ਲਓ ਜਗਤ ਗੁਰੂ, ਧੰਨ ਗੁਰੂ ਬਾਬੇ ਨਾਨਕ ਜੀ ਦਾ ਨਾਮ...!"
-"ਧੰਨ ਗੁਰੂ ਨਾਨਕ...! ਧੰਨ ਗੁਰੂ ਨਾਨਕ...!"
ਉਹ ਵਾਪਸ ਆ ਗਏ।
ਨੇਕੇ ਦੇ ਮਨ 'ਤੇ ਬਾਬੇ ਦੀ ਸਵੱਲੀ ਅਤੇ ਸਤਿਯੁਗੀ ਕਾਰਗੁਜ਼ਾਰੀ ਦਾ ਬੜਾ ਅਸਰ ਹੋਇਆ ਸੀ। ਉਸ ਦੇ ਦਰਵੇਸ਼ ਅਤੇ ਫ਼ਕੀਰ ਸੁਭਾਅ ਅਤੇ ਵਰਤਾਓ ਨੇ ਨੇਕੇ ਨੂੰ ਮੁੱਲ ਲੈ ਲਿਆ ਸੀ।

## ਕਾਂਡ 11

ਦੋ ਕੁ ਦਿਨ ਜੰਗੀਰੋ ਨੇ ਮੁਕੰਮਲ ਤੌਰ 'ਤੇ ਅਰਾਮ ਕੀਤਾ।
ਨੇਕਾ ਮੱਖੀ ਵਾਂਗ ਉਸ ਦੇ ਸਿਰਹਾਣੇ ਹੀ ਬੈਠਾ ਰਿਹਾ। ਬਾਬਾ ਵੀ ਉਸ ਦੇ ਮਨ ਵਿਚ ਕਿਸੇ ਨਛੱਤਰ ਵਾਂਗ ਘੁੰਮਦਾ ਰਿਹਾ। ਬੁੱਕਣ ਨੇ ਨੇਕੇ ਅਤੇ ਜੰਗੀਰੋ ਨਾਲ਼ ਕੋਈ 'ਤੇਰ-ਮੇਰ' ਨਹੀਂ ਕੀਤੀ ਸੀ। ਪਰ ਨੇਕੇ ਦੀ ਭੈਣ ਛੋਟੋ ਨੂੰ ਆਪਣੇ ਗੂੰਗੇ ਭਰਾ ਦਾ ਚੇਤਾ ਆਉਂਦਾ ਤਾਂ ਉਸ ਨੂੰ ਜੰਗੀਰੋ 'ਤੇ ਚੇਹ ਚੜ੍ਹ ਜਾਂਦੀ। ਉਹ ਸੋਚਦੀ ਕਿ ਜੇ ਉਸ ਦਾ ਮਾਸੂਮ ਭਰਾ ਗੂੰਗਾ ਇਕਲਾਪੇ ਦਾ ਦਸੌਂਟਾ ਕੱਟ ਰਿਹਾ ਸੀ, ਤਾਂ ਇਸ ਦੀ ਕਸੂਰਵਾਰ ਸਰਾਸਰ ਜੰਗੀਰੋ ਸੀ। ਛੋਟੋ ਨੂੰ ਆਪਣੇ ਕਮਲ਼ੇ-ਰਮਲ਼ੇ ਭਰਾ ਦਾ ਅਤੀਅੰਤ ਦਰਦ ਆਉਂਦਾ। ਉਸ ਨੇ ਅੱਜ ਤੱਕ ਕਿਸੇ ਦਾ ਸੁਖ ਨਹੀਂ ਦੇਖਿਆ ਸੀ। ਜਦੋਂ ਛੋਟੋ ਨੂੰ ਗੂੰਗੇ ਦੀ ਯਾਦ ਆ ਜਾਂਦੀ, ਤਰਸ ਅਤੇ ਵੈਰਾਗ ਵਿਚ ਉਸ ਦਾ ਕਾਲ਼ਜਾ ਦੋਫ਼ਾੜ ਹੋ ਜਾਂਦਾ ਅਤੇ ਉਹ ਅੱਖਾਂ ਭਰ ਆਉਂਦੀ।
ਇੱਕ ਦਿਨ ਛੋਟੋ ਨੇ ਦੁਪਿਹਰ ਦੀ ਰੋਟੀ ਖਾਣ ਤੋਂ ਬਾਅਦ ਨੇਕੇ ਨੂੰ ਆਪਣੇ ਕੋਲ਼ ਬੁਲਾਇਆ।
ਨੇਕਾ ਹਾਜ਼ਰ ਹੋ ਗਿਆ।
-"ਕੀ ਗੱਲ ਐ, ਛੋਟੋ...?"
ਜਦ ਛੋਟੋ ਨੇ ਮੂੰਹ ਉਪਰ ਚੁੱਕਿਆ ਤਾਂ ਉਸ ਦੀਆਂ ਅੱਖਾਂ ਨੱਕੋ-ਨੱਕ ਭਰੀਆਂ ਹੋਈਆਂ ਸਨ।
-"ਕਹਿੰਦੇ ਹੁੰਦੇ ਐ ਐਨਾਂ ਪਿੱਛਾ ਤਾਂ ਕੋਈ ਕਿਸੇ ਜਾਨਵਰ ਨੂੰ ਨੀ ਦਿੰਦਾ, ਜਿੰਨਾਂ ਆਪਣੇ ਗੂੰਗੇ ਨੂੰ ਤੂੰ ਦੇ ਦਿੱਤੈ, ਨੇਕਿਆ..! ਓਸ ਦਾ ਵੀ ਕੁਛ ਸੋਚ..! ਓਸ ਬੱਜੋਰੱਤੇ ਨੇ ਅੱਜ ਤੱਕ ਸੁਖ ਦਾ ਸਾਹ ਨੀ ਲਿਆ..! ਫ਼ੇਰ ਵੀ ਤੇਰਾ ਆਬਦਾ ਭਰਾ ਐ, ਕੋਈ ਸੱਤ ਬਿਗਾਨਾ ਨੀ..! ਤੂੰ ਐਸ ਚਗਲ਼ ਮਗਰ ਲੱਗ ਕੇ ਆਪਣੇ ਖ਼ੂਨ ਨੂੰ ਵਿਸਾਰਿਐ ਨੇਕਿਆ, ਇਹਦਾ ਦੇਣ ਤੈਨੂੰ ਰੱਬ ਦੀ ਦਰਗਾਹ 'ਚ ਦੇਣਾ ਪਊਗਾ..!"
-"..........।" ਨੇਕਾ ਸਿਰ ਸੁੱਟੀ ਬੈਠਾ ਸੀ।
-"ਓਸ ਦਾ ਪਤਾ ਸੁਤਾ ਤਾਂ ਲੈ ਕਦੇ, ਬਈ ਹੈਗਾ ਕਿ...! ਬੰਦੇ ਦਾ ਕੀ ਵਿਸਾਹ ਹੁੰਦੈ...? ਫ਼ੇਰ ਵੀ ਤੇਰਾ ਆਬਦਾ ਖ਼ੂਨ ਐਂ, ਚਗਲ਼ ਤੀਮੀਆਂ ਬੀਹ ਮਿਲ਼ ਜਾਂਦੀਐਂ, ਨੇਕਿਆ..! ਪਰ ਮਾਂ ਦੇ ਢਿੱਡੋਂ ਜੰਮੇ ਭਰਾ ਨੀ ਨਸੀਬ ਹੁੰਦੇ...! ਕੀ ਹੋ ਗਿਆ ਜੇ ਤੂੰ ਪੱਥਰ ਦਿਲ ਐਂ, ਪਰ ਓਹਦਾ ਲੋਲ੍ਹੜ ਜੇ ਦਾ ਮੈਨੂੰ ਤਾਂ ਬਲ੍ਹਾਈ ਤਰਸ ਤੇ ਮੋਹ ਆਉਂਦੈ, ਨੇਕਿਆ..!" ਛੋਟੋ ਦੀਆਂ ਅੱਖਾਂ ਫ਼ਿਰ ਵਹਿ ਤੁਰੀਆਂ।
-"..........!" ਨੇਕਾ ਘਸੁੰਨ ਵਾਂਗੂੰ ਵੱਟਿਆ ਬੈਠਾ ਸੀ।
ਉਹ ਕੁਛ ਨਾ ਬੋਲਿਆ।
-"ਐਨਾਂ ਵੀ ਬੇਕਿਰਕ ਨਾ ਬਣ, ਨੇਕਿਆ..! ਉਤੇ ਰੱਬ ਦੇਂਹਦੈ...!" ਛੋਟੋ ਵੱਟ ਖਾ ਗਈ।
-"ਮਿਲ਼ ਆਊਂਗਾ ਕਿਸੇ ਦਿਨ ਜਾ ਕੇ ਮੈਂ..! ਕਿਉਂ ਕਲੇਸ਼ ਕਰਦੀ ਐਂ..?" ਉਹ ਉਠਦਾ ਬੜੀ ਧਹੱਮਲ ਨਾਲ਼ ਬੋਲਿਆ।
ਪਰ ਛੋਟੋ ਨੇ ਮਹਿਸੂਸ ਕੀਤਾ ਕਿ ਨੇਕਾ 'ਖਾਨਾ ਪੂਰਤੀ' ਲਈ ਆਖ ਗਿਆ ਸੀ, ਪਰ ਗੂੰਗੇ ਦਾ ਇਸ ਨੂੰ ਕੋਈ ਮੋਹ ਨਹੀਂ, ਤੇ ਨਾ ਹੀ ਇਹ ਕਦੇ ਗੂੰਗੇ ਨੂੰ ਮਿਲਣ ਜਾਵੇ।
ਛੋਟੋ ਦਾ ਅੰਦਰ ਭਰਾ ਦੇ ਵੈਰਾਗ ਵਿਚ ਲਹੂ-ਲੁਹਾਨ ਹੋਇਆ ਪਿਆ ਸੀ। ਅੰਦਰੇ ਅੰਦਰ ਉਹ ਪਿੱਟਣ ਵਾਲ਼ੀ ਹੋਈ ਪਈ ਸੀ। ਉਸ ਦਾ ਦਿਲ ਕਰਦਾ ਸੀ ਕਿ ਉਹ ਰਾਕਟ ਬਣ ਜਾਵੇ ਅਤੇ ਆਪਣੇ ਭੋਲ਼ੇ-ਭਾਲ਼ੇ ਅਤੇ ਦਰਵੇਸ਼ ਭਰਾ ਨੂੰ ਉੱਡ ਕੇ ਮਿਲ਼ ਆਵੇ। ਪਰ ਘਰ ਦੀ ਕਬੀਲਦਾਰੀ ਅਤੇ ਆਰਥਿਕ ਹਾਲਤ ਉਸ ਨੂੰ ਲਈ ਬੈਠੇ ਸਨ।
ਉਹ ਲੰਮਾਂ ਹਾਉਕਾ ਭਰ ਕੇ ਚੁੱਪ ਕਰ ਗਈ।
ਪਰ ਅੰਦਰੋਂ ਉਸ ਦੇ ਸਾੜ ਉਠਿਆ ਸੀ।

ਇਸ ਸਭ ਕਾਸੇ ਦਾ ਕਾਰਨ ਉਹ ਸਿਰਫ਼ ਅਤੇ ਸਿਰਫ਼ ਜੰਗੀਰੋ ਨੂੰ ਮੰਨ ਰਹੀ ਸੀ। ...ਜੇ ਇਹ ਹਰਾਮ ਦੀ ਨੇਕੇ ਦੀ ਜ਼ਿੰਦਗੀ 'ਚ ਨਾ ਆਉਂਦੀ, ਇਹ ਦੋਨੋ ਭਰਾ ਆਪਦੀ ਚੰਗੀ ਗੁਜ਼ਰ ਕਰੀ ਜਾਂਦੇ ਸੀ। ਹੁਣ ਉਸ ਨੂੰ ਜੰਗੀਰੋ 'ਤੇ ਖਿਝ ਆਉਣ ਲੱਗ ਪਈ।
ਛੋਟੋ ਦੇ ਮਨ ਅੰਦਰ ਤੂਫ਼ਾਨ ਚੱਲ ਪਿਆ ਸੀ।
ਹੁਣ ਜੰਗੀਰੋ ਉਸ ਨੂੰ ਫੁੱਟੀ ਅੱਖ ਨਾਲ਼ ਵੀ ਨਹੀਂ ਭਾਉਂਦੀ ਸੀ। ਚਾਹੇ ਉਹ ਮੂੰਹੋਂ ਚੁੱਪ ਸੀ। ਪਰ ਅੰਦਰ ਉਸ ਦਾ ਰਿੱਝਣ ਲੱਗ ਪਿਆ ਸੀ।
ਰਾਤ ਨੂੰ ਛੋਟੋ ਨੇ ਬੁੱਕਣ ਨਾਲ਼ ਗੱਲ ਕੀਤੀ।
-"ਤੂੰ ਨੇਕੇ ਨੂੰ ਨ੍ਹੇਕਰ ਕੇ ਦੇਖ...! ਉਹ ਤਾਂ ਔਸ ਕੁੱਤੀ ਦੀਆਂ ਲਾਲ੍ਹਾਂ ਈ ਬਾਹਲ਼ੀਆਂ ਚੱਟੀ ਜਾਂਦੈ..? ਤੀਮੀ-ਮਾਨੀ ਨਾਲ਼ ਮੋਹ-ਪਿਆਰ ਰਾਹ-ਰਾਹ ਸਿਰ ਦਾ ਹੁੰਦੈ, ਇਹ ਤਾਂ ਨਸੂੜ੍ਹੇ ਦੀ ਗਿੜ੍ਹਕ ਮਾਂਗੂੰ ਚਿੰਬੜਿਆ ਪਿਆ ਓਹਨੂੰ..! ਇਹ ਕੋਈ ਹੂਰਾਂ-ਪਰੀ ਥੋੜ੍ਹੋ ਐ..? ਦੁਨੀਆਂ ਭਰ ਦੀ ਚਗਲ਼ ਨੂੰ ਕਿਮੇ ਹੱਥ ਦਾ ਰੁਮਾਲ ਬਣਾਈ ਫ਼ਿਰਦੈ, ਜਿਵੇਂ ਕਦੇ ਕੁਛ ਦੇਖਿਆ ਈ ਨੀ ਹੁੰਦਾ..!"
-"ਤੇ ਓਹਨੇ ਦੇਖਿਆ ਵੀ ਕੀ ਐ...?" ਬੁੱਕਣ ਅੱਗਿਓਂ ਬੋਲਿਆ।
-"...........।"
-"ਜੇ ਇਹ ਨਾ ਮਿਲ਼ਦੀ, ਓਹ ਤਾਂ ਬਿਚਾਰਾ ਅੱਡੀਆਂ ਰਗੜਦਾ, ਛੜਾ ਈ ਮਰ ਜਾਂਦਾ..! ਤੂੰ ਕਿਹੜਾ ਰਿਸ਼ਤਿਆਂ ਦੀ ਲਾਇਣ ਲਾਅ'ਤੀ ਸੀ ਓਹਦੇ ਵਾਸਤੇ..!"
-"........।" ਛੋਟੋ ਦਾ ਮੂੰਹ ਬੰਦ ਹੋ ਗਿਆ।
ਸੱਚੀ ਗੱਲ ਕਪਾਲ਼ 'ਚ ਆ ਵੱਜੀ ਸੀ।
-"ਪਰ ਐਨੀਆਂ ਲਾਲ੍ਹਾਂ ਚੱਟਣੀਆਂ ਵੀ ਕੀ ਆਖ..? ਤੂੰ ਉਹਨੂੰ ਕੋਈ ਮੱਤ ਦੇਹ..!"
-"ਮੈਂ ਮੱਤ ਕੀ ਦੇਵਾਂ...? ਮਸਾਂ ਓਹਦਾ ਘਰ ਵਸਿਐ, ਤੂੰ ਮਿਹਰ ਕਰ, ਵਸਿਆ ਰਹਿਣ ਦੇ, ਨਾ ਉਜਾੜ...! ਬਿਨਾਂ ਗੱਲੋਂ ਖੌਰੂ ਨਾ ਪਾਅ..!"
-"ਵੇ ਓਹਨੂੰ ਆਪਣੇ ਗੂੰਗੇ ਦਾ ਫ਼ਿਕਰ ਵੀ ਹੋਣਾ ਚਾਹੀਦੈ..! ਉਹ ਤਾਂ ਅੱਠੋ ਪਹਿਰ ਆਬਦੀ ਤੀਮੀ ਦੀਆਂ ਕੱਛਾਂ ਈ ਸੁੰਘੀ ਜਾਂਦਾ ਰਹਿੰਦੈ..! ਹੋਰ ਤਾਂ ਓਹਨੂੰ ਕੁਛ ਸੁਝਦਾ ਈ ਨੀ..!"
-"ਆਹ ਗੱਲ ਆਖ ਨ੍ਹਾਂ ਫ਼ੇਰ..! ਹੋਰ ਈ ਕਹਾਣੇ ਸੁਣਾਉਣ ਲੱਗਪੀ..!"
-"ਵੇ ਮੈਨੂੰ ਤਾਂ ਓਹਦਾ ਲੋਲ੍ਹੇ ਜੇ ਦਾ ਬਾਹਲ਼ਾ ਈ ਦਰੇਗ ਆਉਂਦੈ...!" ਛੋਟੋ ਅੱਖਾਂ ਭਰ ਆਈ।
-"ਇਹ ਲੰਡਰ ਘਤਿੱਤੀ ਅੱਗੇ ਕਿਹੜਾ ਬਿਚਾਰੇ ਗੂੰਗੇ ਨੂੰ ਸ਼ਕਰਕੰਦੀ ਭੁੰਨ ਕੇ ਖੁਆਉਂਦਾ ਸੀ..? ਜਾਂ ਓਹਦੀਆਂ ਲੱਤਾਂ ਘੁੱਟਦਾ ਸੀ..?"
-"ਵੇ ਕਾਹਨੂੰ...! ਤੂੰ ਸਮਝਿਆ ਨੀ..! 'ਕੱਲਾ ਬੰਦਾ ਹਾਰ ਜਾਂਦੈ..!" ਛੋਟੋ ਦੀਆਂ ਅੱਖਾਂ ਅਤੇ ਨੱਕ ਵਗੀ ਜਾ ਰਿਹਾ ਸੀ।
-"ਕਿਉਂ ਦਿਲ ਹੌਲ਼ਾ ਕਰਦੀ ਐਂ..? ਮੈਂ ਸਮਝਾਊਂਗਾ ਓਹਨੂੰ, ਪੈਜਾ 'ਰਾਮ ਨਾਲ਼, ਲੱਗਪੀ ਕੁਵੇਲ਼ੇ ਸੀਂਢ ਸਿੱਟਣ...!"
-"ਵੇ ਮੈਨੂੰ ਤਾਂ ਦਰਵੇਸ਼ ਗੂੰਗੇ ਦਾ ਮੋਹ ਮਾਰੀ ਜਾਂਦੈ, 'ਕੱਲਾ ਬੰਦਾ ਓਦਰ ਜਾਂਦੈ...!" ਉਹ ਹੁਬਕੀਂ-ਹੁਬਕੀਂ ਰੋ ਰਹੀ ਸੀ।
-"ਹੁਣ ਦੱਸ, ਮੈਂ ਕੀ ਕਰਾਂ..? ਤੂੰ ਤਾਂ ਅੱਧੀ ਰਾਤੋਂ ਸਿਆਪਾ ਪਾ ਕੇ ਬਹਿਗੀ..! ਜਾਹ ਜਾ ਕੇ ਮਿਲ ਆ ਓਹਨੂੰ...! ਮੈਂ ਤੈਨੂੰ ਕਦੇ ਰੋਕਿਐ..?" ਉਹ ਉਠ ਕੇ ਬੈਠ ਗਿਆ।
-"...........।" ਛੋਟੋ ਚੁੱਪ ਚਾਪ ਰੋਈ ਜਾ ਰਹੀ ਸੀ।
-"ਜਾਹ ਜਾ ਕੇ ਮਿਲ ਆ..! ਦਿਲ ਹੌਲ਼ਾ ਨਾ ਕਰ..! ਸੌਂ ਜਾ ਹੁਣ...! ਕੱਲ੍ਹ ਨੂੰ ਓਹਨੂੰ ਮਿਲ ਕੇ ਆ ਤੂੰ, ਤੇਰਾ ਦਿਲ ਟਿਕਜੂ..! ਤੇ ਮੈਂ ਏਸ ਚੌਧਰੀ ਨਾਲ਼ ਗੱਲ ਕਰਦੈਂ..!"
ਅਗਲੇ ਦਿਨ ਸਾਝਰੇ ਹੀ ਛੋਟੋ ਆਪਣੇ ਪੇਕਿਆਂ ਨੂੰ ਬੱਸ ਚੜ੍ਹ ਗਈ।
ਹੁਣ ਗੂੰਗੇ ਕੋਲ਼ ਸਿਰਫ਼ ਦੋ ਮੱਝਾਂ ਸਨ, ਜਿੰਨ੍ਹਾਂ ਦਾ ਦੁੱਧ ਪਾ ਕੇ ਉਹ ਆਪਣਾ ਤੋਰਾ ਤੋਰੀ ਜਾਂਦਾ ਸੀ।
ਛੋਟੋ ਨੂੰ ਦੇਖ ਕੇ ਗੂੰਗਾ ਅੱਕ ਦੇ ਫ਼ੁੱਲ ਵਾਂਗੂੰ ਖਿੜ ਗਿਆ।
-"ਟੇਡਾ ਡੀਅ ਕੜ ਆਇਆ...?"
-"ਵੇ ਮੇਰਾ ਤਾਂ ਜੀਅ ਬਾਹਲ਼ੇ ਚਿਰ ਦਾ ਕਰਦਾ ਸੀ ਮਿਲਣ ਨੂੰ ਗੂੰਗਿਆ, ਪਰ ਘਰੋਂ ਕਿਤੇ ਨਿਕਲ਼ ਹੁੰਦੈ..? ਵੀਹ ਕਬੀਲਦਾਰੀਆਂ ਘਰਾਂ ਦੀਆਂ..! ਸਿਆਪੇ ਈ ਨੀ ਲੋਟ ਆਉਂਦੇ, ਭਰਾਵਾ..!"
-"ਮਾੜ ਲਏ ਬੀਲਡਾੜੀ ਨੇ...!" ਗੂੰਗਾ ਹੱਥ 'ਤੇ ਹੱਥ ਮਾਰ ਕੇ ਹੱਸ ਪਿਆ।
-"ਆਹੀ ਤਾਂ ਗੱਲ ਐ, ਮਾਰੇ ਵੇ ਤਾਂ ਕਬੀਲਦਾਰੀ ਦੇ ਐਂ..!"
-"ਹੋਟੋ...!"
-"ਬੋਲ ਵੀਰਾ...!" ਗੂੰਗੇ ਨੂੰ 'ਛੋਟੋ' ਨਹੀਂ ਕਹਿਣਾ ਆਉਂਦਾ ਸੀ, ਉਹ ਛੋਟੋ ਨੂੰ 'ਹੋਟੋ' ਹੀ ਦੱਸਦਾ ਸੀ।
-"ਮੇੜਾ ਡੀਅ ਨੀ ਲੱਗਡਾ...!" ਗੂੰਗਾ ਉਦਾਸ ਹੋ ਗਿਆ ਅਤੇ ਉਸ ਨੇ ਬਲ਼ਦੀ ਮੜ੍ਹੀ ਵਾਂਗ ਹਾਉਕਾ ਲਿਆ।
-"ਵੇ ਜੀਅ ਤਾਂ ਮੇਰਾ ਵੀ ਲੱਗਦਾ, ਗੂੰਗਿਆ..! ਜੀਅ ਨੂੰ ਕੀ ਦੋਸ਼ ਐ? 'ਕੱਲਾ ਤਾਂ ਦਰੱਖਤ ਓਦਰ ਜਾਂਦੈ, ਤੂੰ ਤਾਂ ਫ਼ੇਰ ਹੱਡ ਮਾਸ ਦਾ ਬੰਦੈਂ..!"
-"ਟਾਹ ਬਾਂਵਾਂ...?"
-"ਚਾਹ ਤਾਂ ਮੈਂ ਆਪ ਈ ਬਣਾ ਲੈਨੀ ਆਂ..!" ਛੋਟੋ ਨੇ ਚੁੱਲ੍ਹੇ ਵਿਚ ਛਿਟੀਆਂ ਡਾਹ ਕੇ ਅੱਗ ਬਾਲਣੀ ਸ਼ੁਰੂ ਕਰ ਦਿੱਤੀ। ਛੋਟੋ ਕੋਈ ਗੱਲ ਕਰਨਾ ਚਾਹੁੰਦੀ ਸੀ। ਪਰ ਦਰਵੇਸ਼ ਭਰਾ ਦੇ ਵੈਰਾਗ ਵਿਚ ਉਸ ਦਾ ਮਨ ਨੱਕੋ ਨੱਕ ਭਰਿਆ ਪਿਆ ਸੀ। ਉਸ ਤੋਂ ਗੱਲ ਸ਼ੁਰੂ ਨਹੀਂ ਹੋ ਰਹੀ ਸੀ।
-"ਵੇ ਤੇਰਾ ਜੀਅ ਲੱਗ ਗਿਆ ਆਪਣੇ ਨੇਕੇ ਬਿਨਾਂ...?" ਉਸ ਨੇ ਰਵਾਇਤੀ ਜਿਹੀ ਗੱਲ ਕੀਤੀ।
-"ਲਾਉਨਾ ਹੀ ਪੈਂਡਾ..! ਓਹ ਕਹਿੰਡਾ ਹੀ ਟੇਡੀ ਭਾਬੀ ਹਿਸਤਾ ਲਿਆ ਕੇ ਡਊਗੀ..!"
-"ਓਹਦੇ ਲਿਆਂਦੇ ਰਿਸ਼ਤੇ 'ਤੇ ਈ ਬੰਨ੍ਹੀਂ ਗਾਨੇ...! ਲਾਈਲੱਗ ਕਿਤੋਂ ਦਾ..! ਲਿਆ ਕੇ ਦਿਊਗੀ ਰਿਸ਼ਤਾ ਓਹੋ...! ਅਖੇ ਆਪ ਨੰਗ, ਬਾਪ ਨੰਗ, ਤੇ ਤੀਜੇ ਨੰਗ ਨਾਨਕੇ..!" ਛੋਟੋ ਨੇ ਕਮਲ਼ੇ-ਰਮਲ਼ੇ ਭਰਾ ਨੂੰ ਗਲਵਕੜੀ ਵਿਚ ਲੈ ਲਿਆ। ਭਰਾ ਨੂੰ ਨਾਲ ਲਾ ਕੇ ਉਸ ਦਾ ਕਾਲ਼ਜਾ ਠਰ ਗਿਆ ਸੀ।
ਛੋਟੋ ਦੀ ਗੱਲ 'ਤੇ ਗੂੰਗਾ ਹੱਸ ਪਿਆ।
-"ਹੈ ਕਿੱਠੇ ਓ...?"
-"ਵੇ ਕਿੱਥੇ ਨੂੰ ਓਹਨੇ ਜਲਾਲਾਬਾਦ ਜਾਣਾ ਸੀ...? ਮੇਰੇ ਕੋਲ਼ੇ ਡੇਰੇ ਲਾਈ ਬੈਠੈ...!"
-"ਟੇਡੇ ਕੋਲ਼ੇ.....?"
-"ਆਹੋ...! ਮੇਰੇ ਕੋਲ਼ੇ....!"
-"ਕਡੋਂ ਡਾ...?"
-"ਹੋ ਗਿਆ ਮਹੀਨਾਂ ਕੁ ਓਹਨੂੰ..!"
-"ਅਟਾ ਪਟਾ ਨੀ ਡੱਸਿਆ..!"
-"ਅਤਾ ਪਤਾ ਕੀ ਦੱਸਦੀ...? ਝੋਨੇ ਦੀ ਲੁਆਈ ਸਿਰ ਆ ਚੜ੍ਹੀ ਸੀ..! ਅਸੀਂ ਸਾਰੇ ਝੋਨਾ ਲਾਉਣ 'ਚ ਰੁੱਝਗੇ..!"
-"ਟਲੋ, ਟਾੜ ਪੈਹੇ ਆਗੇ...!"
-"ਵੇ ਚਾਰ ਪੈਸੇ ਤਾਂ ਆਗੇ, ਪਰ ਜੰਗੀਰੋ ਦੇ ਤਾਂ ਕੀੜਾ ਛੂਹ ਗਿਆ ਸੀ..!"
-"ਅੱਠਾ ਜੀ...?" ਗੂੰਗੇ ਦਾ ਦਿਲ ਜ਼ੋਰ ਨਾਲ਼ ਧੜਕਿਆ।
-"ਵੇ ਉਹ ਤਾਂ ਮਰ ਕੇ ਬਚੀ ਐ...!"
-"ਹੁਨ ਠੀਕ ਆ...?"
-"ਆਹੋ, ਹੁਣ ਤਾਂ ਠੀਕ ਐ...!"
-"ਮੇੜੇ ਹਿਸਤੇ ਬਾੜੇ ਨੀ ਬੋਲੀ ਕੁਹ...?"
-"ਵੇ ਕਮਲ਼ਿਆ, ਤੇਰੇ ਰਿਸ਼ਤੇ ਬਾਰੇ ਉਹਨੇ ਕੁਛ ਕੀ ਬੋਲਣਾ ਸੀ...? ਉਹ ਤਾਂ ਤੈਨੂੰ ਟੱਲੂ ਲਾ ਕੇ ਆਪਣਾ ਕੰਮ ਕੱਢਦੇ ਰਹੇ..!"

-"..........!" ਸੁਣ ਕੇ ਗੂੰਗਾ ਨਿਰਾਸ਼ ਹੋ, ਚੁੱਪ ਵੱਟ ਗਿਆ।
-"ਰਿਸ਼ਤੇ ਕਿਤੇ ਧਰੇ ਪਏ ਐ, ਗੂੰਗਿਆ..? ਉਹ ਤਾਂ ਲਾਰਾ ਲਾ ਕੇ ਤੇਰਾ ਮਨ ਪ੍ਰਚਾਵਾ ਕਰਦੇ ਰਹੇ, ਤੇ ਆਪਣਾ ਉਲੂ ਸਿੱਧਾ ਕਰਕੇ ਰਾਹ ਪਏ...!"
-".........।" ਗੂੰਗਾ ਉਦਾਸ ਹੋ ਗਿਆ।
ਉਹ ਤਾਂ ਆਪਣੇ 'ਡੋਲ਼ੇ' ਦੀ ਉਡੀਕ ਵਿਚ ਅੰਬਰੀਂ ਉਡਿਆ ਫ਼ਿਰਦਾ ਸੀ।
-"ਤੂੰ ਚਾਰ ਦਿਨ ਸਾਡੇ ਕੋਲ਼ੇ ਆਜਾ...!" ਉਸ ਦੀ ਉਦਾਸੀ ਭਾਂਪਦੀ ਹੋਈ ਛੋਟੋ ਬੋਲੀ।
-"ਮ੍ਹੀਆਂ ਡਾ ਨੀ ਠੜਨਾ..!"
-"ਵੇ ਮੱਝਾਂ ਦਾ ਵੀ ਆਪੇ ਸਰਜੂ..! ਕਿਸੇ ਨੂੰ ਕਹਿ ਦਿਆਂਗੇ, ਸਾਂਭਲੂ..! ਦੋ ਦਿਨ ਦੇ ਪੱਠੇ 'ਕੱਠੇ ਸਿੱਟਜੀਂ..!"
-"ਨਹੀਂ...ਓਡੜ ਜਾਂਗੀਆਂ..!"
-"ਵੇ ਨਹੀਂ ਓਦਰ'ਦੀਆਂ...! ਯਧ ਕਮਲ਼ਾ ਨਾ ਹੋਵੇ...!" ਛੋਟੋ ਉਬਲ਼ਦੀ ਚਾਹ ਦੀ ਪਤੀਲੀ ਚੁੱਲ੍ਹੇ ਤੋਂ ਥੱਲੇ ਲਾਹੁੰਦੀ ਬੋਲੀ। ਉਹ ਸੋਚ ਰਹੀ ਸੀ ਕਿ ਗੂੰਗੇ ਦੇ ਓਦਰਨ ਬਾਰੇ ਕੋਈ ਵੀ ਨਹੀਂ ਸੋਚ ਰਿਹਾ ਸੀ। ਪਰ ਧਰਮੀ-ਕਰਮੀ ਅਤੇ ਰੱਬੀ ਬਿਰਤੀ ਵਾਲ਼ਾ ਗੂੰਗਾ ਬੇਜ਼ੁਬਾਨ ਪਸ਼ੂਆਂ ਦੇ ਉਦਰੇਵੇਂ ਬਾਰੇ ਕਿੰਨਾਂ ਸੋਚ ਰਿਹਾ ਸੀ..? ਛੋਟੋ ਨੂੰ ਗੂੰਗਾ ਰੱਬ ਦਾ ਰੂਪ ਲੱਗਿਆ।
-"ਓਹਨੇ ਮੁੜਨਾ ਕਡੋਂ ਆ...?"
-"ਕੀਹਨੇ...? ਨੇਕੇ ਨੇ...? ਵੇ ਉਹਦਾ ਮੁੜਨ ਦਾ ਹੁਣ ਮੈਨੂੰ ਕੋਈ ਇਰਾਦਾ ਨੀ ਲੱਗਦਾ..! ਉਹ ਤਾਂ ਆਬਦੀ ਤੀਮੀ 'ਚੋਂ ਈ ਅੱਖ ਨੀ ਖੋਲ੍ਹਦਾ..! ਓਹਨੂੰ ਈ ਹਿੱਕ ਦਾ ਵਾਲ਼ ਬਣਾਈ ਫ਼ਿਰਦੈ..!"
ਗੂੰਗਾ ਫ਼ੇਰ ਚੁੱਪ ਹੋ ਗਿਆ।
-"ਹੁਣ ਤਾਂ ਉਹਨੂੰ ਸਾਰਾ ਕੁਛ ਓਹੋ ਤੀਮੀ ਈ ਲੱਗਦੀ ਐ, ਭਰਾਵਾ..! ਸਾਰਾ ਜੱਗ ਜਹਾਨ ਭੁੱਲ ਗਿਆ ਓਹਨੂੰ ਓਹਦੇ ਚੁੜੇਲ ਦੇ ਮਗਰ ਲੱਗ ਕੇ..! ਹੁਣ ਤਾਂ ਬੱਸ ਓਹਦੇ ਦੁਆਲ਼ੇ ਈ ਕੁੱਤੇ ਮਾਂਗੂੰ ਪੂਛ ਹਿਲਾਉਂਦਾ ਰਹਿੰਦੈ..!"
-"ਅੱਠਾ...?" ਗੂੰਗਾ ਖ਼ੁਸ਼ ਹੋ ਗਿਆ।
-"ਆਹੋ...!"
-"ਟਲੋ, ਕਿਹੇ ਡਾ ਘੜ ਟਾਂ ਵਹਿਆ..!"
-"ਵੇ ਕਿਸੇ ਦਾ ਕਾਹਦਾ ਘਰ ਵਸਿਆ..? ਆਪਣੇ ਆਬਦੇ ਤਾਂ ਨੀ ਭੁੱਲਣੇ ਚਾਹੀਦੇ, ਭਰਾਵਾ..? ਐਨਾਂ ਵੀ ਮਤਲਬੀ ਨੀ ਹੋਣਾ ਚਾਹੀਦਾ ਬੰਦੇ ਨੂੰ..! ਆਬਦੇ ਭੈਣ ਭਰਾਵਾਂ ਬਾਰੇ ਵੀ ਸੋਚਣਾ ਚਾਹੀਦੈ, ਗੂੰਗਿਆ..! ਆਬਦਾ ਖ਼ੂਨ ਤਜਿਆ ਥੋੜ੍ਹੋ ਜਾਂਦੈ..?"
-"ਟੋਈ ਨਾ..! ਉਹਡਾ ਟਾਂ ਘੜ ਵਹਿਆ..!"
-"ਵੇ ਕਾਹਦੀ ਕੋਈ ਨਾ..? ਤੇ ਕਾਹਦਾ ਓਹਦਾ ਘਰ ਵਸਿਆ..? ਉਹ ਤਾਂ ਜਮਾਂ ਈ ਨਿਰਮੋਹਾ ਹੋ ਗਿਆ, ਭਾਈ..!"
-"ਟਿੰਟਾ ਨਾ ਕੜਿਆ ਕੜ...!"
-"ਵੇ ਕਿਉਂ ਨਾ ਚਿੰਤਾ ਕਰਿਆ ਕਰਾਂ, ਖਸਮਾਂ ਨੂੰ ਖਾਣਿਆਂ..? ਮੈਨੂੰ ਤੇਰੀ ਚਿੰਤਾ ਰਹਿੰਦੀ ਐ..! ਬੇਬੇ ਜਿਉਂਦੀ ਹੁੰਦੀ, ਫ਼ੇਰ ਵੀ ਕੋਈ ਚਿੰਤਾ ਨੀ ਸੀ ਹੋਣੀ..!"
-"ਬੇਬੇ ਟਾਂ ਗਈ ਠੁਹਗਾਂ ਨੂੰ..!"
-"ਵੇ ਪਤਾ ਨੀ ਸੁਰਗਾਂ ਨੂੰ ਗਈ ਐ, ਤੇ ਪਤਾ ਨੀ ਕਿੱਥੇ ਗਈ ਐ, ਬਚਾਰੀ..! ਪਰ ਤੇਰੀ ਜ਼ਿੰਦਗੀ ਨਰਕ ਬਣੀ ਪਈ ਐ..!"
ਗੂੰਗਾ ਚੁੱਪ ਚਾਪ ਚਾਹ ਪੀ ਰਿਹਾ ਸੀ।
-"ਲਿਆ ਆਟਾ ਕੱਢ..! ਮੈਂ ਆਥਣ ਦੀਆਂ ਰੋਟੀਆਂ ਲਾਹ ਦਿਆਂ ਤੇਰੀਆਂ, ਕਿੱਥੇ ਹੱਥ ਬਾਲ਼ਦਾ ਫ਼ਿਰੇਂਗਾ...!"
-"ਟੇ ਕੱਲ ਨੂੰ ਕੌਨ ਲਾਹੂ...?"
-"ਵੇ ਕੱਲ੍ਹ ਨੂੰ ਫ਼ੇਰ ਆਪ ਲਾਹ ਲਈਂ..! ਆਥਣ ਦੀਆਂ ਤਾਂ ਲਾਹ ਦਿਆਂ..! ਤੂੰ ਵੀ ਬਾਹਲ਼ੀ ਜਾਨ ਖਾਣੀਂ ਕਰ ਲੈਨੈਂ..!"
ਗੂੰਗਾ ਉਚੀ-ਉਚੀ ਹੱਸ ਪਿਆ।
-"ਟਾਹ ਪੀਲਾਂ...?"
-"ਆਹੋ, ਚਾਹ ਪੀ ਲੈ..! ਚਾਹ ਪੀ ਕੇ ਕੱਢ ਦੇਈਂ...!"
-"ਟੰਗਾ...!"
ਬਾਹਰੋਂ ਲੱਕੜ ਦਾ ਦਰਵਾਜਾ ਖੁੱਲ੍ਹਿਆ।
-"ਓਏ ਗੂੰਗਿਆ...!"
-"ਹੋ ਬਾਈ...!"
-"ਮੱਝਾਂ ਨੀ ਲੈ ਕੇ ਜਾਣੀਆਂ...?"
-"ਅੜਕ ਟੇ ਆਣਾ...!"
-"ਅੜਕ ਕੇ ਆਉਣਾਂ...? ਕੰਜਰ ਦਿਆ ਸੂਰਜ ਸਿਰ 'ਤੇ ਆਇਆ ਪਿਐ...!"
-"ਹੋਟੋ ਆਈ ਆ...!"
-"ਓਹ ਅੱਛਾ...! ਤਕੜੀ ਐਂ ਭੈਣ, ਛੋਟੋ...?"
-"ਆਹੋ ਤਕੜੀ ਐਂ, ਕੈਲਿਆ..! ਤੇਰਾ ਕੀ ਹਾਲ ਐ, ਵੀਰਾ..?"
-"ਹਰੀ ਕੈਮ ਐਂ ਭੈਣੇ...! ਮਿਹਰ ਐ ਬਾਬੇ ਦੀ...!"
-"ਓਏ ਗੂੰਗਿਆ...!"
-"ਹੋ ਬਾਈ...?"
-"ਮੈਂ ਤੇਰੀਆਂ ਮੱਝਾਂ ਲੈ ਜਾਨੈਂ, ਤੂੰ ਕਰ ਛੋਟੋ ਨਾਲ਼ ਗੱਲਾਂ-ਬਾਤਾਂ..! ਜਦੋਂ ਜੀਅ ਕੀਤਾ ਆ ਜਾਈਂ...!"
-"ਕੋਲ੍ਹ ਡਿਆਂ..?"
-"ਮੈਂ ਆਪੇ ਖੋਲ੍ਹ ਲੈਨੈਂ..! ਮੈਂ ਮੈਰੇ ਚੱਲਿਐਂ...! ਉਥੇ ਆਜੀਂ...! ਰਹੇਂਗੀ ਛੋਟੋ ਅੱਜ...?"
-"ਵੇ ਕਾਹਨੂੰ ਭਰਾਵਾ...! ਕਿੱਥੇ ਸਰਦੈ ਮੇਰਾ...? ਮੈਨੂੰ ਤਾਂ ਐਸ ਬੱਜੋਰੱਤੇ ਦਾ ਮੋਹ ਖਿੱਚ ਲਿਆਉਂਦੈ, ਨਹੀਂ ਤਾਂ ਕਬੀਲਦਾਰੀ 'ਚ ਸਿਰ ਖੁਰਕਣ ਦੀ ਵਿਹਲ ਨੀ, ਵੀਰਾ..!"
-"ਆਹੋ...! ਵੀਹ ਤਾਂ ਘਰਾਂ ਦੇ ਝਮੇਲੇ ਹੁੰਦੇ ਐ...! ਨਹੀਂ ਨਿਕਲ਼ਿਆ ਜਾਂਦਾ ਘਰੋਂ..! ਜਿਉਂਦੇ ਜੀਅ ਕਾਹਨੂੰ ਕਰ੍ਹੀਂਡਲ਼ ਲਹਿੰਦੈ ਕਬੀਲਦਾਰੀ ਦਾ..!" ਉਹ ਮੱਝਾਂ ਖੋਲ੍ਹਦਾ ਬੋਲਿਆ।
-"ਮੈਂ ਚੱਲਿਐਂ, ਗੂੰਗਿਆ..! ਤੂੰ ਆਜੀਂ ਜਦੋਂ ਭੈਣ ਚਲੀ ਗਈ...!"
-".......!" ਗੂੰਗੇ ਨੇ 'ਹਾਂ' ਵਿਚ ਸਿਰ ਹਿਲਾ ਦਿੱਤਾ।
-"ਜੇ ਛੋਟੋ ਨੇ ਆਥਣੇ ਜਾਣਾ ਹੋਇਆ, ਫ਼ੇਰ ਚਾਹੇ ਨਾ ਆਈਂ, ਆਪੇ ਸਾਂਭ ਲਊਂਗਾ ਮੈਂ..! ਚਿੰਤਾ ਨਾ ਕਰੀਂ...!"
-"ਹੰਗਾ...!"
ਕੈਲਾ ਮੱਝਾਂ ਲੈ ਕੇ ਬਾਹਰ ਨਿਕਲ਼ ਗਿਆ।
ਉਸ ਦੇ ਜਾਣ ਤੋਂ ਬਾਅਦ ਗੂੰਗਾ ਫ਼ਿਰ ਉਚੀ-ਉਚੀ ਹੱਸ ਪਿਆ।
-"ਕੀ ਹੋ ਗਿਆ...?"
-"ਐਹਨਾਂ ਨੂੰ ਬਾਬੇ ਨੇ ਉੱਟ ਲਿਆ...!"
-"ਕਿਹੜੇ ਬਾਬੇ ਨੇ ਲੁੱਟ ਲਿਆ...?"

-"ਹੀਗਾ ਓਈ...! ਹੈਂਦਾ ਠੇਡੇ ਹੋਨਾ ਡੱਬਿਆ...!"
-"ਐਹੋ ਜਿਆ ਕਿਹੜਾ ਸੀਗਾ ਕੋਈ...? ਸੋਨਾ ਦੱਬਿਐ...? ਫ਼ੇਰ..?"
-"ਮੰਟੜ ਮਾੜ ਕੇ ਉੱਟ ਕੇ ਹਾਹ ਪਿਆ...!"
-"ਲੁੱਟ ਕੇ ਰਾਹ ਤਾਂ ਪੈਣਾ ਈ ਸੀ...! ਮੰਤਰ ਮਾਰ ਕੇ ਉਹਨੇ ਬੈਠ ਥੋੜ੍ਹੋ ਰਹਿਣਾ ਸੀ...?"
-"ਬੁਈਆਂ ਪੈੜ ਨੀ ਹੀ ਲਾਉਈਆਂ...!"
-"ਬੁੜ੍ਹੀਆਂ ਨੇ ਪੈਰ ਕਾਹਦੇ ਲਾਉਣੇ ਸੀ..? ਕੰਮ ਤਾਂ ਸਾਰਾ ਇਹਨਾਂ ਦੇ ਪੈਰੋਂ ਖ਼ਰਾਬ ਹੁੰਦੈ, ਭਰਾਵਾ...!"
.....ਅਸਲ ਵਿਚ ਕੈਲੇ ਦੇ ਪ੍ਰੀਵਾਰ ਨਾਲ਼ ਇੱਕ 'ਬਾਬੇ' ਵੱਲੋਂ ਕਾਫ਼ੀ ਵੱਡੀ ਠੱਗੀ ਮਾਰੀ ਗਈ ਸੀ ਅਤੇ ਬੜੀ ਸਫ਼ਾਈ ਨਾਲ਼ ਸਾਰੇ ਟੱਬਰ ਨੂੰ ਲੁੱਟ ਕੇ ਰਾਹ ਪਿਆ ਸੀ। ਕੈਲੇ ਦੀ ਦੂਰੋਂ ਲੱਗਦੀ ਭੂਆ ਦੀ ਕੁੜੀ ਸੁੱਖੀ ਕਈ ਦਿਨ ਤੋਂ ਇੱਕ ਸਾਧੂ ਦੀ ਉਸਤਤ ਕਰਦੀ ਥੱਕਦੀ ਨਹੀਂ ਸੀ। ਉਹਨਾਂ ਦੇ ਘਰੇ ਇੱਕ ਸਾਧੂ ਬਾਬਾ ਜੀ ਆਏ ਸਨ ਅਤੇ ਉਹਨਾਂ ਦਾ ਪੈਸਾ ਦੁੱਗਣਾ ਕਰ ਗਏ ਸਨ। ਉਹਨਾਂ ਕੋਲ਼ ਬਹੁਤਾ ਪੈਸਾ ਹੈ ਵੀ ਨਹੀਂ ਸੀ, ਨਹੀਂ ਤਾਂ ਹੋਰ ਪੈਸਾ ਦੇ ਕੇ ਮਾਲਾ-ਮਾਲ ਹੋ ਜਾਂਦੇ। ਪਰ ਉਸ ਨੂੰ ਅੱਚਵੀ ਲੱਗ ਗਈ ਸੀ ਕਿ ਕੈਲੇ ਹੋਰਾਂ ਕੋਲ਼ ਬਾਹਵਾ ਪੈਸਾ ਹੈ, ਉਹ ਬਾਬਾ ਜੀ ਨੂੰ ਸੱਦ ਕੇ ਦੁੱਗਣਾ ਕਰਵਾਉਣ, ਇਸ ਮਕਸਦ ਨੂੰ ਲੈ ਕੇ ਉਹ ਵਾਰ-ਵਾਰ ਕੈਲੇ ਦੇ ਪ੍ਰਵਾਰ ਕੋਲ਼ ਚੱਕਰ ਮਾਰ ਰਹੀ ਸੀ। ਪਰ ਜ਼ਿੱਦੀ ਕੈਲਾ ਲੱਤ ਨਹੀਂ ਲਾ ਰਿਹਾ ਸੀ।
-"ਜਮੀਤ ਕੁਰੇ, ਸਿਆਣੇ ਕਹਿੰਦੇ ਹੁੰਦੇ ਐ ਜਦੋਂ ਕਰਮ ਮਾੜੇ ਹੋਣ, ਓਦੋਂ ਮੱਤ ਮਾਰੀ ਜਾਂਦੀ ਐ...!" ਸੁੱਖੀ ਨੇ ਆਪਣਾ ਪੂਰਾ ਤਾਣ ਲਾ ਕੇ ਕਿਹਾ।
-"...........।" ਜਮੀਤ ਕੌਰ ਚੁੱਪ ਰਹੀ।
-"ਸਾਡੇ ਕੋਲ਼ ਤਾਂ ਜੇ ਹੋਰ ਪੈਸੇ ਹੁੰਦੇ, ਅਸੀਂ ਤਾਂ ਫ਼ੋਰਾ ਨਾ ਲਾਉਂਦੇ, ਬਾਬਾ ਜੀ ਦੇ ਹਵਾਲੇ ਕਰ ਦਿੰਦੇ..! ਨਾ ਹਿੰਗ ਲੱਗਦੀ ਐ ਤੇ ਨਾ ਫ਼ਟਕੜੀ..!"
-"...........!"
-"ਨਾਲ਼ੇ ਬਾਬਾ ਜੀ ਨੂੰ ਕੀ ਚੱਟੀ ਪਈ ਐ...? ਉਹ ਤਾਂ ਲੋਕਾਂ ਦਾ ਈ ਭਲਾ ਲੋੜਦੇ ਐ..! ਤੇਰੀ ਤਾਂ ਉਹ ਗੱਲ ਐ, ਅਖੇ ਗਧੇ ਨੂੰ ਦਿੰਦੇ ਸੀ ਨੂਣ, ਕਹਿੰਦਾ ਮੇਰੇ ਕੰਨ ਪੱਟਦੇ ਐ..!"
-"ਕੁੜ੍ਹੇ ਸੁੱਖੀ ਕਮਲੀਏ..! ਪੈਸਾ ਕੌਣ ਨੀ ਚਾਹੁੰਦਾ..? ਪਰ ਡਰ ਤਾਂ ਤੇਰੇ ਆਲ਼ੇ ਭਰਾ ਤੋਂ ਲੱਗਦੈ, ਭੈਣੇ...! ਉਹ ਤਾਂ ਪਰਾਗਾ ਪਾਉਣ ਲੱਗਿਆ ਵੀ ਮਿੰਟ ਨੀ ਲਾਉਂਦਾ, ਧੇਹ-ਧੇਹ ਕੁੱਟਦੈ..!"
-"ਜਮੀਤ ਕੁਰੇ...? ਬੁੜ੍ਹੀ ਦੇ ਆਖੇ ਬੰਦਾ ਨਾ ਲੱਗੇ..? ਸੱਤਾਂ ਪੱਤਣਾਂ ਦੀ ਤਾਂ ਤੂੰ ਤਾਰੂ ਐਂ, ਭਾਬੀਏ...! ਮਾਰ ਕੋਈ ਰੇਖ 'ਚ ਮੇਖ..! ਕਰ ਓਹਨੂੰ ਚਿੱਤ..!"
-"ਨ੍ਹੀ ਮੈਂ ਤਾਂ ਤੇਰੇ ਆਲ਼ੇ ਭਰਾ ਤੋਂ ਬਾਹਲ਼ਾ ਈ ਡਰਦੀ ਐਂ, ਸੁੱਖੀ...! ਘੋਟੋ ਦੇ ਵਿਆਹ ਵੇਲ਼ੇ ਨੀ ਤੂੰ ਦੇਖਿਆ...? ਹੋਰ ਕੁਛ ਹੱਥ ਨੀ ਆਇਆ ਤਾਂ ਲੱਡੂਆਂ ਨਾਲ਼ ਈ ਕੁੱਟਣ ਡਹਿ ਪਿਆ ਸੀ, ਯਾਦ ਨੀ ਤੈਨੂੰ...!"
ਸੁੱਖੀ ਹੱਸ ਪਈ।
-"ਇਹ ਤਾਂ ਬਾਹਲ਼ਾ ਈ ਅਲੱਥ ਐ ਭੈਣੇ...!"
-"ਤੇਰੀ ਮਰਜੀ ਐ, ਭਾਬੋ...! ਮੈਂ ਤਾਂ ਥੋਡਾ ਈ ਭਲਾ ਲੋੜਦੀ ਸੀ..! ਮੈਂ ਕਿਹੜਾ ਵਿਚੋਂ ਕੁਛ ਕੱਢਣਾ ਪਾਉਣੈ..?"
-"ਸੁੱਖੀ, ਤੂੰ ਇਉਂ ਕਰ...!" ਜਮੀਤ ਕੌਰ ਕੁਛ ਸੋਚ ਕੇ ਬੋਲੀ।
-".........?" ਸੁੱਖੀ ਨੇ ਸੁਆਲੀਆ ਅੱਖਾਂ ਉਪਰ ਚੁੱਕੀਆਂ।
-"ਤੂੰ ਕਰ ਆਪਣੇ ਭਰਾ ਨਾਲ਼ ਗੱਲ, ਤੇਰੇ ਮਗਰ ਵੋਟ ਮੈਂ ਪਾਊਂ...! ਕੀ ਐ ਲੋਟ ਆਜੇ...? ਊਂ ਤਾਂ ਉਹ ਬਾਵੇ ਅੰਗ ਆਉਣ ਆਲ਼ਾ ਬੰਦਾ ਨੀ, ਕਹੀ 'ਤੇ ਟੁੱਕ ਖਾਦੈ..! ਤੈਨੂੰ ਪਤੈ, ਜਿਹੜੇ ਲਾਹੌਰ ਸਲੱਗ, ਤੇ ਉਹ ਅੰਬਰਸਰ ਵੀ ਸਲੱਗ ਈ ਹੁੰਦੇ ਐ..!" ਵਿਅੰਗ ਕਸ ਕੇ ਉਹ ਹੱਸ ਪਈ।
-"ਆਪਾਂ ਦੋਨੋ ਈ ਜੋਰ ਲਾਵਾਂਗੀਆਂ, ਉਹ ਲੋਟ ਕਿਵੇਂ ਨੀ ਆਊਗਾ...? ਮੈਂ ਚੱਕ ਕੇ ਥੱਲੇ ਨਾ ਧਰ ਲਊਂਗੀ...!"
ਆਥਣੇ ਜਦ ਕੈਲਾ ਖੇਤੋਂ ਘਰ ਆਇਆ ਤਾਂ ਜਮੀਤ ਕੌਰ ਅਤੇ ਸੁੱਖੀ ਚੁੱਪ ਚਾਪ ਮੱਖੀਆਂ ਵਾਂਗ ਰਸੋਈ ਦੀ ਕੰਧ ਨਾਲ਼ ਲੱਗੀਆਂ ਬੈਠੀਆਂ ਸੀ। ਇੱਕ ਪਾਸੇ ਤਪਲੇ ਵਿਚ ਦਾਲ਼ ਰਿੱਝ ਰਹੀ ਸੀ।
-"ਤਕੜੀ ਐਂ ਸੁੱਖੀ...?" ਕੈਲਾ ਮੋਢੇ ਤੋਂ ਲਾਹ ਕੇ ਕਹੀ ਇੱਕ ਖੂੰਜੇ ਰੱਖਦਾ ਹੋਇਆ ਬੋਲਿਆ।
-"ਤਕੜੀ ਐਂ, ਬਾਈ...! ਪੂਰੀ ਲੋਹੇ ਅਰਗੀ..! ਘੋੜੈਂ ਮੈਂ ਤਾਂ..!"
-"ਗੁਰਮੇਲ ਨੂੰ ਵੀ ਕਦੇ ਬਾਹਰ ਕੱਢ ਲਿਆ ਕਰ..? ਉਹਨੂੰ ਕਦੇ ਅੰਦਰੇ ਈ ਉਲੀ ਲੱਗ ਜਾਣੀ ਐਂ...!"
-"ਬਾਈ ਘਰਾਂ ਦੇ ਕੰਮ ਕਿਹੜਾ ਥੋੜ੍ਹੇ ਹੁੰਦੇ ਐ..? ਸਿਰ ਖੁਰਕਣ ਦੀ ਵਿਹਲ ਨੀ ਮਿਲ਼ਦੀ...!"
-"ਅੱਛਾ...? ਸੈਰ ਸਪਾਟੇ ਨੂੰ ਤੂੰ ਰੱਖੀ ਹੋਈ ਐਂ...? ਖਾਣ ਪੀਣ ਨੂੰ ਬਾਂਦਰੀ ਤੇ ਡੰਡੇ ਖਾਣ ਨੂੰ ਰਿੱਛ..? ਤੂੰ ਤੋਰੇ ਫੇਰੇ 'ਤੇ ਰਿਹਾ ਕਰ, ਤੇ ਸੱਪਾਂ ਦੀਆਂ ਸਿਰੀਆਂ ਮਿੱਧਣ ਵਾਸਤੇ ਬਿਚਾਰਾ ਗੁਰਮੇਲ...? ਲੁਆ ਲਿਆ ਕਰ ਉਹਨੂੰ ਭਗਤ ਨੂੰ ਵੀ ਬਾਹਰਲੀ ਹਵਾ..!"
-"ਵੇ ਬਾਹਰ ਕੱਢਣ ਨੂੰ ਮੈਂ ਉਹਨੂੰ ਕਿਹੜਾ ਰੱਸੇ 'ਨਾ ਬੰਨ੍ਹਿਐਂ, ਭਰਾਵਾ..? ਉਹ ਤਾਂ ਆਪ ਈ ਨੀ ਨਵੀਂ ਨਵੇਲੀ ਬਹੂ ਮਾਂਗੂੰ ਬਾਹਰ ਨਿਕਲ਼ਦਾ..!"
-"ਤੇਰਾ ਡਰ ਈ ਐਨੈ, ਉਹ ਦਿਲ ਈ ਨੀ ਕੱਢਦਾ..! ਬਾਹਰ ਨਿਕਲ਼ ਕੇ ਉਹਨੇ ਪੁੜਪੜੀ 'ਚ ਚਿੱਬ ਪੁਆਉਣੇ ਐਂ..? ਗੱਲ ਕਰਨ ਲੱਗੀ ਤਾਂ ਤੂੰ ਘਰੂਟ ਮਾਰਨ ਆਉਨੀ ਐਂ..!" ਕੈਲਾ ਹੱਸ ਪਿਆ।
-"ਚੰਗਾ, ਕਰੀ ਚੱਲ ਟਿੱਚਰਾਂ, ਤੇ ਲਾਹੀ ਚੱਲ ਆਬਦਾ ਚਾਅ, ਭਰਾਵਾ..!"
-"ਤੂੰ ਉਹਦੇ ਵਿਚਾਰੇ ਦੇ ਉਤੋਂ ਦੀ ਪਈ ਵੀ ਐਂ, ਸੁੱਖੀ..! ਤੇ ਉਹ ਬਿਚਾਰਾ ਦਰਵੇਸ਼ ਕਸੂਤਾ ਫਸਿਐ, ਉਹ ਤਾਂ ਮੈਨੂੰ ਸੋਦ ਐ ਬਈ ਸਾਹ ਵੀ ਤੈਨੂੰ ਪੁੱਛ ਕੇ ਲੈਂਦੈ..!"
-"ਮਰਦ ਐਨੇ ਵੀ ਆਗਿਆਕਾਰ ਨੀ ਹੁੰਦੇ, ਬਾਈ..! ਭਰਮ ਐਂ ਤੈਨੂੰ..! ਗੁਰਮੇਲ ਤਾਂ ਊਈਂ ਚੁੱਪ ਕੀਤਾ ਜਿਐ..! ਚੁੱਪ ਵਗਦੇ ਪਾਣੀ ਕਹਿੰਦੇ ਡੂੰਘੇ ਹੁੰਦੇ ਐ..!"
-"ਚੁੱਪ ਕੀਤਾ ਜਿਆ ਈ ਹੋਣੈ, ਬੋਲਣ ਦੀ ਤਾਂ ਤੂੰ ਉਹਦੀ ਸੱਤਿਆ ਸੂਤ ਲਈ...! ਤੂੰ ਤਾਂ ਪੀ ਲਏ ਸਰਾਲ਼ ਮਾਂਗੂੰ ਉਹਦੇ, ਸਾਹ..!"
-"ਵੇ ਗੱਲਾਂ 'ਚ ਨੀ ਮੈਂ ਭਰਾਵਾ ਤੈਨੂੰ ਜਿੱਤ ਸਕਦੀ...!"
-"ਹੋਰ ਤੂੰ ਹੁਣ ਮੇਰੇ ਨਾਲ਼ ਕੁੱਕੜ ਲੜਾਉਣੇ ਐਂ..?"
ਸਾਰੇ ਹੱਸ ਪਏ।
-"ਤੂੰ ਹੁਣ ਕਿਵੇਂ ਗੇੜੇ ਮਾਰੇ...? ਆਬਦੀ ਭਾਬੀ ਨੂੰ ਪਾਠ ਪੜ੍ਹਾਉਣ ਤਾਂ ਨੀ ਆਗੀ ਬਈ ਬੰਦੇ ਕਿਵੇਂ ਜੁੱਤੀ ਥੱਲੇ ਰੱਖੀਦੇ ਐ...?"
-"ਵਹਿਮ ਦਾ ਕੋਈ 'ਲਾਜ ਨੀ, ਵੀਰਾ..! ਕਰੀ ਚੱਲ ਬੱਕੜਵਾਹ..! ਮੈਂ ਤਾਂ ਹੋਰ ਮਸਲਾ ਲੈ ਕੇ ਤੇਰੇ ਕੋਲ਼ੇ ਆਈ ਸੀ..!"
-"ਹੋਰ ਮਸਲਾ...? ਕਿਤੇ ਗੁਰਮੇਲ ਦੇ ਕਸੂਤੇ ਥਾਂ ਸੱਟ ਤਾਂ ਨੀ ਮਾਰ ਆਈ, ਹੋਰ ਨਾ ਕਿਤੇ ਛੱਬੀ ਦਾ ਕੇਸ ਬਣ ਗਿਆ ਹੋਵੇ...?"
-"ਵੇ ਸੁੱਖ ਮੰਗ...! ਕਾਹਨੂੰ ਹੱਥ ਧੋ ਕੇ ਮੇਰੇ ਮਗਰ ਪਿਐਂ..? ਅਸੀਂ ਤਾਂ ਇੱਕ-ਦੂਜੇ ਦੇ ਸਾਹਾਂ 'ਚ ਸਾਹ ਲੈ ਕੇ ਜਿਉਨੇ ਆਂ..! ਤੇ ਤੂੰ ਕਮਲ਼ੀ ਮਾਂਗੂੰ ਝਾਟਾ ਖਿਲਾਰ ਕੇ ਮੇਰੇ ਮਗਰ ਪੈ ਗਿਆ..!"
ਕੈਲਾ ਹੱਸ ਪਿਆ।
-"ਹੋਰ ਕਿਸੇ ਬਿਗਾਨੇ ਦੇ ਮਗਰ ਪੈ ਕੇ ਮੈਂ ਕੁੱਟ ਖਾਣੀ ਐਂ...? ਘਰਦਿਆਂ ਦੇ ਮਗਰ ਈ ਪਵਾਂਗੇ..!"
-"ਤੇਰੇ ਬਾਈ ਦੀ ਘੁੱਟ ਲੱਗੀ ਵੀ ਐ...!" ਜਮੀਤ ਕੌਰ ਨੇ ਸੁੱਖੀ ਦੇ ਕੰਨ 'ਚ ਗੁੱਝਾ ਕਿਹਾ।
-"ਅੱਛਾ ਜੀ....! ਮੈਨੂੰ ਨੀ ਸੀ ਪਹਿਲਾਂ ਪਤਾ...?"
-"ਕੀ ਨੀ ਸੀ ਪਤਾ...? ਹੁਣ ਕੀ ਤੂੰ 'ਮਰੀਕਾ ਦਾ ਰਾਹ ਲੱਭ ਲਿਆ...?"
-"ਮੈਨੂੰ ਨੀ ਸੀ ਪਤਾ ਮੇਰਾ ਬਾਈ ਰੰਗਾਂ 'ਚ ਹੋਇਆ ਫਿਰਦੈ...!"
-"ਤੇ ਮੈਂ ਬਦਰੰਗਾ ਸੀ ਕਦੋਂ..? ਮੈਂ ਤਾਂ ਰਹਿੰਦਾ ਈ ਰੰਗਾਂ 'ਚ ਐਂ, ਕੁੜੀਏ...!"
-"ਮੈਂ ਵੀ ਕਿਹਾ ਬਾਈ ਵਕੀਲਾਂ ਮਾਂਗੂੰ ਗੱਲਾਂ ਕਿੱਥੋਂ ਕੱਢ-ਕੱਢ ਕੇ ਲਿਆਈ ਜਾਂਦੈ..? ਇਹ ਤਾਂ ਮੈਨੂੰ ਐਨਾਂ ਕਦੇ ਬੋਲਿਆ ਨੀ ਸੀ..! ਮੈਨੂੰ ਕੀ ਪਤਾ ਸੀ ਰੂੜੀ ਮਾਰਕਾ ਛਕੀ ਫਿਰਦੈ..?"
-"ਰੂੜੀ ਮਾਰਕਾ ਨੀ, ਤੇਰ੍ਹਵਾਂ ਰਤਨ ਐ..! ਤੂੰ ਅੱਜ ਕਿਵੇਂ ਗੇੜੇ ਮਾਰੇ..?"
ਅਚਾਨਕ ਬੱਤੀ ਚਲੀ ਗਈ।
ਹਨ੍ਹੇਰ ਘੁੱਪ ਹੋ ਗਿਆ।
-"ਲੈ...! ਐਹਨੂੰ ਵੀ ਗੋਲ਼ੀ ਹੁਣ ਲੰਗਰ ਝੁਲਸਣ ਵੇਲ਼ੇ ਈ ਵੱਜਣੀ ਸੀ..! ਗੌਰਮਿਲਟ ਵੀ ਬਦਲੇ ਲੈਂਦੀ ਐ...!"
ਜਮੀਤ ਕੌਰ ਨੇ ਲੈਂਪ ਜਗਾ ਲਿਆ।

-"ਆਬਦੇ ਭਰਾ ਨਾਲ਼ ਹੁਣ ਗੱਲ ਕਰ..! ਹੁਣ ਬਾਹਵਾ ਸੁਰ 'ਚ ਬੋਲਦੈ..!" ਜਮੀਤ ਕੌਰ ਨੇ ਫਿਰ ਸੁੱਖੀ ਦੇ ਕੰਨ 'ਚ ਆਖਿਆ, "ਪੀਤੀ 'ਚ ਤਾਂ ਚਾਹੇ ਆਬਦੇ ਆਲ਼ੇ ਭਰਾ ਨੂੰ ਗੱਡੇ ਜੋੜ ਲੈ..! ਸੋਫੀ ਨੇ ਗਿੱਟੇ ਸੋਟੀ ਨੀ ਲੱਗਣ ਦੇਣੀ..!"
-"ਆ ਜਾ ਬਾਈ, ਐਥੇ ਬਹਿ ਕੇ ਰੋਟੀ ਖਾ, ਨਾਲ਼ੇ ਤੇਰੇ ਨਾਲ਼ ਇੱਕ ਗੱਲ ਕਰਨੀ ਐਂ...!"
-"ਦੇਖੀਂ...! ਐਨੇ ਕੁਵੇਲ਼ੇ ਕਿਹੜੀ ਗੱਲ ਕਰਨੀ ਐਂ ਤੂੰ...? ਵੋਟਾਂ 'ਚ ਤਾਂ ਨੀ ਖੜ੍ਹਨਾਂ..?"
-"ਵੇ ਫ਼ੋਟ੍ਹ...! ਕੋਈ ਚੱਜ ਦੀ ਗੱਲ ਵੀ ਕਰਲੈ, ਬਾਈ...! ਕੁੜੀ ਮਾਰਕਾ ਘਰਦਿਆਂ 'ਤੇ ਈ ਖਰੀ ਕਰਨੀ ਐਂ..?"
ਲਾਈਟ ਆ ਗਈ।
ਘਰ ਵਿਚ ਦਿਨ ਚੜ੍ਹ ਗਿਆ।
ਜਮੀਤ ਕੌਰ ਨੇ ਲੈਂਪ 'ਤੇ ਫੂਕ ਮਾਰ ਦਿੱਤੀ।
-"ਚੱਲ ਦੱਸ...? ਹੁਣ ਤਾਂ ਲੈਟ ਵੀ ਆਗੀ..! ਹੁਣ ਤਾਂ ਤੇਰੀ ਗੱਲ ਵੀ ਦਿਸੂਗੀ..!"
ਸੁੱਖੀ ਨਾਲ਼ ਜਮੀਤ ਕੌਰ ਵੀ ਹੱਸ ਪਈ।
-"ਸਾਡੇ ਘਰ ਇੱਕ ਮਾਂਹਪੁਰਖ ਆਏ ਸੀ...!"
-"ਜੇ ਮਾਂਹਪੁਰਖ ਆਏ ਸੀ ਤਾਂ ਛੋਲੇ-ਪੁਰਖ ਵੀ ਲੈ ਆਉਣੇ ਸੀ..!"
-"ਬਾਈ ਤੂੰ ਗੱਲ ਤਾਂ ਸੁਣ...! ਤੇਰੇ ਫ਼ਾਇਦੇ ਦੀ ਗੱਲ ਐ...!"
-"ਫੇਰ ਮਾਂਹਪੁਰਖ ਕਹਿਣਾ ਬੰਦ ਕਰ..! ਮਹਾਂਪੁਰਖ ਆਖ..!"
-"ਵੇ ਜ਼ੁਬਾਨ ਨੀ ਉਲਟਦੀ ਖਸਮਾਂ ਨੂੰ ਖਾਣੀ...!"
-"ਆਹੋ...! ਜ਼ੁਬਾਨ ਕਿੱਥੋਂ ਉਲਟਣੀ ਐਂ...? ਕੱਲ੍ਹ ਦੀ ਤਾਂ ਤੂੰ ਜੁਆਕੜੀ ਐਂ...!"
-"ਚੰਗਾ...! ਮੈਂ ਨੀ ਹੁਣ ਦੱਸਦੀ..! ਭਾਬੋ, ਮੈਨੂੰ ਰੋਟੀ ਪਾ, ਮੈਂ ਤਾਂ ਖਾ ਕੇ ਸੌਂਵਾਂ...!"
-"ਤੂੰ ਬੀਬੀ ਦੀ ਗੱਲ ਤਾਂ ਸੁਣ'ਲਾ..! ਕਮਲ਼ ਜਿਆ ਕਿਉਂ ਮਿੱਧੀ ਜਾਨੈਂ...? ਧੀ ਧਿਆਣੀ ਕਿੱਡੀ ਦੂਰੋਂ ਚੱਲ ਕੇ ਆਈ ਐ..!" ਜਮੀਤ ਕੌਰ ਨੇ ਵੀ ਨਿਹੋਰੇ ਜਿਹੇ ਨਾਲ਼ ਕਿਹਾ।
-"ਲਿਆ ਮੈਨੂੰ ਇੱਕ ਖਾਲੀ ਗਿਲਾਸ ਤੇ ਪਾਣੀ ਦੇਹ..! ਬੀਬੀ ਰਾਣੀ ਦੀ ਗੱਲ ਮੈਂ ਚੱਜ ਨਾਲ਼ ਈ ਸੁਣ ਲਊਂਗਾ...!"
-"ਲੈ...! ਬਹਾਨੇ ਨਾਲ਼ ਪੀਣਾ ਤਾਂ ਮੂਤ ਐ...!"
-"ਓਏ ਇਹ ਤਾਂ ਤੇਰ੍ਹਵਾਂ ਰਤਨ ਐਂ...! ਇਹਨੂੰ ਮੂਤ ਨਾ ਆਖ..!"
ਜਮੀਤ ਕੌਰ ਨੇ ਪਾਣੀ ਅਤੇ ਖਾਲੀ ਗਿਲਾਸ ਕੰਧੋਲ਼ੀ 'ਤੇ ਰੱਖ ਦਿੱਤਾ।
-"ਬੇਅਦਬੀ ਨੀ ਕਰੀਦੀ ਤੇਰ੍ਹਵੇਂ ਰਤਨ ਦੀ...! ਅਦਬ ਨਾਲ਼ ਬੋਲੀਦੈ..!" ਆਖਦੇ ਕੈਲੇ ਨੇ ਡੱਬ ਵਿਚੋਂ ਅਧੀਆ ਕੱਢ ਕੇ ਰਹਿੰਦੀ ਦਾਰੂ ਗਿਲਾਸ ਵਿਚ ਉਲ਼ੱਦ ਲਈ।
-"ਤੇਰ੍ਹਵਾਂ ਰਤਨ ਤਾਂ ਥੋਡੇ ਪੀਣ ਆਲ਼ਿਆਂ ਆਸਤੇ ਹੋਊਗਾ, ਬਾਈ..! ਘਰਦਿਆਂ ਆਸਤੇ ਤਾਂ ਮੂਤ ਤੇ ਤਬਾਹੀ ਐ...!"
-"ਤੂੰ ਕੋਈ ਗੱਲ ਕਰਨ ਨੂੰ ਕਹਿੰਦੀ ਸੀ ਮੇਰੇ ਨਾਲ਼..!" ਕੈਲੇ ਨੇ ਭਰਿਆ ਗਿਲਾਸ ਪੀਤਾ ਨਹੀਂ, ਇੱਕ ਤਰ੍ਹਾਂ ਨਾਲ਼ ਹਲ਼ਕ 'ਚ ਡੋਲ੍ਹਿਆ ਸੀ।
-"ਦਾਲ਼ ਦੇਹ ਭੋਰਾ...!" ਉਸ ਨੇ ਘਸਮੈਲ਼ਾ ਜਿਹਾ ਮੂੰਹ ਬਣਾਉਂਦੇ ਨੇ ਕਿਹਾ। ਕੌੜੀ ਦਾਰੂ ਨੇ ਉਸ ਅੰਦਰ ਅੱਗ ਮਚਾ ਦਿੱਤੀ ਸੀ।
ਜਮੀਤ ਕੌਰ ਨੇ ਸਬਜ਼ੀ ਪਾ ਕੇ ਕੰਧੋਲ਼ੀ 'ਤੇ ਰੱਖ ਦਿੱਤੀ।
-"ਹਾਂ...! ਹੁਣ ਦੱਸ...?" ਉਹ ਬਲ਼ਦ ਵਾਂਗ ਉਗਾਲ਼ਾ ਜਿਹਾ ਕਰਦਾ ਪੁੱਛ ਰਿਹਾ ਸੀ। ਉਸ ਦੀ 'ਟੁੱਚ-ਟੁੱਚ' ਦੂਰ ਤੱਕ ਸੁਣਦੀ ਸੀ।
-"ਸਾਡੇ ਇੱਕ ਸੰਤ ਬਾਬਾ ਜੀ ਆਏ ਸੀ...!" ਉਹ 'ਮਾਂਹਪੁਰਖ' ਕਹਿਣ ਤੋਂ ਗੁਰੇਜ਼ ਕਰ ਗਈ।
-"ਸੱਤ ਬਚਨ..!"
-"ਬਾਈ ਟਿੱਚਰ ਨੀ, ਧਿਆਨ ਨਾਲ਼ ਸੁਣ...!"
-"ਸੁਣਾ...!"
-"ਓਸ ਨੇ ਸਾਡੇ ਪੈਸੇ ਦੁੱਗਣੇ ਕਰ ਦਿੱਤੇ...! ਸਾਡੇ ਕੋਲ਼ੇ ਤਾਂ ਸੀ ਈ ਲੱਖ ਕੁ ਰੁਪਈਆ, ਜੇ ਬਹੁਤੇ ਹੁੰਦੇ, ਅਸੀਂ ਕੀਹਦੇ ਲੈਣ ਦੇ ਸੀ..? ਹੁਣ ਨੂੰ ਟਰੱਕ ਪਾ ਕੇ ਲੱਖਾਂਪਤੀ ਹੋਏ ਬੈਠੇ ਹੁੰਦੇ..!"
-"ਬੀਬੀ ਰਾਣੀਏਂ...! ਜੇ ਇਹਨਾਂ ਬੂਬਨੇ ਸਾਧਾਂ ਕੋਲ਼ ਕੁਛ ਹੋਵੇ, ਇਹ ਆਪ ਧੱਕੇ ਧੋੜੇ ਕਿਉਂ ਖਾਂਦੇ ਫਿਰਨ..? ਇਹ ਤਾਂ ਮੇਰੇ ਸਾਲ਼ੇ ਆਪ ਖਾਖੀ ਨੰਗ ਤੇ ਲੁਟੇਰੇ ਹੁੰਦੇ ਐ..!"
-"ਤੇ ਸਾਡੇ ਲੱਖ ਰੁਪਈਏ ਨੂੰ ਦੁੱਗਣਾ ਕਰਨ ਦੀ ਸੰਤ ਬਾਬਾ ਜੀ ਨੂੰ ਚੱਟੀ ਪਈ ਸੀ...? ਉਹ ਤਾਂ ਲੋਕਾਂ ਦਾ ਭਲਾ ਕਰਨ ਵਾਲ਼ੇ ਰਹਿਮਤੀ ਪੁਰਖ ਐ, ਬਾਈ...!"
-"ਜੇ ਸਾਧ ਲੋਕਾਂ ਨੂੰ ਕਰੋੜਾਂਪਤੀ ਕਰਨ ਆਲ਼ੇ ਹੁੰਦੇ, ਤਾਂ ਖੇਤਾਂ, ਫੈਕਟਰੀਆਂ, ਮਿੱਲ੍ਹਾਂ ਦੀ ਕੀ ਲੋੜ ਸੀ..? ਮੈਨੂੰ ਇੱਕ ਗੱਲ ਯਾਦ ਆ ਗਈ, ਸੁਣਾਵਾਂ...?"
-"............!" ਉੱਤਰ ਵਿਚ ਕੋਈ ਨਾ ਬੋਲਿਆ।
-"ਕਿਸੇ ਜੱਟ ਦੀ ਮੱਝ ਮਰ ਗਈ..! ਜੱਟੀ ਨੇ ਹਾਲ ਦੁਹਾਈ ਪਾਈ ਕਿ ਜਾਹ ਜਾ ਕੇ ਮੱਝ ਲੈ ਕੇ ਆ, ਜੁਆਕਾਂ ਨੂੰ ਦੁੱਧ ਪੀਣ ਵਾਸਤੇ ਨੀ ਮਿਲ਼ਦਾ..! ਜੱਟੀ ਦਾ ਸਤਾਇਆ ਵਿਚਾਰਾ ਜੱਟ ਚਲਿਆ ਗਿਆ...! ਮੰਡੀ ਤੋਂ ਮੱਝ ਤਾਂ ਕੋਈ ਨਾ ਮਿਲ਼ੀ, ਪਰ ਆਉਂਦੇ ਆਉਂਦੇ ਨੂੰ ਪਿੰਡ ਦੀ ਜੂਹ ਕੋਲ਼ ਇੱਕ ਸਾਧ ਮਿਲ਼ ਗਿਆ..! ਘਰਵਾਲ਼ੀ ਦੇ ਛਿੱਤਰਾਂ ਤੋਂ ਡਰਦਾ ਜੱਟ ਸਾਧ ਨੂੰ ਨਾਲ਼ ਲੈ ਆਇਆ ਕਿ ਚਲੋ ਇੱਕ ਅੱਧਾ ਦਿਨ ਸਾਧ ਕਰ ਕੇ ਜੱਟੀ ਦੀਆਂ ਗਾਲ਼ਾਂ ਤੋਂ ਤਾਂ ਛੁਟਕਾਰਾ ਮਿਲੂ..! ਚਲੋ ਜੀ, ਜੱਟ ਦੇ ਘਰ ਸਾਧ ਜੀ ਆਇਆ ਦੇਖ ਕੇ ਲੋਕਾਂ ਨੇ ਤਾਂ ਜੱਟ ਦੇ ਘਰ ਨੂੰ ਵਹੀਰਾਂ ਘੱਤ ਲਈਆਂ..! ਪਿੰਡ 'ਚੋਂ ਕੋਈ ਪ੍ਰਸ਼ਾਦ ਬਣਾ ਕੇ ਲਈ ਆਉਂਦੈ, ਕੋਈ ਦੁੱਧ ਦਾ ਡੋਲੂ ਭਰੀ ਆਉਂਦੈ, ਕੋਈ ਆਟਾ ਚੱਕੀ ਆਉਂਦੈ...! ਜੱਟ ਦੇ ਘਰ ਤਾਂ ਹੋ ਗਈਆਂ ਲਹਿਰਾਂ ਬਹਿਰਾਂ..! ਓਹਨਾਂ ਤੋਂ ਤਾਂ ਦੁੱਧ ਤਾਂ ਕੀ ਸਾਂਭਿਆ ਜਾਣਾ ਸੀ, ਹੋਰ ਰਸਦਾਂ ਨਾ ਸਾਂਭੀਆਂ ਜਾਇਆ ਕਰਨ, ਘਰੇ ਤਾਂ ਹੋ ਗਈਆਂ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ...! ਖ਼ੈਰ, ਸਵਾ ਕੁ ਮਹੀਨੇ ਬਾਅਦ ਸਾਧ ਚਲਿਆ ਗਿਆ...! ਘਰੇ ਫ਼ੇਰ ਓਹੀ ਭੰਗ ਭੁੱਜਣ ਲੱਗ ਪਈ..! ਜੱਟੀ ਨੇ ਫ਼ੇਰ ਜੱਟ ਨੂੰ ਨੂੰਕਰਿਆ, ਕਹਿੰਦੀ ਰੱਬ ਦਿਆ ਬੰਦਿਆ, ਕੁਛ ਕਰ, ਜੁਆਕਾਂ ਨੂੰ ਦੁੱਧ ਚਾਹੀਦੈ...! ..ਤੇ ਜੱਟ ਜੱਟੀ ਨੂੰ ਪੁੱਛਣ ਲੱਗਿਆ, ਹੁਣ ਇਹ ਦੱਸ ਬਈ ਮੈਂ ਮੱਝ ਲੈ ਕੇ ਆਵਾਂ ਕਿ ਕੋਈ ਸਾਧ ਈ ਫ਼ੜ ਲਿਆਮਾਂ...?"
ਸਾਰੇ ਉਚੀ-ਉਚੀ ਹੱਸ ਪਏ।
-"ਓਹੀ ਨੌਂ ਨਿਧਾਂ ਤੇ 'ਠਾਰਾਂ ਸਿਧਾਂ ਮੈਂ ਤੇਰੇ ਘਰੇ ਲਿਆਉਣ ਨੂੰ ਫਿਰਦੀ ਐਂ, ਬਾਈ..! ਮੈਂ ਤੇਰੀ ਕੋਈ ਵੈਰਨ ਥੋੜ੍ਹੋ ਆਂ...? ਮੈਂ ਤਾਂ ਬਾਈ ਦੇ ਘਰ ਨੂੰ ਹੱਸਦਾ ਵੱਸਦਾ ਤੇ ਭਰਿਆ ਭਕੁੰਨਿਆਂ ਦੇਖਣਾ ਚਾਹੁੰਦੀ ਆਂ..! ਮੈਂ ਤਾਂ ਆਹੀ ਚਾਹੁੰਨੀ ਐਂ ਬਈ ਮੇਰਾ ਬਾਈ ਮੈਨੂੰ ਲੋਕਾਂ ਤੋਂ ਗਿੱਠ ਉਚਾ ਦਿਸੇ..!"
-"ਤੇਰਾ ਸਾਧ ਕਰਦਾ ਕੀ ਐ...? ਕਿਹੜੀ ਜੁਗਤੀ ਸਿੱਧ ਕਰਦੈ...?"
-"ਸਾਡੇ ਕੋਲ਼ੇ ਲੱਖ ਰੁਪਈਆ ਸੀ..!" ਸੁੱਖੀ ਕੈਲੇ ਦੇ ਨੇੜੇ ਹੋ ਕੇ ਬੜੀ ਧੀਮੀ ਅਵਾਜ਼ 'ਚ ਬੋਲੀ, "ਸੰਤ ਬਾਬਾ ਜੀ ਨੇ ਲੱਖ ਤੋਂ ਦੋ ਲੱਖ ਬਣਾ ਕੇ ਸਾਡੇ ਹੱਥ 'ਤੇ ਧਰ ਦਿੱਤਾ..!"
-"ਤੇ ਥੋਤੋਂ ਕੀ ਲਿਆ...?"
-"ਐਮੇ ਬਾਧੂ ਝੂਠ ਬੋਲਾਂ, ਸਾਥੋਂ ਓਹਨੇ ਕੀ ਲੈਣਾ ਸੀ...? ਸਾਥੋਂ ਲਿਆ ਸਿਰਫ ਆਉਣ ਜਾਣ ਦਾ ਕਿਰਾਇਆ-ਭਾੜ੍ਹਾ..!"
-"ਤੇ ਸਾਧ ਨੂੰ ਕੀ ਫ਼ੈਦਾ ਹੋਇਆ...?"
-"ਓਹ ਰੱਬਾ ਮੇਰਿਆ..! ਬਾਬਾ ਜੀ ਤਾਂ ਲੋਕਾਂ ਦਾ ਭਲਾ ਈ ਸੋਚਦੇ ਐ, ਬਾਈ ਮੇਰਿਆ..! ਓਹਨਾਂ ਨੂੰ ਕੀ ਲਾਲਚ..? ਓਹਨਾ ਦੇ ਕਿਹੜਾ ਪੱਪੂ ਹੋਰੀਂ ਰੋਂਦੇ ਐ..?"
-"ਨਹੀਂ, ਅਸੀਂ ਨੀ ਮੰਗਵਾਉਣਾ ਕੋਈ ਸਾਧ..! ਤੂੰ ਕਿਸੇ ਹੋਰ ਦਾ ਈ ਪਾਰ-ਉਤਾਰਾ ਕਰ..! ਸਾਨੂੰ ਬਖ਼ਸ਼..! ਸਾਨੂੰ ਤਾਂ ਦਸਾਂ ਨਹੁੰਆਂ ਦੀ ਕਿਰਤ ਈ ਬਹੁਤ ਐ..! ਦਇਆ ਐ ਬਾਬੇ ਨਾਨਕ ਜੀ ਦੀ..!"
-"ਚੱਲ ਛੱਡ ਬਾਈ..! ਮਾੜੇ ਕਰਮ ਕਿਸੇ ਸਾਧ ਸੰਤ ਕੋਲ਼ ਵੀ ਨੀ ਜਾਣ ਦਿੰਦੇ...!"
-"ਤੂੰ ਹੁਣ ਇੱਕ ਈ ਲੱਲੀ ਲਾਈ ਐ, ਸਾਧ ਆਲ਼ੀ, ਹੁਣ ਬੱਸ ਵੀ ਕਰ..! ਕਿ ਤੇਰੇ ਚਰਨਾਂ 'ਚ ਹੁਣ ਡੰਡੌਤ ਬੰਦਨਾਂ ਕਰਾਂ..?"
-"ਹੁਣ ਚੁੱਪ ਕਰ ਸੁੱਖੀ..! ਇਹਨੂੰ ਮੈਂ ਮਨਾਊਂਗੀ...!"
-"ਚੰਗਾ, ਮੈਂ ਚੁੱਪ ਐਂ..! ਸੱਚ ਆਹ ਕੜਬਚੱਬਾਂ ਦੇ ਕੀ ਰੌਲ਼ਾ ਪੈ ਗਿਆ ਸੀ..?" ਸੁੱਖੀ ਨੇ ਗੱਲ ਬਦਲੀ।
-"ਓਏ ਕੁਛ ਨੀ...!"

-"ਤਾਂ ਵੀ...? ਕੋਈ ਗੱਲ ਤਾਂ ਹੋਊਗੀ..? ਪਿੰਡ 'ਚ ਤਾਂ ਥੂ-ਥੂ ਹੋਈ ਪਈ ਐ...!"
-"ਤੈਨੂੰ ਕੀਹਨੇ ਦੱਸ'ਤਾ...?"
-"ਕਿਸੇ ਨੇ ਦੱਸਿਆ ਹੋਵੇ...! ਸੰਤੀ ਭੂਆ ਨੇ ਦੱਸਿਐ...!"
-"ਸੰਤੀ ਭੂਆ ਓਦੂੰ ਲਾਹੌਰ ਦਾ ਰੇਡੀਓ ਟੇਸ਼ਣ ਬਣੀ ਰਹਿੰਦੀ ਐ, ਰੱਬ-ਰੱਬ ਨੀ ਕੀਤਾ ਜਾਂਦਾ..!"
-"ਉਹਨਾਂ ਦੀ ਕੁੜੀ ਦਾ ਰੌਲ਼ਾ ਸੀ, ਸੁੱਖੀ..!"
-"ਕਿਹੜੀ ਕੁੜੀ ਦਾ...?"
-"ਜਿਹੜੀ ਕਾਲਜ 'ਚ ਪੜ੍ਹਦੀ ਸੀ!"
-"ਉਹ ਬੱਗੇ ਜੇ ਮੂੰਹ ਆਲ਼ੀ...?"
-"ਆਹੋ, ਓਹੀ...!"
-"ਕੀ ਨਾਂ ਸੀ ਭਲਾ ਜਿਆ ਓਹਦਾ...?"
-"ਪੱਪਨੀ....!"
-"ਆਹੋ, ਪੱਪਨੀ..!"
-"ਓਏ ਉਹ ਵੀ ਅੱਗ ਲੱਗੜੀ ਬਾਹਲ਼ੇ ਤੱਤੇ ਪੈਰਾਂ ਆਲ਼ੀ ਸੀ, ਅੱਗ ਤੋਂ ਦੀ ਲਿਟਦੀ ਸੀ...!"
-"ਗੱਲ ਹੋਈ ਕੀ ਸੀ...?"
-"ਗੱਲ ਕੀ ਹੋਣੀ ਸੀ...? ਜਦੋਂ ਪੁੱਠੀ ਭਮਾਲ਼ੀ ਆਉਂਦੀ ਐ, ਡਮਾਕ ਫ਼ਿਰ ਜਾਂਦੈ...! ਮਾੜੇ ਕੰਮਾਂ ਦੇ ਮਾੜੇ ਨਤੀਜੇ..! ਇਹਦੇ ਨਾਲ਼ ਮੁੰਡਾ ਪੜ੍ਹਦਾ ਸੀ ਕਾਲਜ, ਕਿਸੇ ਬਾਹਰਲੇ ਪਿੰਡ ਦਾ..! ਪੜ੍ਹਦਾ-ਪੜ੍ਹਦਾ ਉਹ ਮੁੰਡਾ ਚਲਿਆ ਗਿਆ, ਬਾਹਰ..! ਬਾਹਰੋਂ ਵੀ ਉਹਦੀਆਂ ਚਿੱਠੀਆਂ ਆਉਂਦੀਆਂ ਰਹੀਆਂ..!"
-"ਅੱਛਾ...!"
-"ਇੱਕ ਚਿੱਠੀ ਲੱਗ'ਗੀ ਪੱਪਨੀ ਦੇ ਪਿਉ ਚਰਨ ਸਿਉਂ ਦੇ ਦੇ ਹੱਥ..! ਚਰਨ ਸਿਉਂ ਤੈਨੂੰ ਪਤੈ ਬਈ ਅੱਗੇ ਭੰਬੂਕੈ..! ...ਤੇ ਬੱਸ, ਉਹ ਭੂਸਰ ਗਿਆ....! ਇਸ ਗੱਲ ਤੋਂ ਘਾਣੀ ਵਿਗੜ'ਗੀ..!"
-"ਲੈ ਦੱਸ...? ਵੇ ਇਹਨਾਂ ਦੀ ਪੱਪਨੀ ਤਾਂ ਪਹਿਲਾਂ ਹੀ 'ਟੱਪਣੀ' ਸੀ, ਅੱਠੇ ਪਹਿਰ ਟਪੂੰ-ਟਪੂੰ ਕਰਦੀ ਰਹਿੰਦੀ ਸੀ, ਕਿਤੇ ਪੈਰ ਨੀ ਸੀ ਲਾਉਂਦੀ, ਸਭ ਨੂੰ ਪਤਾ ਸੀ ਕਿ ਕੋਈ ਨਾ ਕੋਈ ਚੰਦ ਚਾਹੜੂਗੀ..! ਲੈ, ਲਾਆ'ਤੇ ਰੰਗ...!"
.....ਅਸਲ ਵਿਚ ਪੱਪਨੀ ਡੀ. ਐੱਮ. ਕਾਲਿਜ ਮੋਗਾ ਦੀ ਵਿਦਿਆਰਥਣ ਸੀ। ਗੁਆਂਢੀ ਪਿੰਡ ਦੇ ਹਾਈ ਸਕਲੂ ਤੋਂ ਹੀ ਉਹ ਆਪਣੇ ਹਮ-ਜਮਾਤੀ ਰਮਣੀਕ ਨੂੰ ਬਹੁਤ ਚਾਹੁੰਦੀ ਸੀ। ਮੋਟੀਆਂ-ਮੋਟੀਆਂ ਅੱਖਾਂ ਵਾਲ਼ਾ ਰਮਣੀਕ ਗੋਰਾ ਨਿਸ਼ੋਹ, ਸਾਊ ਅਤੇ ਰਲ਼ਾਉਟਾ ਜਿਹਾ ਮੁੰਡਾ ਸੀ। ਪੱਪਨੀ ਰਮਣੀਕ 'ਤੇ ਜਾਨ ਵਾਰਦੀ ਸੀ, ਉਸ ਦੇ ਸਾਹ ਵਿਚ ਸਾਹ ਲੈਂਦੀ ਅਤੇ ਕਦੇ ਉਸ ਦਾ ਮੁੜ੍ਹਕਾ ਨਹੀਂ ਸਹਾਰਦੀ ਸੀ। ਰਮਣੀਕ ਵੀ ਪੱਪਨੀ 'ਤੇ ਲਹੂ ਡੋਲ੍ਹਦਾ ਸੀ। ਰਮਣੀਕ ਪੱਪਨੀ ਨੂੰ ਇਸ ਲਈ ਵੀ ਜ਼ਿਆਦਾ ਚੰਗਾ ਲੱਗਦਾ ਸੀ, ਕਿਉਂਕਿ ਉਹ ਹੋਰ ਲੰਡਰ ਅਤੇ 'ਗੁੰਡੇ' ਜਿਹੇ ਮੁੰਡਿਆਂ ਵਾਂਗ ਕੁੜੀਆਂ ਦੇ ਝੱਗੇ ਨਹੀਂ ਖਿੱਚਦਾ ਸੀ। ਉਹਨਾਂ ਵਾਂਗ ਚੂੰਢੀਆਂ ਨਹੀਂ ਵੱਢਦਾ ਸੀ। ਰਮਣੀਕ ਨੂੰ ਪੱਪਨੀ ਦਾ ਤਿਰਛਾ ਤੱਕ ਕੇ ਝੁਣਝੁਣੀ ਜਿਹੀ ਲੈਣੀ ਅਤੇ ਫ਼ਿਰ ਮੁਸਕੁਰਾਉਣਾ ਬਹੁਤ ਪਸੰਦ ਸੀ।
-"ਤੇਰੀ ਤਿਰਛੀ ਤੱਕਣੀ ਕਦੇ ਕਤਲ ਕਰਵਾਊ..!" ਰਮਣੀਕ ਨੇ ਆਖਿਆ ਸੀ।
-"ਕਤਲ ਨਹੀਂ, ਇਹ ਮੁਸਕੁਰਾਹਟ ਕਿਸੇ ਨੂੰ ਜ਼ਿੰਦਗੀ ਵੀ ਦਿੰਦੀ ਐ, ਇਹ ਮੈਨੂੰ ਪਤੈ...!" ਉਸ ਨੇ ਰਮਣੀਕ ਦੀ ਹੱਕ ਵਿਚ ਉਂਗਲ਼ ਖੋਭ ਕੇ ਵਿਅੰਗਮਈ ਕਿਹਾ।
ਰਮਣੀਕ ਨੇ ਪੱਪਨੀ ਨੂੰ ਗਲਵਕੜੀ ਪਾ ਲਈ।
-"ਆਹ ਸਾਰਾ ਕਾਲਜ ਮੇਰਾ ਵੈਰੀ ਤੇਰੇ ਕਰ ਕੇ ਈ ਬਣਿਐਂ ਕਿ ਐਨੀ ਨਖ਼ਰੇ ਵਾਲ਼ੀ ਪੱਟੀ ਫ਼ਿਰਦੈ..!"
-"ਬਣਿਆਂ ਰਹੇ...! ਖਾਵੇ ਖਸਮਾਂ ਨੂੰ..! ਪਵੇ ਢੱਠੇ ਖੂਹ 'ਚ..! ਪਰ ਮੈਂ ਤਾਂ ਤੇਰੀ ਬਣ ਕੇ ਰਹਿੰਨੀ ਐਂ ਨ੍ਹਾਂ..? ਕਿਸੇ ਹੋਰ ਦੇ ਤਾਂ ਮੈਂ ਜੁੱਤੀ ਨੀ ਮਾਰਦੀ...!"
-"ਹਾਏ ਰੱਬਾ...! ਤੇਰੀ ਗਾਲ੍ਹਾਂ ਕੱਢਣ ਦੀ ਆਦਤ ਨੀ ਜਾਣੀ..!" ਉਸ ਨੇ ਗਲਵਕੜੀ ਨੂੰ ਫ਼ਿਰ ਕਸ ਲਿਆ।
ਉਹਨਾਂ ਦੇ ਦਿਨ ਤੀਆਂ ਵਾਂਗ ਲੰਘ ਰਹੇ ਸਨ।
ਇੱਕ-ਦੂਜੇ ਦੀ ਮਸਤੀ ਦੋਨਾਂ ਦੀ ਹੋਸ਼ ਭੁਲਾਈ ਫ਼ਿਰਦੀ ਸੀ।
ਪ੍ਰੇਮ-ਭਗਤੀ ਵਿਚ ਉਹਨਾਂ ਨੂੰ ਜੱਗ ਜਹਾਨ ਦੀ ਸੁਰਤ ਨਹੀਂ ਸੀ।
ਪਰ ਉਹਨਾਂ ਦੀ ਪ੍ਰੇਮ-ਭਗਤੀ 'ਚ ਵਿਘਨ ਤਾਂ ਓਦੋਂ ਪਿਆ, ਜਦ ਇੱਕ ਦਿਨ ਰਮਣੀਕ ਨੇ ਇੱਕ ਅਜੀਬ ਹੀ ਖ਼ਬਰ ਸੁਣਾਈ।
-"ਘਰ ਦੇ ਮੈਨੂੰ ਬਾਹਰ ਭੇਜਣ ਨੂੰ ਫ਼ਿਰਦੇ ਐ..!" ਰਮਣੀਕ ਦੀ ਗੱਲ ਸੁਣ ਕੇ ਪੱਪਨੀ ਡਿੱਗਣ ਵਾਲ਼ੀ ਹੋ ਗਈ। ਜਿਵੇਂ ਕਿਸੇ ਸ਼ਾਂਤ ਸਮੁੰਦਰ ਵਿਚ ਭਾਰਾ ਪੱਥਰ ਡਿੱਗਿਆ ਸੀ। ਜਿਸ ਨੇ ਸਾਰੇ ਸਾਗਰ ਦੀ ਸ਼ਾਂਤੀ ਭੰਗ ਕਰ ਮਾਰੀ ਸੀ।
-"ਕਿਉਂ...?" ਪੱਪਨੀ ਦੇ ਮੱਥੇ 'ਤੇ ਕੱਚੀ ਤਰੇਲ਼ੀ ਆ ਗਈ।
-"ਬੱਸ 'ਕੱਲਾ-'ਕੱਲਾ ਪੁੱਤ ਚੰਗਾ ਨੀ ਲੱਗਦਾ ਘਰਦਿਆਂ ਨੂੰ..!"
-"ਕਿੱਥੇ...?"
-"ਜਰਮਨੀ...!"
-"ਮੇਰਾ ਕੀ ਬਣੂੰ...? ਮੈਨੂੰ ਨੀ ਪਤਾ, ਮੇਰਾ ਨੀ ਜੀਅ ਲੱਗਣਾ..!"
-"..........।" ਦੁਖੀ ਅਤੇ ਓਦਰਿਆ ਰਮਣੀਕ ਚੁੱਪ ਵੱਟ ਗਿਆ ਅਤੇ ਪੱਪਨੀ ਆਪਣਾ ਹੱਥ ਛੁਡਾ ਕੇ ਦੌੜ ਗਈ। ਉਸ ਦਾ ਮੱਲੋਜੋਰੀ ਰੋਣ ਨਿਕਲ਼ ਗਿਆ ਸੀ। ਰਮਣੀਕ ਬਿਨਾ ਜਿਉਣਾ ਤਾਂ ਕੀ, ਉਸ ਨੂੰ ਸਾਹ ਲੈਣਾ ਵੀ ਪ੍ਰਵਾਨ ਨਹੀਂ ਸੀ। ਪਰ ਰਮਣੀਕ ਤਾਂ ਅੱਖਾਂ ਫ਼ੇਰ, ਬਾਹਰ ਨੂੰ ਉਡਾਰੀ ਮਾਰਨ ਲਈ ਤਿਆਰ ਬੈਠਾ ਸੀ। ਪੱਪਨੀ ਨੂੰ ਹੀ ਪਤਾ ਸੀ ਕਿ ਉਸ ਦਾ ਇੱਕ-ਇੱਕ ਸਾਹ ਰਮਣੀਕ ਦੀ ਯਾਦ ਨੂੰ ਅਰਪਨ ਹੁੰਦਾ ਸੀ। ਦਿਲ ਦੀ ਹਰ ਧੜਕਣ ਰਮਣੀਕ ਦੇ ਨਾਂ ਬੋਲਦੀ ਸੀ। ਪਰ ਰਮਣੀਕ ਤਾਂ ਬਿਗਾਨਾ ਬਣ, ਕੂਚ ਕਰਨ ਦੀਆਂ ਤਿਆਰੀਆਂ ਵਿੱਢੀ ਬੈਠਾ ਸੀ। ਉਸ ਦਾ ਧਾਹ ਮਾਰਨ ਨੂੰ ਜੀਅ ਕੀਤਾ, ਪਰ ਆਪਣੇ ਹਿਰਦੇ ਦੀ ਭੁੱਬ ਉਹ ਆਪਣੀ ਛਾਤੀ ਵਿਚ ਹੀ ਦਫ਼ਨ ਕਰ ਗਈ। ਜਿਹੜੀ ਦੁਨੀਆਂ ਉਸ ਨੂੰ ਰਮਣੀਕ ਦੀ ਹੋਂਦ ਨਾਲ਼ ਸੁਹਾਣੀ ਅਤੇ ਰੰਗਲੀ ਲੱਗਦੀ ਸੀ, ਅੱਜ ਓਹੀ ਦੁਨੀਆਂ ਪੱਪਨੀ ਨੂੰ ਉੱਜੜੀ-ਉੱਜੜੀ, ਖੰਡਰ ਅਤੇ ਬੀਆਬਾਨ ਜਾਪ ਰਹੀ ਸੀ।
-"ਮੇਰੇ ਬਾਹਰ ਜਾਣ ਨਾਲ਼ ਆਪਣੀ ਮੁਹੱਬਤ ਰੁਕ ਤਾਂ ਨੀ ਜਾਣੀ...?" ਉਹ ਉਸ ਦੇ ਪਿੱਛੇ ਜਾ ਕੇ ਖੜ੍ਹ ਗਿਆ।
-"ਰਮਣੀਕ..!"
-"ਬੋਲ...?"
-"ਜੇ ਮੈਨੂੰ ਇੱਕ ਰੱਤੀ ਭਰ ਵੀ ਮੁਹੱਬਤ ਕੀਤੀ ਐ ਤਾਂ ਅੱਜ ਮੈਨੂੰ 'ਕੱਲੀ ਛੱਡ ਦੇ..!"
-"ਉਠ..! ਕਮਲ਼ ਨੀ ਮਾਰੀਦਾ ਹੁੰਦਾ..!" ਉਸ ਨੇ ਬਾਹੋਂ ਫ਼ੜ ਕੇ ਪੱਪਨੀ ਨੂੰ ਉਠਾਉਣਾ ਚਾਹਿਆ, ਪਰ ਉਹ ਰਿਹਾੜੀ ਜੁਆਕ ਵਾਂਗੂੰ ਹੋਰ ਛਾਪਲ਼ ਗਈ ਅਤੇ ਉਸ ਦਾ ਉਚੀ-ਉਚੀ ਰੋਣ ਨਿਕਲ਼ ਗਿਆ। ਕਾਲਜ ਦੀ ਰੁਮਕਦੀ ਹਵਾ ਪੱਪਨੀ ਨੂੰ ਅੱਜ ਵੈਣ ਪਾਉਂਦੀ ਲੱਗ ਰਹੀ ਸੀ। ਉਸ ਦੇ ਹੁਸੀਨ ਚਿਹਰੇ 'ਤੇ ਉਦਾਸੀ ਅਤੇ ਨਿਰਾਸ਼ਤਾ ਦੀ ਸਿੱਕਰੀ ਚੜ੍ਹ ਗਈ ਸੀ।
-"ਮੁੱਲਾਂ ਦੀ ਦੌੜ ਮਸੀਤਾਂ ਤਾਂਈਂ...! ਮੈਨੂੰ ਪਤਾ ਸੀ ਤੂੰ ਪੱਪਨੀ ਕੋਲ਼ੇ ਈ ਹੋਵੇਂਗਾ..!" ਇੱਕ ਪਾਸਿਓਂ ਤਾਰ ਬੋਲਿਆ। ਉਹ ਕਾਲਜ ਦੀ ਪਾਰਕ ਦੇ ਇੱਕ ਖੂੰਜੇ ਮੀਲ ਪੱਥਰ ਵਾਂਗ ਗੱਡਿਆ ਖੜ੍ਹਾ ਮੁਸਕਰਾਈ ਜਾ ਰਿਹਾ ਸੀ।
ਤਾਰ ਰਮਣੀਕ ਦਾ ਜਿਗਰੀ ਯਾਰ ਸੀ।
-"ਤੂੰ ਚੱਲ, ਮੈਂ ਆਉਨੈਂ...!" ਰਮਣੀਕ ਨੇ ਬੇਰੁੱਖੀ ਜਿਹੀ ਨਾਲ਼ ਉੱਤਰ ਦਿੱਤਾ।
-"ਰੂਹ ਨਾਲ਼ ਗੱਲ ਕਰ, ਰੂਹ ਨਾਲ਼..! ਫ਼ਾਹਾ ਨਾ ਵੱਢ..! ਡਿੱਗੀ ਖੋਤੇ ਤੋਂ, ਤੇ ਗੁੱਸਾ ਵਿਚਾਰੇ ਘੁਮਿਆਰ 'ਤੇ..? ਜੰਗ ਕਿਸੇ ਗੱਲੋਂ ਥੋਡੀ ਹੋਈ ਹੋਣੀ ਐਂ, ਤੇ ਰੰਘੜਊ ਮੇਰੇ 'ਤੇ...? ਗਰੀਬ ਮਾਰ ਨਾ ਕਰਿਆ ਕਰੋ...!" ਹਮੇਸ਼ਾ ਦੀ ਤਰ੍ਹਾਂ ਤਾਰ ਬੇਪ੍ਰਵਾਹਾਂ ਵਾਂਗ ਬੋਲਿਆ।
-"ਅਸੀਂ ਕੋਈ ਕੰਮ ਦੀ ਗੱਲ ਕਰਦੇ ਐਂ...!"
-"ਕੋਈ ਥਰਮਲ ਪਲਾਂਟ ਚਲਾਉਣੈਂ...?"

ਰੋਂਦੀ-ਰੋਂਦੀ ਪੱਪਨੀ ਹੱਸ ਪਈ।
-"ਮੈਂ ਚੱਲਦੈਂ ਭਲਵਾਨ ਦੇ ਢਾਬੇ ਨੂੰ..! ਤੂੰ ਥਰਮਲ ਪਲਾਂਟ ਦਾ ਐਗਰੀਮੈਂਟ ਕਰ ਕੇ ਆਜੀਂ..!" ਆਦਤ ਅਨੁਸਾਰ ਵਿਅੰਗ ਦਾ ਤੀਰ ਮਾਰ ਕੇ ਤਾਰ ਤੁਰ ਗਿਆ। ਪੱਪਨੀ ਨੂੰ ਤਾਰ ਹਮੇਸ਼ਾ ਆਪਣੇ ਸਕੇ ਭਰਾ ਵਰਗਾ ਲੱਗਿਆ ਸੀ। ਜਿੱਥੇ ਵੀ ਲੋੜ ਪਈ ਸੀ, ਤਾਰ ਉਹਨਾਂ ਦੇ ਓਥੇ ਹੀ ਕੰਮ ਆਇਆ ਸੀ।
-"ਉਠ ਨ੍ਹਾਂ...! ਉਠ ਕੇ ਗੱਲ ਕਰ..!" ਉਸ ਨੇ ਮੁੜ ਪੱਪਨੀ ਨੂੰ ਉਠਾਉਣਾ ਚਾਹਿਆ।
-"ਤੁਸੀਂ ਜਾਓ...!" ਤੇ ਉਹ ਉਠ ਕੇ ਤੁਰ ਗਈ। ਜਿਵੇਂ ਰਮਣੀਕ ਦੀ ਰੂਹ ਤੁਰ ਗਈ ਸੀ। ਉਸ ਅੰਦਰ ਪਾੜ ਜਿਹਾ ਪਿਆ। ਆਤਮਾ ਜਿਵੇਂ ਦੋਫ਼ਾੜ ਹੋ ਗਈ ਸੀ। ਉਦਾਸ ਪੱਪਨੀ ਉਸ ਤੋਂ ਦੇਖੀ ਨਹੀਂ ਜਾ ਰਹੀ ਸੀ।
ਉਸ ਦੇ ਦੇਖਦੇ-ਦੇਖਦੇ ਪੱਪਨੀ ਛੋਟੇ ਦਰਵਾਜੇ ਰਾਹੀਂ ਬਾਹਰ ਨਿਕਲ਼ ਗਈ। ਜਿਵੇਂ ਹਵਾ ਦਾ ਝੌਂਕਾ ਲੰਘਿਆ ਸੀ।
ਹਰਾਸਿਆ ਜਿਹਾ ਰਮਣੀਕ ਭਲਵਾਨ ਦੇ ਢਾਬੇ 'ਤੇ ਆ ਗਿਆ।
ਤਾਰ ਉਸ ਦੀ ਉਡੀਕ ਵਿਚ ਹੀ ਬੈਠਾ ਸੀ।
-"ਅੱਜ ਕੱਲ੍ਹ ਵੱਡੇ ਵੱਡੇ ਐਗਰੀਮੈਂਟ ਕਰਨ ਲੱਗ ਪਏ, ਸੁੱਖ ਐ...?"
-"ਕਾਹਦੀ ਸੁੱਖ ਐ ਯਾਰ...! ਗਰੀਬ ਦੀ ਝੁੱਗੀ 'ਚ ਵੜ ਗਿਆ ਸੀ ਹਾਥੀ, ਤੇ ਉਹਦਾ ਸਾਰਾ ਛਿੱਛ-ਪੱਤ ਉਗੀਸ ਕੇ ਲੈ ਗਿਆ ਸੀ, ਉਹ ਗੱਲ ਮੇਰੇ ਨਾਲ਼ ਹੋਈ ਪਈ ਐ...!" ਰਮਣੀਕ ਨੇ ਡਾਂਗ ਜਿੱਡਾ ਹਾਉਕਾ ਲਿਆ।
ਤਾਰ ਉਚੀ-ਉਚੀ ਹੱਸ ਪਿਆ।
-"ਜਦੋਂ ਉਖਲੀ 'ਚ ਸਿਰ ਦੇ ਦੇਈਏ, ਤਾਂ ਸੱਟਾਂ ਦੀ ਪ੍ਰਵਾਹ ਨਾ ਕਰੀਏ, ਬਾਈ...! ਫ਼ੇਰ ਦਿਲ ਕੱਢ ਕੇ, ਸ਼ੇਰ ਬਣ ਕੇ ਖਾਈਏ..!"
-"ਯਾਰ ਤਾਰ, ਤੈਨੂੰ ਮਜ਼ਾਕ ਸੁਝਦੇ ਐ..? ਮੈਂ ਗੱਡੀ ਥੱਲੇ ਸਿਰ ਦੇਣ ਆਲ਼ਾ ਹੋਇਆ ਪਿਐਂ...!" ਰਮਣੀਕ ਨੇ ਰੋਣਹਾਕਾ ਹੋ ਕੇ ਕਿਹਾ।
-"ਫ਼ੇਰ ਸਿਰ 'ਤੇ ਸਿਹਰੇ ਬੱਝ ਜਾਣਗੇ...? ਗੱਡੀ ਥੱਲੇ ਸਿਰ ਤਾਂ ਜਦੋਂ ਮਰਜੀ ਐ ਦੇ ਦੇਈਂ, ਗੱਲ ਤਾਂ ਜਿਉਣਾ ਔਖੈ, ਮਰਨ ਦਾ ਕੀ ਐ...? ਮਰਨ ਦੇ ਤਾਂ ਵੀਹ ਢਾਣਸ ਹੋ ਜਾਂਦੇ ਐ..!"
-"ਤਾਰ...!"
-"ਬੋਲ ਬਾਈ....?"
-"ਦਸ ਕੁ ਰੁਪਈਏ ਹੈਗੇ ਐ...?"
-"ਲੈ ਵੀਹ ਚੱਕ...! ਹੋਰ ਹੁਕਮ...?" ਤਾਰ ਨੇ ਗੀਝੇ 'ਚੋਂ ਵੀਹ ਦਾ ਨੋਟ ਕੱਢ ਕੇ ਦਿੰਦਿਆਂ ਕਿਹਾ।
-"ਜਾਹ ਬੋਤਲ ਲੈ ਕੇ ਆ...!"
-"ਨਾਲ਼ੇ ਤਾਂ ਅੰਨ੍ਹੇ ਨੂੰ ... ਦਿਓ, ਤੇ ਨਾਲ਼ੇ ਘਰੇ ਛੱਡ ਕੇ ਆਓ...? ਦੋ-ਦੋ ਕੰਮ ਮੈਥੋਂ ਨੀ ਹੁੰਦੇ...!"
-"ਯਾਰ ਇੱਲਤਾਂ ਨਾ ਕਰ...! ਕਰ ਹਿੰਮਤ ਬਾਈ ਬਣਕੇ...!"
-"ਤੂੰ ਹਿੰਮਤ ਕਿਉਂ ਨੀ ਕਰਦਾ...?"
-"ਮੇਰੀ ਤਾਂ ਸਾਰੀ ਹਿੰਮਤ ਖੂਹ-ਖਾਤੇ ਪੈ ਗਈ, ਬਾਈ...!"
-"ਕਸੂਰ ਪੱਪਨੀ ਤਾਂ ਨ੍ਹੀ..! ਕਸੂਰ ਤਾਂ ਬਾਈ ਸਿਆਂ, ਤੇਰੈ...!" ਉਸ ਨੇ ਬਰਛੇ ਵਰਗਾ ਹੱਥ ਰਮਣੀਕ ਵੱਲ ਸਿੰਨ੍ਹ ਕੇ ਕਿਹਾ।
-"ਮੈਂ ਅੱਗੇ ਹਲਾਲ ਹੋਇਆ ਪਿਐਂ, ਹੁਣ ਜਿਹੜੀ ਕਸਰ ਰਹਿੰਦੀ ਐ, ਉਹ ਤੂੰ ਪੂਰੀ ਕਰ ਲੈ..!"
-"ਬੰਦਾ ਬਣਜਾ, ਬੰਦਾ...! ਕੁਪੱਤੀ ਸੱਸ ਵਾਂਗੂੰ ਮਿਹਣੇ ਜੇ ਨਾ ਮਾਰਿਆ ਕਰ..! ਓਏ ਛੋਟੂ...!" ਉਸ ਨੇ ਢਾਬੇ ਵਾਲ਼ੇ ਮੁੰਡੂ ਨੂੰ ਅਵਾਜ਼ ਮਾਰੀ।
-"ਹਾਂ ਜੀ...!"
-"ਉਰ੍ਹੇ ਆ...!"
ਮੁੰਡੂ ਕੋਲ਼ ਆ ਗਿਆ।
-"ਲੈ ਆਹ ਫ਼ੜ ਪੈਸੇ, ਤੇ ਆਹ ਨਾਭੇ ਆਲ਼ੇ ਸਰਦਾਰ ਜੀ ਵਾਸਤੇ ਬੋਤਲ ਫ਼ੜ ਕੇ ਲਿਆ..!"
ਪੈਸੇ ਲੈ ਕੇ ਮੁੰਡਾ ਚਲਿਆ ਗਿਆ।
ਤਾਰ ਸਟੂਲ 'ਤੇ ਲੱਤਾਂ ਧਰ ਕੇ ਬੈਠ ਗਿਆ।
ਰਮਣੀਕ ਦੁਖੀ ਜਿਹਾ ਚੁੱਪ ਬੈਠਾ ਸੀ।
-"ਨਾਭੇ ਆਲ਼ੇ ਸਰਦਾਰ ਜੀ ਨੂੰ ਆਮਲੇਟ ਬਣਾ ਕੇ ਦੇਹ, ਭਲਵਾਨਾ..! ਅਜੇ ਇਹਨੇ ਬਥੇਰੀਆਂ ਮੱਲਾਂ ਮਾਰਨੀਐਂ...!"
ਭਲਵਾਨ ਹੱਸ ਪਿਆ।
ਮੁੰਡਾ ਬੋਤਲ ਲੈ ਕੇ ਆ ਗਿਆ।
-"ਲਓ ਸਰਦਾਰ ਬਹਾਦਰ...! ਬੋਤਲ ਹਾਜ਼ਰ ਐ, ਭੋਗ ਲਾਓ...!" ਤਾਰ ਨੇ ਬੋਤਲ ਝਿਣਕ ਕੇ ਮਣਕਾ ਬੰਨ੍ਹਿਆਂ ਅਤੇ ਬੜੀ ਬੇਕਿਰਕੀ ਨਾਲ਼ ਸੀਲ ਤੋੜੀ।
-"ਮੁੰਡਿਆ ਗਿਲਾਸ ਵੀ ਲਿਆ...! ਹੁਣ ਇਹ ਬੁੱਕਾਂ ਨਾਲ਼ ਥੋੜ੍ਹੋ ਪੀਣੀ ਐਂ..? ਖ਼ਸਮਾਂ ਨੂੰ ਖਾਣਾ..!"
ਮੁੰਡਾ ਦੋ ਗਿਲਾਸ ਰੱਖ ਗਿਆ।
-"ਭਲਵਾਨਾ ਆਮਲੇਟ ਆਊ ਅੱਜ..?"
-"ਆ ਗਈ ਛੋਟੇ ਵੀਰ, ਜਰੈਂਦ ਵੀ ਕਰੋ..! ਆਮਲੇਟ ਮੇਰੇ ਗੀਝੇ 'ਚ ਥੋੜ੍ਹੋ ਪਾਈ ਐ..? ਲੈ ਆਹ ਚੱਕ, ਤੇ ਲਾਓ ਰੰਗ...!" ਭਲਵਾਨ ਨੇ ਆਮਲੇਟ ਦੀ ਪਲੇਟ ਲਿਆ ਧਰੀ।
-"ਰੰਗ ਤਾਂ ਆਹ ਛੋਟਾ ਵੀਰ ਲਾਊਗਾ, ਭਲਵਾਨਾ..! ਅਸੀਂ ਤਾਂ ਬਦਰੰਗੇ ਬੰਦੇ ਈ ਆਂ..!"
ਭਲਵਾਨ ਹੱਸ ਕੇ ਮੁੜ ਗਿਆ।
ਉਸ ਦੀਆਂ ਮੋਟੀਆਂ ਮੁੱਛਾਂ ਵਿਚ ਕੁਦਰਤੀ ਮੁਛਕੜੀ ਛੁਪੀ ਹੋਈ ਸੀ।
ਤਾਰ ਨੇ ਗਿਲਾਸਾਂ ਵਿਚ ਦਾਰੂ ਉਲੱਦ ਲਈ
-"ਚੱਕ ਮਿੱਤਰਾ...! ..ਤੇ ਮਾਰ ਗ਼ਮਾਂ 'ਤੇ ਲਕੀਰ..!" ਉਸ ਨੇ ਧਰਤੀ ਮਾਂ ਨੂੰ ਛਿੱਟਾ ਦਿੱਤਾ ਅਤੇ ਗਿਲਾਸ ਮੂੰਹ ਨੂੰ ਲਾ ਲਿਆ।
ਦੋਨਾਂ ਨੇ ਗਿਲਾਸ ਖਾਲੀ ਕਰ ਦਿੱਤੇ।
ਠੰਢੇ ਮੌਸਮ ਵਿਚ ਦਾਰੂ ਗਰਮ ਲੀਕ ਪਾਉਂਦੀ ਥੱਲੇ ਉੱਤਰੀ ਸੀ।
ਉਪਰੋਥਲੀ ਰਮਣੀਕ ਨੇ ਤਿੰਨ ਪੈੱਗ ਸੂਤ ਧਰੇ। ਉਸ ਦੀਆਂ ਅੱਖਾਂ ਵਿਚ ਨਸ਼ੇ ਦੀ ਲਾਟ ਡੋਲਣ ਲੱਗ ਪਈ ਸੀ। ਨਸ਼ੇ ਨਾਲ਼ ਰੰਗ ਸੰਧੂਰੀ ਹੋ ਗਿਆ ਸੀ।
-"ਬਾਈ, ਮੈਂ ਪੱਪਨੀ ਬਿਨਾ ਮਰ ਜਾਊਂਗਾ...! ਮੈਥੋਂ ਨੀ ਰਿਹਾ ਜਾਣਾ ਮੇਰੀ ਪੱਪਨੀ ਬਿਨਾ..!" ਰਮਣੀਕ ਰੋਣ ਲੱਗ ਪਿਆ।
ਤਾਰ ਫ਼ੇਰ ਹੱਸ ਪਿਆ।
-"ਆਪੇ ਬੇਬੇ ਮੱਥਾ ਟੇਕਦੀ ਐਂ, ਤੇ ਆਪੇ ਬੁੱਢ ਸੁਹਾਗਣ ਭਾਈ...! ਆਪ ਈ ਉਹਨੂੰ ਛੱਡ ਕੇ ਚੱਲਿਐਂ ਤੇ ਆਪ ਈ ਉਹਦੇ ਵਿਯੋਗ 'ਚ ਰੋਈ ਜਾਨੈ..! ਉਹਦਾ ਤਾਂ ਵਿਚਾਰੀ ਦਾ ਕੋਈ ਕਸੂਰ ਨੀ..!"
ਤਾਰ ਨੇ ਗਿਲਾਸ ਹੱਥ ਵਿਚ ਹੀ ਫ਼ੜਿਆ ਹੋਇਆ ਸੀ।
-"...........।" ਰਮਣੀਕ ਬੈਠਾ ਰੋਈ ਜਾ ਰਿਹਾ ਸੀ।
-"ਪੱਥਰ ਲੂਣ ਨੂੰ ਕਹਿੰਦਾ ਅਖੇ ਬਾਈ ਖੁਰਦੇ ਜਾਨੇ ਐਂ..! ਤੇ ਲੂਣ ਕਹਿੰਦਾ ਜਿਹੜੇ ਖੁਰਦੇ ਐ, ਉਹ ਬੋਲਦੇ ਈ ਨੀ..! ਜਿਹੜੀ ਕੁੜੀ ਨੂੰ ਤੂੰ ਦਗਾ ਦੇ ਚੱਲਿਐਂ, ਉਹ ਤਾਂ ਵਿਚਾਰੀ ਕੁਸਕੀ ਨੀ, ਤੇ ਤੂੰ ਬੁੜ੍ਹੀਆਂ ਵਾਂਗੂੰ ਬੂਹਕਣ ਲੱਗ ਪਿਆ..! ਨਾਲ਼ੇ ਚੋਰੀ, ਤੇ ਨਾਲ਼ੇ ਉਤੋਂ ਸੀਨਾ ਜੋਰੀ..?"
-"ਤੇ ਹੋਰ ਕੀ ਕਰਾਂ...?" ਉਹ ਹੋਰ ਉਚੀ ਰੋਣ ਲੱਗ ਪਿਆ।
-"ਇਹ ਤੇਰਾ ਕੰਮ ਐਂ..! ਮੈਂ ਤੇਰਾ ਵਕੀਲ ਥੋੜ੍ਹੋ ਐਂ...? ਤੈਨੂੰ ਕਿਹਾ ਸੀ ਬਈ ਇਸ਼ਕ-ਮੁਸ਼ਕ ਆਲ਼ੇ ਪੰਗੇ ਨਾ ਲਿਆ ਕਰ..! ਹੁਣ ਕਰਾਹ..!" ਉਹ ਧਰੱਮਲ ਨਾਲ਼ ਪੀ ਰਿਹਾ ਸੀ।

-"ਮੈਂ ਪੱਪਨੀ ਬਿਨਾ ਜੀ ਨੀ ਸਕਦਾ ਬਾਈ..!"
-"ਤੇ ਨਾ ਜੀਅ...! ਤੇਰੇ ਕਿਸੇ ਨੇ ਗਲ਼ 'ਗੂਠਾ ਦਿੱਤੈ..?"
-"ਤੂੰ ਮੇਰਾ ਬਾਈ ਐਂ ਕਿ ਵੈਰੀ...?"
-"ਜੋ ਮਰਜੀ ਸਮਝਲੈ...!"
ਉਹਨਾਂ ਬੋਤਲ ਸਿਰੇ ਲਾ ਦਿੱਤੀ।
-"ਇੱਕ ਬੋਤਲ ਹੋਰ ਮੰਗਵਾ, ਤਾਰ...!"
-"ਦੋ ਮੰਗਵਾ ਦਿੰਨੈ..! ਆ ਬਈ ਛੋਟੂ..! ਜਾਹ ਇੱਕ ਸ਼ੀਸ਼ੀ ਹੋਰ ਫ਼ੜ ਕੇ ਲਿਆ..! ਨਾਭੇ ਵਾਲ਼ੇ ਸਰਦਾਰ ਬਹਾਦਰ ਅਜੇ ਕੰਡੇ 'ਚ ਨੀ ਹੋਏ...!" ਤਾਰ ਨੇ ਪੈਸੇ ਦਿੰਦਿਆਂ ਕਿਹਾ।
ਛੋਟੂ ਜਾ ਕੇ ਬੋਤਲ ਲੈ ਆਇਆ।

ਰਮਣੀਕ ਆਥਣ ਤੱਕ ਪੀ-ਪੀ ਕੇ ਕਮਲ਼ਾ ਹੋ ਗਿਆ ਸੀ। ਤਾਰ ਨੂੰ ਸਿਰਫ਼ ਇਹ ਸੀ ਕਿ ਰਮਣੀਕ ਆਪਣਾ ਗ਼ਮ ਅੰਦਰੋਂ ਧੋ ਲਵੇ, ਕੋਈ ਗੱਲ ਅੰਦਰ ਨਾ ਰੱਖੇ। ਉਹ ਜਿਗਰੀ ਯਾਰ ਦਾ ਦਿਲੀ ਦਰਦ ਸਮਝਦਾ ਸੀ। ਪਰ ਕੁਛ ਕਰ ਨਹੀਂ ਸਕਦਾ ਸੀ। ਉਹ ਸਮਾਜ ਅੱਗੇ ਹਾਰਿਆ ਬੈਠਾ, ਆਪਣੀ ਹਾਰ 'ਤੇ ਹੀ ਹੱਸੀ ਜਾ ਰਿਹਾ ਸੀ।
ਸ਼ਾਮ ਨੂੰ ਤਾਰ ਨੇ ਰਮਣੀਕ ਨੂੰ ਉਸ ਦੇ ਘਰ ਅੱਗੇ ਉਤਾਰ ਦਿੱਤਾ।
ਹਫ਼ਤੇ ਦੇ ਵਿਚ-ਵਿਚ ਰਮਣੀਕ ਦਾ ਵੀਜ਼ਾ ਲੱਗ ਗਿਆ।
ਮਾਂ-ਬਾਪ ਖ਼ੁਸ਼ ਸਨ ਕਿ ਉਹਨਾਂ ਦਾ ਮੁੰਡਾ 'ਬਾਹਰ' ਚੱਲਿਆ ਸੀ। ਪਰ ਰਮਣੀਕ ਦੀ ਹਿੰਮਤ ਨਹੀਂ ਪੈ ਰਹੀ ਸੀ ਕਿ ਉਹ ਪੱਪਨੀ ਸਾਹਮਣੇ ਹੋਵੇ। ਉਸ ਦਾ ਸਾਹਸ ਬਰਫ਼ ਦੀ ਟੁਕੜੀ ਵਾਂਗੂੰ ਖ਼ੁਰ ਜਾਂਦਾ ਸੀ। ਜੇਰਾ ਰੇਤ ਵਾਂਗ ਕਿਰ ਜਾਂਦਾ ਸੀ। ਪਰ ਉਹ ਪੱਪਨੀ ਨੂੰ ਮਿਲ਼ੇ ਬਿਨਾ ਵੀ ਜਾਣਾ ਨਹੀਂ ਚਾਹੁੰਦਾ ਸੀ। ਕਾਲਜ ਛੱਡਣ ਦਾ ਉਸ ਨੇ ਨੋਟਿਸ ਦੇ ਦਿੱਤਾ ਸੀ। ਅਖੀਰਲੇ ਦਿਨ ਉਹ ਪੱਪਨੀ ਨੂੰ ਮਿਲ਼ਿਆ। ਉਸ ਦੀ ਤਿਲ੍ਹਕਦੀ-ਤਿਲ੍ਹਕਦੀ ਨਜ਼ਰ ਪੱਪਨੀ ਦੇ ਚਿਹਰੇ ਤੋਂ ਹੋ ਕੇ ਖਿਸਕ ਜਾਂਦੀ। ਉਸ ਦਾ ਹੌਸਲਾ ਉਸ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਗੱਲ ਕਰਨ ਦਾ ਨਹੀਂ ਸੀ।
ਪੱਪਨੀ ਉਸ ਅੱਗੇ ਸ਼ਾਂਤ ਖੜ੍ਹੀ ਸੀ।
-"ਬੋਲਣਾ ਨਹੀਂ ਕੁਛ...?" ਪੱਪਨੀ ਦੇ ਬੋਲ ਥਿੜਕ ਗਏ। ਉਸ ਦੀ ਅਵਾਜ਼ ਵਿਚ ਹੰਝੂ ਬੋਲੇ।
-"ਮੈਂ ਬੂਟੇ ਡਾਕੀਏ ਨਾਲ਼ ਗੱਲ ਕਰ ਲਈ ਐ, ਮੇਰੀ ਚਿੱਠੀ ਤੈਨੂੰ ਉਹ ਦੇ ਕੇ ਜਾਇਆ ਕਰੂ, ਮੇਰੀ ਚਿੱਠੀ ਦਾ ਜਵਾਬ ਦੇ ਦਿਆ ਕਰੀਂ..!" ਉਸ ਤੋਂ ਬੱਸ ਇਤਨਾ ਹੀ ਆਖ ਹੋਇਆ।
ਬੇਵੱਸੀ ਅਤੇ ਮਜਬੂਰੀ ਦੋਹਾਂ ਦੇ ਬੂਹੇ ਮੱਲੀ ਖੜ੍ਹੀ ਸੀ।
-"ਤੇਰੀ ਖਾਤਰ ਮੈਂ ਆਪਣੀ ਇੱਜ਼ਤ ਦੀ ਪ੍ਰਵਾਹ ਨੀ ਕੀਤੀ, ਹੁਣ ਚਿੱਠੀ ਦਾ ਵੀ ਉੱਤਰ ਨਾ ਦਿਊਗੀ...? ਕੀ ਹੋ ਗਿਆ ਤੂੰ ਦਗ਼ਾ ਦੇ ਚੱਲਿਆ, ਮੈਂ ਤਾਂ ਓਹੀ ਹਾਂ, ਤੇ ਓਹੀ ਰਹੂੰਗੀ ਰਮਣੀਕ..! ਉਡੀਕ ਕਰੂੰਗੀ ਤੇਰੀ ਮੱਥੇ 'ਤੇ ਹੱਥ ਧਰ ਕੇ..! ਤੂੰ ਜਿਸ ਦਿਨ ਪਰਤਿਆ, ਆਹੀ, ਸਾਂਅਵੀਂ ਦੀ ਸਾਂਅਵੀਂ ਤੇਰੇ ਸਾਹਮਣੇ ਹਾਜਰ ਹੋਊਂਗੀ, ਪੂਰੀ ਦੀ ਪੂਰੀ, ਸੁੱਚੀ ਤੇ ਸੱਚੀ...!" ਉਸ ਦੇ ਚਿਹਰੇ ਦਾ ਆਤਮ-ਵਿਸ਼ਵਾਸ ਕਿਸੇ ਨੂਰ ਵਾਂਗ ਝਲਕਦਾ ਸੀ।
-"ਮੈਂ ਪੜ੍ਹਾਈ ਪੂਰੀ ਕਰ ਕੇ ਛੇਤੀ ਪਰਤੂੰਗਾ..!"
-"ਜਿਵੇਂ ਬੰਜਰ ਧਰਤੀ ਮੀਂਹ ਦੇ ਛੜਾਕੇ ਦੀ ਉਡੀਕ ਕਰਦੀ ਐ, ਓਸੇ ਤਰ੍ਹਾਂ ਤੇਰੀ ਰਾਹ ਦੇਖੂੰਗੀ ਸੋਹਣਿਆਂ..! ਕੀ ਹੋ ਗਿਆ ਤੂੰ ਬੇਮੁੱਖ ਹੋ ਚੱਲਿਆ, ਪਰ ਮੈਂ ਤਾਂ ਓਹੀ ਦੀ ਓਹੀ ਰਹੂੰਗੀ..! ਜਿਸ ਦਿਨ ਵੀ ਪਰਤਿਆ, ਬੇਦਾਗ ਤੇ ਭਰੀ ਭਰਾਈ ਈ ਮਿਲੂੰਗੀ...!"
-"ਜਾਂਦੀ ਵਾਰ ਦੀ ਗਲਵਕੜੀ ਨੀ ਪਾਉਣੀ...?"
ਪੱਪਨੀ ਨੇ ਰਮਣੀਕ ਦੇ ਗਲ਼ ਲੱਗ ਕੇ ਧਾਹ ਮਾਰੀ।
ਹਵਾ ਜਿਵੇਂ ਕੀਰਨੇਂ ਪਾਉਂਦੀ ਵਗ ਰਹੀ ਸੀ।
ਮਾਹੌਲ ਗ਼ਮਗੀਨ ਸੀ।
-"ਮੈਂ ਵੀ ਜਲਦੀ ਆਉਣ ਦੀ ਕੋਸ਼ਿਸ਼ ਕਰੂੰਗਾ..! ਹੁਣ ਤਾਂ ਆਪਣਾ ਸਮਾਜ ਅੱਗੇ ਕੋਈ ਜੋਰ ਨਹੀਂ, ਪਰ ਜਦ ਮੈਂ ਆਪਣੇ ਪੈਰਾਂ 'ਤੇ ਹੋ ਗਿਆ, ਆਪਣਾ ਮਿਲਣਾ ਸੌਖਾ ਹੋ ਜਾਊਗਾ, ਪੱਪਨੀ..! ਇਹ ਮੇਰੇ ਦਿਲ ਦਾ ਵਿਸ਼ਵਾਸ ਐ..!"
-"ਆਸ ਵਿਸ਼ਵਾਸ ਨਾਲ਼ੋ ਜ਼ਿਆਦਾ ਧਰਵਾਸ ਬਣਦੀ ਐ, ਰਮਣੀਕ..! ਮੈਂ ਤਾਂ ਸਾਰੀ ਜ਼ਿੰਦਗੀ ਤੇਰੀ ਆਂ, ਜਦੋਂ ਮਰਜ਼ੀ ਆ ਕੇ ਸਾਂਭ ਲਵੀਂ..!" ਉਹ ਤੋਰੀ ਦੀ ਵੇਲ ਵਾਂਗ ਰਮਣੀਕ ਦੀ ਹਿੱਕ ਨਾਲ਼ ਲੱਗੀ, ਕਿਸੇ ਵੇਗ ਵਿਚ ਗੱਲਾਂ ਕਰ ਰਹੀ ਸੀ। ...ਤੇ ਉਹ ਸਿਸਕੀਆਂ ਭਰਦੇ ਇੱਕ-ਦੂਜੇ ਤੋਂ ਵੱਖ ਹੋਏ ਸਨ। ਉਹਨਾਂ ਦੇ ਦਿਲਾਂ ਦੀ ਉਦਾਸੀ ਦੀ ਕੋਈ ਹੱਦ ਨਹੀਂ ਸੀ।
ਅਗਲੇ ਦਿਨ ਸ਼ਾਮ ਨੂੰ ਰਮਣੀਕ ਜਰਮਨੀ ਨੂੰ ਉਡਾਰੀ ਮਾਰ ਗਿਆ ਸੀ।

## ਕਾਂਡ 12

ਪੱਪਨੀ ਦਾ ਇੱਕ-ਇੱਕ ਦਿਨ ਰਮਣੀਕ ਦੀ ਯਾਦ ਵਿਚ ਲੰਘਦਾ। ਜਦ ਰਮਣੀਕ ਇੱਥੇ ਹੁੰਦਾ ਸੀ ਤਾਂ ਉਹ ਕਦੇ ਲੜਦੇ ਅਤੇ ਕਦੇ ਹਾਸਾ-ਠੱਠਾ ਕਰਦੇ! ਦਿਨ ਤੀਆਂ ਵਾਂਗੂੰ ਲੰਘੇ ਸਨ। ਪਰ ਹੁਣ ਤਾਂ ਪੱਪਨੀ ਦਾ ਇੱਕ-ਇੱਕ ਦਿਨ ਵਿਯੋਗ ਵਿਚ ਗੁਜ਼ਰਦਾ ਅਤੇ ਉਹ ਧੁਖ਼ਦੀ ਮੜ੍ਹੀ ਵਾਂਗ ਹਾਉਕਾ ਲੈਂਦੀ। ਹੁਣ ਉਸ ਨੂੰ ਦਿਨ ਉਦਾਸ, ਰੁੱਖੇ-ਰੁੱਖੇ ਅਤੇ ਰੁੱਸੇ-ਰੁੱਸੇ ਲੱਗਦੇ। ਨਹੀਂ ਤਾਂ ਉਹ ਲਾਚੜੀ ਹੋਈ ਨਾਲ਼ ਦੀਆਂ ਕੁੜੀਆਂ ਨੂੰ ਆਖਦੀ, "ਨ੍ਹੀ ਕੀ ਤੁਸੀਂ ਅੱਠੇ ਪਹਿਰ ਮਰੂੰ-ਮਰੂੰ ਕਰੀ ਜਾਨੀਆਂ ਰਹਿੰਨੀਐਂ...? ਜ਼ਿੰਦਗੀ ਚਾਰ ਦਿਹਾੜੇ ਐ, ਨੱਚ-ਟੱਪ, ਹੱਸ-ਖੇਡ ਕੇ ਮਸਤੀ ਨਾਲ਼ ਕੱਢੋ...!" ਪਰ ਹੁਣ ਉਸ ਦੀ ਆਪਣੀ ਜ਼ਿੰਦਗੀ ਬੰਜਰ ਧਰਤੀ ਵਾਂਗ ਵੈਰਾਨ ਹੋ ਗਈ ਸੀ।
ਕਦੇ-ਕਦੇ ਉਹ ਕਾਲਜ ਦੀ ਪਾਰਕ 'ਚ ਬੈਠੀ ਸੋਚਦੀ ਕਿ ਕਿਤੇ ਰਮਣੀਕ ਉਸ ਨੂੰ ਭੁੱਲ ਤਾਂ ਨਹੀਂ ਜਾਵੇਗਾ..? ਕੀ ਰਮਣੀਕ ਉਸ ਨਾਲ਼ ਧੋਖਾ ਤਾਂ ਨਹੀਂ ਕਰੇਗਾ..? ਮੇਮਾਂ ਦੇ ਦੇਸ਼ ਨੂੰ ਲੋਕ "ਸਵਰਗ" ਦੱਸਦੇ ਹਨ, ਕਿਤੇ ਉਹ 'ਸਵਰਗ' ਵਿਚ ਜਾ ਕੇ ਮੈਨੂੰ ਭੁਲਾ ਤਾਂ ਨਹੀਂ ਦੇਵੇਗਾ..? ਇਹ ਸੋਚਾਂ ਸੋਚ-ਸੋਚ ਕੇ ਉਸ ਅੰਦਰੋਂ ਇੱਕ ਝੱਖੜ ਉਠਦਾ, ਜੋ ਸਾਰੇ ਸਰੀਰ ਨੂੰ ਜਰਖਲ਼ ਕੇ ਰੱਖ ਜਾਂਦਾ। ਨਾ ਉਸ ਨੂੰ ਖਾਣ ਦੀ ਸੁੱਧ ਸੀ ਅਤੇ ਨਾ ਪੀਣ ਦੀ ਹੋਸ਼! ਉਸ ਦੀ ਕਿਸੇ ਨਾਲ਼ ਵੀ ਗੱਲ ਕਰਨ ਨੂੰ ਵੱਢੀ ਰੂਹ ਨਾ ਕਰਦੀ। ਉਸ ਦੇ ਦਿਲ-ਦਿਮਾਗ ਵਿਚ ਸਿਰਫ਼ ਅਤੇ ਸਿਰਫ਼ ਰਮਣੀਕ ਹੀ ਛਾਇਆ ਹੋਇਆ ਸੀ। ਉਸ ਦਾ ਜ਼ਿਹਨ ਸਿਰਫ਼ ਰਮਣੀਕ ਦੀ ਯਾਦ ਨਾਲ਼ ਲਿਬਰੇਜ਼ ਸੀ!
ਰਾਤ ਨੂੰ ਉਸ ਦੀ ਗੁਆਂਢਣ ਭਾਬੀ ਨੇ ਪੱਪਨੀ ਨੂੰ ਕੋਠੇ ਤੋਂ ਹਾਕ ਮਾਰੀ।
-"ਨ੍ਹੀ ਪੱਪਨੀ....!" ਅਵਾਜ਼ ਪੱਪਨੀ ਦੇ ਜਿਵੇਂ ਡਾਂਗ ਬਣ ਕੇ ਵੱਜੀ ਸੀ। ਪਰ ਉਸ ਨੇ ਦਿਲ ਦੀ ਪੀੜ ਨੂੰ ਦੰਦਾਂ ਦੀ ਕਸੀਸ ਹੇਠ ਦੱਬ ਲਿਆ ਸੀ।
-"ਕੀ ਐ ਭਾਬੀ ਜੀ...?"
-"ਨ੍ਹੀ ਦੇਖ ਨੀ ਨਣਾਨੇ, ਬੋਦੀ ਵਾਲ਼ਾ ਤਾਰਾ ਚੜ੍ਹਿਆ...!"
-"ਤੂੰ ਈ ਦੇਖ ਲੈ, ਭਾਬੀ...! ਮੈਂ ਨੀ ਦੇਖਣਾ...!" ਉਸ ਦੀ ਅਵਾਜ਼ ਵਿਚ ਅੰਤਾਂ ਦੀ ਉਦਾਸੀ ਸੀ।
-"ਨੀ ਆ ਕੇ ਦੇਖ ਤਾਂ ਸਹੀ...! ਆ ਮੇਰੀ ਨਣਾਨ...! ਆ ਮੱਲ ਬਣ ਕੇ...!"
ਅਣਮੰਨੇ ਮਨ ਨਾਲ਼ ਪੱਪਨੀ ਪੌੜੀਆਂ ਚੜ੍ਹ ਗਈ।
ਭਾਬੀ ਟਿਕਟਿਕੀ ਲਾ ਕੇ ਬੋਦੀ ਵਾਲ਼ਾ ਤਾਰਾ ਚੜ੍ਹਿਆ ਤੱਕ ਰਹੀ ਸੀ।
ਪੱਪਨੀ ਨੂੰ ਭਾਬੀ ਅਜੀਬ-ਅਜੀਬ ਲੱਗੀ।
-"ਇਹਦੇ 'ਚ ਦੇਖਣ ਵਾਲ਼ਾ ਕੀ ਐ, ਭਾਬੀ..?"
-"ਨ੍ਹੀ ਤੈਨੂੰ ਕੀ ਪਤੈ, ਕਮਲ਼ੀਏ...! ਤੇਰਾ ਬਾਈ ਪ੍ਰਦੇਸੀ ਐ, ਜਦੋਂ ਮੈਂ ਬੋਦੀ ਵਾਲ਼ਾ ਤਾਰਾ ਚੜ੍ਹਿਆ ਦੇਖਦੀ ਆਂ ਤਾਂ ਪਤਾ ਨੀ ਕਿਉਂ ਮੈਨੂੰ ਅੰਦਰੋਂ ਸਕੂਨ ਜਿਆ ਮਿਲਦੈ..! ਤੂੰ ਅਜੇ ਨਿਆਣੀ ਐਂ ਪੱਪਨੀ..! ਵਕਤ ਆਊਗਾ, ਪਤਾ ਲੱਗ ਜਾਊਗਾ...! ਮੈਂ ਤਾਂ ਸੱਚੇ ਰੱਬ ਅੱਗੇ ਇਹੀ ਅਰਦਾਸ ਕਰਦੀ ਐਂ ਕਿ ਕਿਸੇ ਦਾ ਕੰਤ ਪ੍ਰਦੇਸੀ ਨਾ ਹੋਵੇ...!" ਭਾਬੀ ਨੇ ਇੱਕ ਲੰਬਾ ਹਾਉਕਾ ਲਿਆ।
ਪੱਪਨੀ ਦਾ ਤਾਂ ਆਪਣਾ ਕੰਤ ਵੀ 'ਪ੍ਰਦੇਸੀ' ਸੀ।
ਪਰ ਇਸ ਗੱਲ ਦਾ ਕਿਸੇ ਨੂੰ ਭੇਦ ਨਹੀਂ ਸੀ।
ਉਸ ਨੇ ਵੀ ਨੀਝ ਲਾ ਕੇ ਬੋਦੀ ਵਾਲ਼ੇ ਤਾਰੇ ਨੂੰ ਦੇਖਿਆ। ਉਸ ਵਿਚੋਂ ਉਸ ਨੂੰ ਰਮਣੀਕ ਦਾ ਅਕਸ ਦਿਸਿਆ।

-"ਜਦੋਂ ਮੈਂ ਬੋਦੀ ਵਾਲ਼ੇ ਤਾਰੇ ਨੂੰ ਚੜ੍ਹਿਆ ਦੇਖਦੀ ਆਂ ਤਾਂ ਮੇਰੇ ਦਿਲ ਨੂੰ ਹੋਰ ਈ ਕੁਛ ਹੁੰਦੈ, ਪੱਪਨੀ…!"
-"ਹੋਰ ਈ ਕੁਛ…? ਮਾੜਾ ਕਿ ਚੰਗਾ…?"
-"ਚੰਗਾ….! ਹੁਸੀਨ…!!"
ਪੱਪਨੀ ਨੇ ਵੀ ਇਹੀ ਮਹਿਸੂਸ ਕੀਤਾ। ਜਿਉਂ-ਜਿਉਂ ਉਹ ਬੋਦੀ ਵਾਲ਼ੇ ਤਾਰੇ ਨੂੰ ਦੇਖ ਰਹੀ ਸੀ, ਉਸ ਦੇ ਕਾਲ਼ਜੇ ਨੂੰ ਅਜੀਬ ਠੰਢ ਪਈ। ਰੂਹ ਨੂੰ ਅਜੀਬ ਸ਼ਕਤੀ ਪ੍ਰਦਾਨ ਹੋਈ। ਉਹ ਅਜੇ ਵੀ ਨੀਝ ਲਾ ਕੇ ਤਾਰੇ ਵੱਲ ਦੇਖ ਰਹੀ ਸੀ।
-"ਰਮਣੀਕ ਦਾ ਕੋਈ ਖ਼ਤ-ਪੱਤਰ ਆਇਆ…?" ਅਚਾਨਕ ਭਾਬੀ ਨੇ ਅਜੀਬ ਸੁਆਲ ਕੀਤਾ। ਉਸ ਦੇ ਚਿਹਰੇ 'ਤੇ ਵਿਲੱਖਣ ਹਾਵ-ਭਾਵ ਸੀ। ਸੁਣ ਕੇ ਪੱਪਨੀ ਦੰਗ ਰਹਿ ਗਈ ਕਿ ਗੁਆਂਢਣ ਭਾਬੀ ਨੂੰ ਕਿਵੇਂ ਪਤਾ ਸੀ..? ਉਹ ਤਾਰੇ ਵੱਲੋਂ ਹਟ ਕੇ ਭਾਬੀ ਵੱਲ ਦੇਖਣ ਲੱਗ ਪਈ। ਬੇਸੁਰਤਾਂ ਵਾਂਗ! ਉਸ ਨੂੰ ਕਦਾਚਿੱਤ ਆਸ ਨਹੀਂ ਸੀ ਕਿ ਉਸ ਦੇ ਇਸ ਭੇਦ ਬਾਰੇ ਭਾਬੀ ਨੂੰ ਕੋਈ ਖ਼ਬਰ ਹੋਵੇਗੀ..?
-"..........।" ਪੱਪਨੀ ਨੂੰ ਕੋਈ ਉੱਤਰ ਨਹੀਂ ਔੜ ਰਿਹਾ ਸੀ। ਉਹ ਨਿਰੁੱਤਰ ਖੜ੍ਹੀ ਸੀ।
-"ਮੈਨੂੰ ਤਾਂ ਓਦੋਂ ਦਾ ਪਤੈ, ਜਦੋਂ ਤੁਸੀਂ ਦਸਵੀਂ 'ਚ ਪੜ੍ਹਦੇ ਸੀ..!" ਭਾਬੀ ਨੇ ਹੋਰ ਅਕਾਸ਼ਬਾਣੀ ਕੀਤੀ।
-"..............।" ਪੱਪਨੀ ਅਜੇ ਵੀ ਚੁੱਪ ਸੀ।
-"ਲੁਕ-ਲੁਕ ਲਾਈਆਂ, ਹੋ ਗਈਆਂ ਨ੍ਹਾਂ ਪ੍ਰਗਟ..?" ਭਾਬੀ ਹਮਦਰਦੀ ਵਿਚ ਮੁਸਕੁਰਾਈ ਜਾ ਰਹੀ ਸੀ।
ਪੱਪਨੀ ਨੇ ਧਾਹ ਕੇ ਭਾਬੀ ਨੂੰ ਗਲਵਕੜੀ ਪਾ ਲਈ।
ਭਾਬੀ ਨੇ ਵੀ ਉਸ ਦੀ ਪਿੱਠ ਥਾਪੜਨੀ ਸ਼ੁਰੂ ਕਰ ਦਿੱਤੀ।
-"ਮੈਂ ਤੇਰਾ ਦਰਦ ਕਈ ਦਿਨਾਂ ਦਾ ਪੜ੍ਹਦੀ ਆਉਂਦੀ ਸੀ, ਪੱਪਨੀ! ਪਰ ਕੋਈ ਮੌਕਾ ਨੀ ਸੀ ਮਿਲ਼ ਰਿਹਾ ਤੇਰਾ ਦਰਦ ਵੰਡਾਉਣ ਦਾ…! ਅੱਜ ਬੋਦੀ ਵਾਲ਼ਾ ਤਾਰਾ ਚੜ੍ਹਿਆ, ਤਾਂ ਬਹਾਨੇ ਨਾਲ਼ ਤੇਰੀ ਪੀੜ ਵੰਡਣ ਦਾ ਮੌਕਾ ਮਿਲ਼ਿਐ…! ਆਪਣਾ ਦਰਦ ਸਾਂਝੇ, ਨਣਾਨੇ..!"
-"ਲੋਕ ਬੋਦੀ ਵਾਲ਼ੇ ਤਾਰੇ ਨੂੰ ਮਨਹੂਸ ਮੰਨਦੇ ਐ, ਚੜ੍ਹੇ ਤੋਂ ਵਿਚਾਰਾਂ ਕਰਦੇ ਐ, ਪਰ ਆਪਣੇ ਲਈ ਤਾਂ ਜਿਵੇਂ ਭਾਗਾਂ ਭਰਿਆ ਚੜ੍ਹਿਐ…!" ਪੱਪਨੀ ਨੇ ਕਿਹਾ।
-"ਤੇਰਾ ਬਾਈ ਪ੍ਰਦੇਸੀ ਹੋਣ ਕਰਕੇ ਤੇਰੀ ਪੀੜ ਮੇਰੇ ਨਾਲ਼ੋਂ ਬਿਹਤਰ ਕੋਈ ਨਹੀਂ ਸਮਝ ਸਕਦਾ, ਪੱਪਨੀ..!"
-"ਮੇਰਾ ਕਾਲ਼ਜਾ ਦੋਫ਼ਾੜ ਹੋਇਆ ਪਿਐ, ਭਾਬੋ ਰਾਣੀਏਂ..!" ਪੱਪਨੀ ਸਿਸਕ ਪਈ।
-"ਚਿੱਠੀ ਪੱਤਰ ਆਇਆ ਨੀ ਕੋਈ…?"
-"ਅਜੇ ਤੱਕ ਤਾਂ ਕੋਈ ਨੀ ਆਇਆ, ਭਾਬੀ..!"
-"ਯਾਰ ਹੋਣਗੇ ਮਿਲਣਗੇ ਆਪੇ, ਚਿੱਤ ਨੂੰ ਟਿਕਾਣੇ ਰੱਖੀਏ…!" ਭਾਬੀ ਨੇ ਪੱਪਨੀ ਨੂੰ ਧਰਵਾਸ ਦਿੱਤਾ।
-"..........!" ਪੱਪਨੀ ਚੁੱਪ ਰਹੀ। ਉਸ ਦੀ ਮਾਸੂਮੀਅਤ ਆਪਣੀ ਮਿਸਾਲ ਆਪ ਸੀ।
-"ਜਿਉਣ ਲਈ ਬੰਦੇ ਨੂੰ ਸਹਾਰਾ ਚਾਹੀਦੈ, ਪੱਪਨੀ..! ਅੱਜ ਤੋਂ ਮੈਨੂੰ ਆਪਣਾ ਸਹਾਰਾ ਸਮਝ..! ਚਿੱਠੀ ਜੇ ਨਹੀਂ ਆਈ, ਤਾਂ ਇੱਕ-ਅੱਧੇ ਦਿਨ 'ਚ ਆ ਜਾਊਗੀ..! ਝੋਰਾ ਨਾ ਕਰ..! ਬਾਹਰ ਜਾ ਕੇ ਬੰਦੇ ਨੂੰ ਵੀਹ ਕੰਮ ਹੁੰਦੇ ਐ..! ਤੇਰੇ ਬਾਈ ਦੀ ਮੈਨੂੰ ਮ੍ਹੀਨਾਂ-ਮ੍ਹੀਨਾਂ ਚਿੱਠੀ ਨੀ ਆਉਂਦੀ..! ਮੇਰੀ ਗੱਲ ਯਾਦ ਰੱਖੀਂ, ਚਿੱਠੀ ਜ਼ਰੂਰ ਆਊਗੀ, ਰਮਣੀਕ ਮੈਨੂੰ ਧੋਖੇਬਾਜ਼ ਲੱਗਦਾ ਨੀ..! ਦਿਲ ਰੱਖ…! ਜਿਸ ਦਿਨ ਚਿੱਠੀ ਆਈ, ਮੇਰੀ ਪਾਰਟੀ ਤਿਆਰ ਰੱਖੀਂ…!"
-"ਤੇਰੇ ਮੂੰਹ ਘਿਉ-ਸ਼ੱਕਰ, ਭਾਬੋ…! ਪਾਰਟੀ ਕੀ…? ਤੇਰੀ ਖਾਤਰ ਮੇਰੀ ਜਾਨ ਹਾਜ਼ਰ ਐ, ਭਾਬੋ ਰਾਣੀਏਂ…! ਤੂੰ ਮੈਨੂੰ ਡੁੱਬਦੀ ਨੂੰ ਸਹਾਰਾ ਦਿੱਤੈ, ਤੇ ਮੈਂ ਤੇਰਾ ਗੁਣ ਕਦੇ ਨਹੀਂ ਭੁਲਾਊਂਗੀ…!" ਉਸ ਨੇ ਭਾਬੀ ਨੂੰ ਮੁੜ ਜੱਫ਼ੀ ਪਾ ਲਈ।
-"ਕੁੜੇ ਪੱਪਨੀ…! ਕੀ ਕਰਦੀ ਐਂ ਉੱਤੇ…?"
-"ਸੁਖਵਿੰਦਰ ਭਾਬੀ ਨਾਲ਼ ਛੱਤ 'ਤੇ ਐਂ, ਬੀਜੀ…!"
-"ਨੀ ਕੀ ਕਰਦੀਐਂ ਤੁਸੀਂ…?"
-"ਬੋਦੀ ਆਲ਼ਾ ਤਾਰਾ ਦੇਖਦੀਐਂ…!"
-"ਲੈ, ਹੈ ਕਮਲ਼ੀਆਂ…! ਕੁੜ੍ਹੇ ਡਮਾਕ ਫ਼ਿਰੀਓ, ਬੋਦੀ ਆਲ਼ਾ ਤਾਰਾ ਕੌਣ ਦੇਖਦਾ ਹੁੰਦੈ…? ਡਮਾਕ ਹਿੱਲ ਗਿਆ ਥੋਡਾ…?" ਬੀਜੀ ਨੇ ਕਮਲਿਆਂ ਵਾਂਗ ਰੌਲ਼ਾ ਪਾਉਣਾ ਸ਼ੁਰੂ ਕਰ ਦਿੱਤਾ, "ਅਖੇ ਇੱਕ ਕਮਲ਼ੀ, ਤੇ ਦੂਜਾ ਪੈ ਗਈ ਸਿਵਿਆਂ ਦੇ ਰਾਹ…! ਰੱਬ ਰੱਬ ਕਰ ਕੇ ਦਿਨ ਨੀ ਕੱਟੇ ਜਾਂਦੇ ਇਹਨਾਂ ਤੋਂ…!"
ਬੀਜੀ ਦੀ ਬੱਕੜਵਾਹ ਸੁਣ ਕੇ ਦੋਨੋ ਨਣਾਨ-ਭਰਜਾਈ ਕੋਠੇ ਤੋਂ ਹੇਠਾਂ ਆ ਗਈਆਂ।
ਹਮ-ਦਰਦੀ ਨਾਲ਼ ਹਮਦਰਦੀ ਮਿਲ਼ ਕੇ ਸਿਦਕ ਬਣ ਗਿਆ ਸੀ। ਹੁਣ ਨਣਾਨ ਭਰਜਾਈ ਦਾ ਦਰਦ ਵੰਡਿਆ ਗਿਆ ਸੀ ਅਤੇ ਉਹ ਹਲਕੀਆਂ-ਹਲਕੀਆਂ ਮਹਿਸੂਸ ਕਰ ਰਹੀਆਂ ਸਨ।
ਅਗਲੇ ਦਿਨ ਬੂਟੇ ਡਾਕੀਏ ਨੇ ਪੱਪਨੀ ਕੇ ਦਰਵਾਜੇ ਅੱਗੇ ਸਾਈਕਲ 'ਤੇ ਦੋ-ਚਾਰ ਗੇੜੇ ਦਿੱਤੇ ਅਤੇ ਘੰਟੀਆਂ ਵੀ ਮਾਰੀਆਂ। ਪੱਪਨੀ ਸਮਝ ਗਈ ਕਿ ਰਮਣੀਕ ਦੀ ਚਿੱਠੀ ਆਈ ਸੀ। ਖ਼ੁਸ਼ੀ ਉਸ ਦੀਆਂ ਕੱਛਾਂ ਵਿਚੋਂ ਡੁੱਲ੍ਹ ਰਹੀ ਸੀ ਅਤੇ ਹੱਥਾਂ ਦੀਆਂ ਹਥੇਲ਼ੀਆਂ ਮੁੜ੍ਹਕੇ ਨਾਲ਼ ਭਿੱਜ ਗਈਆਂ ਸਨ। ਪਰ ਬੂਟੇ ਡਾਕੀਏ ਤੋਂ ਖ਼ਤ ਲੈਣ ਦਾ ਸਬੱਬ ਨਹੀਂ ਬਣ ਰਿਹਾ ਸੀ। ਬੂਟਾ ਬੇਸ਼ਰਮਾਂ ਵਾਂਗ ਪੱਪਨੀ ਨੂੰ ਗੁੱਝੀਆਂ ਅੱਖਾਂ ਜਿਹੀਆਂ ਮਾਰ-ਮਾਰ ਲੰਘਦਾ ਸੀ। ਜਨਾਨਿਆਂ ਵਾਂਗ ਭਰਵੱਟੇ ਜਿਹੇ ਹਿਲਾਉਂਦਾ ਸੀ। ਪਰ ਝੋਲ਼ੀ 'ਚ ਡਿੱਗਣ ਵਾਲ਼ੀ ਖ਼ੁਸ਼ੀ ਕਾਰਨ ਪੱਪਨੀ ਨੇ ਕੁਝ ਵੀ ਬੁਰਾ ਮਹਿਸੂਸ ਨਹੀਂ ਕੀਤਾ ਅਤੇ ਨਾ ਹੀ ਬੂਟੇ ਦੀ ਕਿਸੇ ਕਰਤੂਤ ਦਾ ਬੁਰਾ ਮਨਾਇਆ, ਕਿਉਂਕਿ ਉਸ ਦਾ ਆਪਣਾ ਮਨ 'ਸਾਫ਼' ਸੀ। ਦਿਲ ਵਿਚ ਕੋਈ ਪਾਪ ਨਹੀਂ ਸੀ।
ਜਦ ਬੀਜੀ ਮੱਝਾਂ ਵਾਸਤੇ ਖਲ਼ ਭਿਆਉਣ ਲੱਗੀ ਤਾਂ ਪੱਪਨੀ ਦਾ ਦਾਅ ਲੱਗ ਗਿਆ। ਉਹ ਹਵਾ ਵਾਂਗ ਬੂਹੇ ਵੱਲ ਗਈ ਅਤੇ ਚਿੱਠੀ ਫ਼ੜ ਲਿਆਈ। ਚਿੱਠੀ ਫ਼ੜਾਉਂਦੇ ਬੂਟੇ ਨੇ ਪੱਪਨੀ ਦਾ ਹੱਥ ਘੁੱਟਿਆ। ਪਰ ਪੱਪਨੀ ਨੂੰ ਇਤਨੀ ਸੁਰਤ ਕਿੱਥੇ ਸੀ ਕਿ ਉਹ ਬੂਟੇ ਦੀ ਕਿਸੇ ਵੀ ਸ਼ਰਾਰਤ ਦਾ ਨੋਟਿਸ ਲੈਂਦੀ..? ਉਸ ਦਾ ਦਿਮਾਗ ਤਾਂ ਅੰਬਰੀਂ ਉਡਿਆ ਫ਼ਿਰਦਾ ਸੀ।
ਰਮਣੀਕ ਦੀ ਚਿੱਠੀ ਉਸ ਨੇ ਖੂੰਜੇ ਵਾਲ਼ੇ ਕਮਰੇ ਅੰਦਰ ਜਾ ਕੇ ਖੋਲ੍ਹੀ ਤਾਂ ਚਿੱਠੀ ਅੰਦਰਲੀ ਮਹਿਕ ਨੇ ਉਸ ਦਾ ਤਨ-ਮਨ ਨਸ਼ਿਆ ਦਿੱਤਾ। ਉਸ ਨੇ ਸਰੀਰ ਦਾ ਸਾਰਾ ਤਾਣ ਲਾ ਕੇ ਸੋਹਣੇ ਸੱਜਣ ਦੀ ਚਿੱਠੀ ਨੂੰ ਇੱਕ ਵਾਰ ਫ਼ੇਰ ਸੁੰਘਿਆ। ਅਦੁਤੀ ਮਹਿਕ ਨਾਲ਼ ਜਿਵੇਂ ਸਾਰੀ ਕਾਇਨਾਤ ਮਹਿਕਣ ਲੱਗ ਪਈ ਸੀ। ਉਸ ਨੇ ਚਿੱਠੀ ਖੋਲ੍ਹ ਕੇ ਪੜ੍ਹਨੀ ਸ਼ੁਰੂ ਕੀਤੀ:
-"ਮੇਰੀ ਜਿੰਦ! ਮੇਰੀ ਜਾਨ, ਪੱਪਨੀ!! ਮੋਹ ਭਰੀ ਗਲਵਕੜੀ!!"
-"ਪੂਰਨ ਆਸ ਹੈ ਠੀਕ ਹੋਵੇਂਗੀ। ਵਤਨ ਤੋਂ ਦੂਰ ਜਾ ਕੇ ਆਪਣੇ ਦੇਸ਼ ਅਤੇ ਆਪਣਿਆਂ ਦਾ ਜੋ ਹੇਰਵਾ ਮਾਰਦਾ ਹੈ, ਉਹ ਇੱਕ ਵੱਖਰਾ ਦਰਦ ਹੈ। ਪਰ ਤੇਰੇ ਵਿਛੋੜੇ ਦੀ ਪੀੜ ਕਦੇ-ਕਦੇ ਅਸਹਿ ਹੋ ਜਾਂਦੀ ਹੈ, ਅਤੇ ਇਸ ਪੀੜ ਵਿਚ ਮੈਂ ਕਿੰਨਾਂ ਕਰਾਹ ਉਠਦਾ ਹਾਂ, ਸ਼ਾਇਦ ਤੈਨੂੰ ਅਹਿਸਾਸ ਨਾ ਹੋਵੇ, ਕਿਉਂਕਿ ਤੂੰ ਆਪਣੇ ਵਤਨ ਅਤੇ ਆਪਣੇ ਪ੍ਰੀਵਾਰ ਵਿਚ ਬੈਠੀ ਹੈਂ। ਪਰ ਕਦੇ-ਕਦੇ ਇਹ ਪੀੜ ਮੈਨੂੰ ਘੋਰ ਆਨੰਦ ਵੀ ਦਿੰਦੀ ਹੈ, ਕਿਉਂਕਿ ਇਹ ਤੇਰੇ ਵਿਯੋਗ ਦੀ ਪੀੜ ਹੈ! ਇੱਕ ਪ੍ਰਵਾਸੀ ਹੋਣ ਦੇ ਅਹਿਸਾਸ ਨਾਲ਼ ਲਿਖ ਰਿਹਾ ਹਾਂ ਕਿ ਬਦਕਿਸਮਤ ਹੀ ਪ੍ਰਦੇਸੀ ਬਣਦੇ ਨੇ, ਆਪਣੇ ਵਤਨ ਮੌਜਾਂ ਮਾਨਣ ਵਾਲ਼ੇ ਤਾਂ ਕਿਸਮਤ ਵਾਲ਼ੇ ਹੁੰਦੇ ਨੇ। ਮੇਰੀ ਯੂਨੀਵਰਸਿਟੀ ਦੀ ਸ਼ੁਰੂਆਤ ਬਾਰਾਂ ਦਿਨ ਬਾਅਦ ਹੋ ਜਾਵੇਗੀ। ਮੇਰੀ ਉਡੀਕ ਕਰੀਂ, ਮੈਂ ਆਊਂਗਾ! ਮੇਰੇ ਆਉਣ ਤੱਕ ਮੇਰੀ ਉਡੀਕ ਕਰੀਂ…! ਆਪਣੇ ਭਲੇ ਦਿਨ ਸ਼ੁਰੂ ਹੋਣਗੇ! ਲੰਮੇ ਵਿਛੋੜੇ ਬਾਅਦ ਮਿਲਾਪ ਦਾ ਵੀ ਆਪਣਾ ਇੱਕ ਵੱਖਰਾ ਹੀ ਸੁਆਦ ਹੁੰਦਾ ਹੈ! ਖ਼ਤ ਦਾ ਉੱਤਰ ਜਲਦੀ ਦਿੰਦੀ ਰਹੀਂ! ਤੇਰੀਆਂ ਚਿੱਠੀਆਂ ਦਾ ਹੀ ਤਾਂ ਆਸਰਾ ਹੈ ਮੈਨੂੰ।"
-"ਤੇਰਾ ਰਮਣੀਕ!"
ਇਹ ਸੰਖੇਪ ਚਿੱਠੀ ਪਤਾ ਨਹੀਂ ਉਸ ਨੇ ਕਿੰਨੀ ਵਾਰ ਪੜ੍ਹੀ।
ਉਸ ਦੀਆਂ ਅੱਖਾਂ ਗੰਗਾ-ਜਮਨਾ ਬਣੀਆਂ ਹੋਈਆਂ ਸਨ।
ਮੋਤੀਆਂ ਵਰਗੇ ਹੰਝੂ ਧਰਾਲ਼ੀਂ ਉਸ ਦੀ ਛਾਤੀ 'ਤੇ ਡਿੱਗ ਰਹੇ ਸਨ। ਸੋਹਣੇ ਸੱਜਣ ਦੀ ਚਿੱਠੀ ਉਸ ਨੇ ਛਾਤੀ ਨਾਲ਼ ਘੁੱਟ ਰੱਖੀ ਸੀ। ਚਿੱਠੀ ਦੇ ਚੰਦ ਅੱਖਰ ਉਸ ਦੀ ਜ਼ਿੰਦਗੀ ਦਾ ਸਰਮਾਇਆ ਬਣ ਗਏ ਸਨ। ਰਮਣੀਕ ਦੀ ਚਿੱਠੀ ਉਸ ਨੂੰ ਕਿਸੇ ਜੰਨਤ ਵਾਂਗ ਹੀ ਤਾਂ ਮਿਲ਼ੀ ਸੀ। ਫ਼ਿਰ ਪਤਾ ਨਹੀਂ ਉਸ ਨੂੰ ਕੀ ਸੁੱਝਿਆ, 'ਦਗੜ-ਦਗੜ' ਕਰਦੀ ਪੱਕੀਆਂ ਪੌੜੀਆਂ ਚੜ੍ਹ ਗਈ।
-"ਭਾਬੀ….!" ਉਸ ਨੇ ਕੋਠੇ 'ਤੇ ਖੜ੍ਹ ਕੇ ਅਵਾਜ਼ ਦਿੱਤੀ। ਉਸ ਦੇ ਚਿਹਰੇ ਦੀ ਖ਼ੁਸ਼ੀ ਦਾ ਤਾਬ ਝੱਲਿਆ ਨਹੀਂ ਜਾਂਦਾ ਸੀ।
ਅਚਾਨਕ ਸੁਖਵਿੰਦਰ ਵੀ ਘਰ ਵਿਚ ਇਕੱਲੀ ਹੀ ਸੀ।
ਪੱਪਨੀ ਦੀ ਖ਼ੁਸ਼ੀ ਭਰੀ ਅਵਾਜ਼ ਸੁਣ ਕੇ ਉਹ ਇੱਕ ਦਮ ਵਰਾਂਡੇ ਵਿਚ ਆ ਖੜ੍ਹੀ।
-"ਕਿੱਥੋਂ ਆਈ ਐਂ ਖਚਰੀਏ ਨਣਦੇ, ਨੀ ਤੂੜੀ ਨਾਲ਼ ਗੁੱਤ ਲਿੱਬੜੀ…!" ਉਸ ਨੇ ਟਾਂਚ ਕੀਤੀ।
ਕੋਠੇ 'ਤੇ ਖੜ੍ਹੀ ਪੱਪਨੀ ਨੇ ਰਮਣੀਕ ਵਾਲ਼ੀ ਚਿੱਠੀ ਹਿਲਾ ਕੇ ਦਿਖਾਈ।
-"ਤੇ ਮੇਰੀ ਪਾਰਟੀ…?"

-"ਜਾਨ ਮੰਗ ਜਾਨ, ਭਾਬੋ ਮੇਰੀਏ...!"
-"ਤੇਰੇ ਟੰਬਿਆਂ ਵਰਗੇ ਹੱਡ ਐ, ਜਾਨ ਤੇਰੀ ਮੈਂ ਕੀ ਕਰਨੀ ਐਂ...?" ਭਾਬੀ ਉਸ ਨੂੰ ਛੇੜਨ ਦੇ ਰੌਂਅ 'ਚ ਸੀ।
-"ਬੋਲ ਕੀ ਖਾਣੈਂ...?"
-"ਅੱਜ ਤਾਂ ਤੈਨੂੰ ਈ ਖਾਊਂ...!"
-"ਸਿਰ ਵੱਲੋਂ ਕਿ ਪੈਰਾਂ ਵੱਲੋਂ....?"
-"ਕੁੜੇ ਆਹ ਕੀਹਦੀ ਚਿੱਠੀ ਐ...?" ਵਿਹੜੇ 'ਚ ਖੜ੍ਹੀ ਬੀਜੀ ਦੀ ਅਵਾਜ਼ ਸੀ।
ਪੱਪਨੀ ਨੂੰ ਚੱਕਰ ਆਇਆ।
ਉਹ ਅਚਾਨਕ ਗਿੱਚੀ ਤੋਂ ਫ਼ੜੀ ਗਈ ਸੀ।
-"ਫ਼ੌਜੀ ਬਾਈ ਦੀ ਐ, ਬੀਜੀ..! ਸੁਖਵਿੰਦਰ ਭਾਬੀ ਨੂੰ ਦਿਖਾਉਂਦੀ ਸੀ, ਡਾਕੀਆ ਮੈਨੂੰ ਫ਼ੜਾ ਗਿਆ..!" ਉਸ ਨੇ ਵੇਲ਼ਾ ਸੰਭਾਲ਼ਦਿਆਂ ਜੰਮ ਕੇ ਝੂਠ ਬੋਲ ਦਿੱਤਾ।
-"ਤੇ ਫ਼ੜਾ ਉਹਨੂੰ...! ਕੰਮ ਨਬੇੜ..!"
-"ਐਮੇ ਈ ਫ਼ੜਾ ਦਿਆਂ, ਬੀਜੀ...? ਪਾਰਟੀ ਲੈਣੀ ਆਂ ਸੁਖਵਿੰਦਰ ਭਾਬੀ ਤੋਂ..!"
-"ਨੀ ਪਾਲਟੀ ਨੂੰ ਕੀ ਆ...? ਘਰ ਦੇ ਤਾਂ ਜੀਅ ਐ..! ਤੂੰ ਆ ਮੇਰੇ ਨਾਲ਼ ਪਾਣੀ ਪਿਆ ਮੱਝਾਂ ਨੂੰ..! ਕੰਮ ਕਾਰ ਵੀ ਕਰਵਾ ਲਿਆ ਕਰੋ ਕੋਈ..? ਮੈਨੂੰ ਸਾਰਾ ਕੁਛ ਸੁੱਖ ਕੇ ਤਾਂ ਨੀ ਦਿੱਤਾ..? ਨਾ ਬਦਲੇ ਲਓ ਸਾਰਾ ਟੱਬਰ ਮੇਰੇ..!"
-"ਬੀਜੀ, ਤੁਸੀਂ ਪਾਸੇ ਹੋਜੋ...! ਅੱਜ ਸਾਰੀਆਂ ਮੱਝਾਂ ਨੂੰ ਮੈਂ ਆਪੇ ਪਾਣੀ ਪਿਆਦੂੰ..!"
-"ਅਖੇ ਕਾਣੀਏ, ਘੋੜੇ ਚੜ੍ਹੇਂ ਤਾਂ ਜਾਣੀਏਂ...! ਗੱਲੀਂ-ਬਾਤੀਂ ਤਾਂ ਸਾਰਾ ਟੱਬਰ ਈ ਬਥੇਰੇ ਪੂੜੇ ਪਕਾ ਲੈਂਦੈ, ਪਰ ਹੱਥ ਪੱਲਾ ਕਿਸੇ ਨੇ ਨੀ ਹਿਲਾਉਣਾ ਹੁੰਦਾ..!" ਬੀਜੀ ਅੱਕੀ ਪਈ ਸੀ।
-"ਬੀਜੀ, ਇਹਨੇ ਕੁਛ ਨੀ ਕਰਨਾ...! ਇਹ ਤਾਂ ਗੱਲੀਂ ਬਾਤੀਂ ਈ ਵੱਡੀ ਐ...!" ਭਾਬੀ ਨੇ ਵੱਡੀ ਸਾਰੀ ਜੀਭ ਕੱਢ ਕੇ ਕਿਹਾ।
-"ਭਾਬੀ...! ਮੈਂ ਮੱਥੇ 'ਚ ਮਾਰ ਕੇ ਫ਼ੌੜ੍ਹਾ, ਤੇਰੇ ਪਾੜ ਪਾ ਦੇਣੈ...! ਕੁਛ ਨਾ ਭਾਲ਼..! ਬੀਜੀ ਅੱਗੇ ਲਾਟਾਂ ਛੱਡਦੇ ਰਹਿੰਦੇ ਐ, ਤੇ ਤੂੰ ਖਚਰੋ ਹੋਰ ਫ਼ੂਸ ਪਾਉਣ ਲੱਗ ਪਈ...!"
-"ਪਿਆ ਦੇਹ ਨਾ ਪਾਣੀ ਪਸ਼ੂਆਂ ਨੂੰ...! ਵਿਹਲੜ..!"
-"ਪਿਆਊਂਗੀ...!"
-"ਉਹ ਦਿਨ ਡੁੱਬਾ, ਜਦ ਘੋੜੀ ਚੜ੍ਹਿਆ ਕੁੱਬਾ...! ਜਿਸ ਦਿਨ ਤੂੰ ਘਰ ਦਾ ਕੰਮ ਕਰ ਲਿਆ, ਓਸ ਦਿਨ ਸੂਰਜ ਪਤਾ ਨੀ ਕਿਹੜੀ ਕੂਟ ਤੋਂ ਚੜੂ..?"
-"ਕਰ ਲੈਂ ਟਿੱਚਰਾਂ, ਭਾਬੋ...! ਜਿਸ ਦਿਨ ਸਾਡੀ ਢਾਕ ਹੇਠ ਆ ਗਈ, ਓਸ ਦਿਨ ਅਸੀਂ ਕਸਰ ਪੂਰੀ ਕਰ ਦਿਆਂਗੇ...!" ਉਹ ਪੌੜੀਆਂ ਉਤਰਦੀ ਬੋਲੀ।
-"ਲਿਆ ਚਿੱਠੀ ਤਾਂ ਫ਼ੜਾ ਜਾਹ ਮੈਨੂੰ...!" ਭਾਬੀ ਨੇ ਅੱਖ ਮਾਰ ਕੇ ਕਿਹਾ।
-"ਐਡਾ....!" ਉਸ ਨੇ ਅੰਗੂਠਾ ਦਿਖਾ ਕੇ ਜੀਭ ਕੱਢੀ।
-"ਚੰਗਾ ਨਾ ਫ਼ੜਾ, ਮੈਂ ਬੀਜੀ ਕੋਲੋਂ ਲੈ ਜਾਊਂ ਆ ਕੇ..! ਬੀਜੀ, ਆਹ ਘਤਿੱਤਣ ਮੇਰੀ ਚਿੱਠੀ ਨੀ ਦਿੰਦੀ..! ਥੋਡੇ ਪੁੱਤ ਦੀ ਚਿੱਠੀ ਐ..!"
-"ਫ਼ੜਾ ਕੇ ਆ ਨ੍ਹੀ...!" ਬੀਜੀ ਪੌੜੀਆਂ ਕੋਲ਼ ਆ ਖੜ੍ਹੀ ਤਾਂ ਪੱਪਨੀ ਕਸੂਤੀ ਫ਼ਸ ਗਈ।
-"ਨਾ ਫ਼ੜਾ ਹੁਣ...? ਫ਼ਸਗੀ ਤਾਂ ਫ਼ਟਕਣ ਕੇਹਾ...? ਲਿਆ..! ਲਿਆ ਮੇਰੀ ਗੁਗਲੀ ਮੁਗਲੀ, ਐਨੀ ਇਲਤ ਨੀ ਕਰੀਦੀ ਹੁੰਦੀ, ਕੋਈ ਸੱਟ ਫ਼ੇਟ ਵੱਜ ਕੇ ਜਾਹ ਜਾਂਦੀ ਹੋ ਜਾਂਦੀ ਐ...!" ਭਾਬੀ ਨੇ ਪੌੜੀਆਂ ਚੜ੍ਹ ਕੇ ਸ਼ਰਾਰਤ ਨਾਲ਼ ਪੱਪਨੀ ਦੇ ਹੱਥ 'ਚੋਂ ਚਿੱਠੀ ਫ਼ੜ ਲਈ।
-"ਲਿਆ ਮੈਂ ਵੀ ਦੇਖਾਂ ਪੜ੍ਹ ਕੇ, ਕੀ ਲਿਖਿਐ ਪ੍ਰਾਹੁੰਣੇ ਨੇ...!" ਉਸ ਨੇ ਤਿਰਛਾ ਝਾਕ ਕੇ ਵਿਅੰਗ ਨਾਲ਼ ਹੌਲ਼ੀ ਜਿਹੇ ਕਿਹਾ।
-"ਤੂੰ ਮੇਰੀ ਹਮਰਾਜ਼ ਐਂ ਭਾਬੀ, ਤੇਰੇ ਕੋਲੋਂ ਕੀ ਲੁਕਿਐ...? ਲੈ ਫ਼ੜ...!"
-"ਨਹੀਂ, ਮੈਂ ਤਾਂ ਮਜ਼ਾਕ ਕਰਦੀ ਸੀ ਕਮਲ਼ੀਏ, ਮੈਂ ਕੀ ਕਰਨੀ ਐਂ ਤੇਰੀ ਚਿੱਠੀ...? ਤੂੰ ਈ ਰੱਖ, ਰਾਤ ਨੂੰ ਨਾਲ਼ ਲਾ ਕੇ ਸੌਣਾਂ ਹੋਊਗਾ...!" ਭਾਬੀ ਨੇ ਚਿੱਠੀ ਫ਼ੜ ਕੇ ਮੁੜ ਪੱਪਨੀ ਨੂੰ ਪਰਦੇ ਨਾਲ਼ ਵਾਪਸ ਕਰ ਦਿੱਤੀ। ਪੱਪਨੀ ਨੇ ਸ਼ੁਕਰਾਨੇ ਭਰੀਆਂ ਨਜ਼ਰਾਂ ਨਾਲ਼ ਭਾਬੀ ਵੱਲ ਤੱਕਿਆ, ਤਾਂ ਭਾਬੀ ਦੀਆਂ ਨੀਲੀਆਂ ਅੱਖਾਂ ਵਿਚ ਦੂਰ-ਦੂਰ ਤੱਕ ਮਿਹਰਬਾਨੀ ਵਿਛੀ ਪਈ ਸੀ।
ਰਾਤ ਨੂੰ ਫ਼ਿਰ ਪਤਾ ਨਹੀਂ ਕਿੰਨੀ ਵਾਰ ਪੱਪਨੀ ਨੇ ਖ਼ਤ ਨੂੰ ਪੜ੍ਹਿਆ। ਕਿੰਨੀ ਵਾਰ ਖ਼ੁਸ਼ ਹੋਈ, ਤੇ ਕਿੰਨੀ ਵਾਰ ਰੋਈ। ਉਸ ਨੂੰ ਨਹੀਂ ਸੀ ਪਤਾ ਲੱਗਿਆ। ਚਿੱਠੀ ਦਾ 'ਕੱਲਾ-'ਕੱਲਾ ਮੁਬਾਰਕ ਅੱਖਰ ਉਸ ਦੇ ਸਾਹਮਣੇ ਰਮਣੀਕ ਬਣ-ਬਣ ਖੜ੍ਹਦਾ ਰਿਹਾ। ਕਦੇ ਮੁਸਕੁਰਾਉਂਦਾ ਰਿਹਾ ਅਤੇ ਕਦੇ ਗਲਵਕੜੀ ਪਾਉਂਦਾ ਰਿਹਾ।
ਅੱਧੀ ਰਾਤ ਬਾਅਦ ਉਸ ਨੇ ਰਮਣੀਕ ਨੂੰ ਚਿੱਠੀ ਲਿਖਣੀ ਸ਼ੁਰੂ ਕੀਤੀ।
ਸਵੇਰੇ ਪਾਠੀ ਬੋਲਣ ਤੱਕ ਪਤਾ ਨਹੀ ਉਹ ਆਪਣੇ ਦਿਲਾਂ ਦੇ ਮਹਿਰਮ ਨੂੰ ਕੀ-ਕੀ ਲਿਖਦੀ ਰਹੀ? ਸ਼ਾਇਦ ਕੁਝ ਗਿਲੇ ਤੇ ਕੁਝ ਸ਼ਿਕਵੇ! ਕੁਝ ਉਲਾਂਭੇ ਅਤੇ ਕੁਝ ਅਪਣੱਤ ਦੀਆਂ ਬਾਤਾਂ! ਕੁਝ ਮੁਹੱਬਤ ਅਤੇ ਕੁਝ ਰੰਜ ਦੀਆਂ ਗੱਲਾਂ! ਕੁਝ ਮਿੱਠੀਆਂ ਅਤੇ ਕੁਝ ਮਸਾਲੇਦਾਰ! ਪਹੁ ਫ਼ਟਦੀ ਨਾਲ਼ ਉਸ ਨੇ ਖ਼ਤ ਪੂਰਾ ਕਰ ਕੇ ਲਫ਼ਾਫ਼ੇ ਵਿਚ ਪਾਇਆ। ਕੁਝ ਫ਼ੁੱਲਾਂ ਦੀਆਂ ਪੱਤੀਆਂ ਚਿੱਠੀ ਵਿਚ ਬੜੀ ਰੀਝ ਨਾਲ਼ ਰੱਖੀਆਂ ਅਤੇ ਚਿੱਠੀ ਲਫ਼ਾਫ਼ੇ ਵਿਚ ਪਾ ਦਿੱਤੀ। ਸੰਗਤਰੇ ਦੀਆਂ ਫ਼ਾੜੀਆਂ ਵਰਗੇ ਬੁੱਲ੍ਹਾਂ ਨਾਲ਼ ਗੂੰਦ ਵਾਲ਼ਾ ਕਾਗਜ਼ ਘਸਾ ਕੇ ਖ਼ਤ ਬੰਦ ਕਰ ਦਿੱਤਾ। ਕਾਸ਼, ਮੈਂ ਖ਼ਤ ਹੁੰਦੀ ਤਾਂ ਉਡ ਕੇ ਆਪਣੇ ਮਹਿਰਮ ਦਿਲਾਂ ਦੇ ਮਾਹੀ ਤੱਕ ਪਹੁੰਚ ਜਾਂਦੀ..! ਸੋਚ ਕੇ ਉਸ ਦੇ ਰੌਣਕ ਭਰੇ ਚਿਹਰੇ 'ਤੇ ਪਲ ਦੀ ਪਲ ਉਦਾਸੀ ਦੀ ਪਿਲੱਤਣ ਛਾਅ ਗਈ। ਪਤਾ ਨਹੀਂ ਕਿੰਨਾਂ ਚਿਰ ਉਹ ਬੰਦ ਕੀਤੇ ਖ਼ਤ ਨੂੰ ਸਧਰਾਂ ਨਾਲ਼ ਨਿਹਾਰਦੀ ਰਹੀ।
ਚਿੱਠੀ ਪੋਸਟ ਕਰਨ ਵੇਲ਼ੇ ਡਾਕ ਵਾਲ਼ਾ ਢੋਲ ਉਸ ਨੂੰ ਬਹੁਤਾ ਹੀ ਆਪਣਾ-ਆਪਣਾ ਜਾਪਿਆ।
ਹੁਣ ਤੱਕ ਉਸ ਨੂੰ ਰਮਣੀਕ ਦੇ ਤਿੰਨ ਖ਼ਤ ਆ ਚੁੱਕੇ ਸਨ।
ਖ਼ਤ ਹੀ ਉਹਨਾਂ ਦੇ ਵਿਚਕਾਰ ਦੁੱਖ-ਸੁਖ, ਦਿਨ-ਕਟੀ ਅਤੇ ਭਾਵਨਾਵਾਂ ਦੇ ਅਰਦਾਨ-ਪ੍ਰਦਾਨ ਦਾ ਸਾਧਨ ਸਨ।
ਖ਼ਤਾਂ ਆਸਰੇ ਹੀ ਉਹਨਾਂ ਦਾ ਸਮਾਂ ਸੁਹਵਣਾ ਲੰਘ ਰਿਹਾ ਸੀ।
ਪਰ ਅਚਾਨਕ ਇਸ ਸੁਹਾਵਣੇ ਸਮੇਂ ਵਿਚ ਬੂਟਾ ਡਾਕੀਆ ਸਪੋਲ਼ੀਆ ਬਣ ਕੇ ਡਿੱਗਿਆ।
ਬੂਟੇ ਦੀਆਂ ਹਰਕਤਾਂ ਤਾਂ ਪਹਿਲੇ ਦਿਨ ਤੋਂ ਹੀ ਚੰਗੀਆਂ ਨਹੀਂ ਸਨ। ਪਰ ਪੱਪਨੀ ਨੇ ਉਸ ਦੀਆਂ ਹਰਕਤਾਂ 'ਤੇ ਬਹੁਤਾ ਧਿਆਨ ਨਹੀਂ ਸੀ ਦਿੱਤਾ। ਕਿਸੇ ਵੀ ਸ਼ਰਾਰਤ 'ਤੇ ਗੌਰ ਨਹੀਂ ਸੀ ਕੀਤੀ। ਇਸ ਬੇਧਿਆਨੀ ਨੂੰ ਬੂਟਾ ਪੱਪਨੀ ਦੀ 'ਸਹਿਮਤੀ' ਮੰਨਣ ਲੱਗ ਪਿਆ ਸੀ। ਉਹ ਚਿੱਠੀ ਫ਼ੜਾਉਂਦਾ ਬੇਹੂਦੀਆਂ ਹਰਕਤਾਂ ਕਰਦਾ। ਕਦੇ ਹੱਥ ਘੁੱਟ ਦਿੰਦਾ, ਕਦੇ ਹਲਕੀ ਜਿਹੀ ਚੂੰਢੀ ਭਰਦਾ ਅਤੇ ਕਦੇ ਪੱਪਨੀ ਦੀ ਬਾਂਹ ਪਲ਼ੋਸ ਜਾਂਦਾ। ਪਰ ਰਮਣੀਕ ਦੇ ਖ਼ਤ ਦੀ ਖ਼ੁਸ਼ੀ ਵਿਚ 'ਖੀਵੀ' ਹੋਈ ਪੱਪਨੀ ਨੂੰ ਪਤਾ ਹੀ ਨਾ ਲੱਗਦਾ ਕਿ ਬੂਟਾ ਕੋਈ 'ਗ਼ੈਰ' ਹਰਕਤ ਕਰ ਗਿਆ ਹੈ..? ਇਸ ਅਣਗਹਿਲੀ ਜਾਂ ਬੇਪ੍ਰਵਾਹੀ ਨੂੰ ਬੂਟਾ ਪੱਪਨੀ ਦੀ ਸਹਿਮਤੀ ਮੰਨਣ ਲੱਗ ਪਿਆ ਸੀ।
ਜਦ ਰਮਣੀਕ ਦੀ ਚੌਥੀ ਚਿੱਠੀ ਆਈ ਤਾਂ ਚਿੱਠੀ ਫੜਾਉਣ ਆਏ ਬੂਟੇ ਨੇ ਕੱਛ 'ਚੋਂ ਅਜੀਬ ਹੀ ਮੂੰਗਲ਼ਾ ਕੱਢ ਮਾਰਿਆ।
-"ਪੱਪਨੀ...!"
-"ਹਾਂ..?"
-"ਇੱਕ ਗੱਲ ਆਖਾਂ...?"
-"ਬੋਲ....?" ਉਹ ਬੜੀ ਬੇਸਬਰੀ ਨਾਲ਼ ਚਿੱਠੀ ਖੋਲ੍ਹਦੀ ਆਖ ਰਹੀ ਸੀ।
-"ਸੋਚ ਕਰ...! ਤੈਨੂੰ ਛੱਡ ਕੇ ਰਮਣੀਕ ਕਿੰਨੀ ਦੂਰ, ਮੇਮਾਂ ਦੇ ਦੇਸ਼ ਜਾ ਬੈਠਾ...!"
-"ਉਹ ਪੜ੍ਹਨ ਗਿਐ...! ਮੈਨੂੰ ਛੱਡ ਕੇ ਥੋੜ੍ਹੇ ਗਿਐ...?"
-"ਪਰ ਇਹ ਵੀ ਸੋਚ ਨ੍ਹਾਂ, ਕਿ ਪੜ੍ਹਾਈ ਪੂਰੀ ਕਰ ਕੇ ਉਹ ਤੇਰੇ 'ਤੇ ਈ ਬੈਠਾ ਰਹੂ..?" ਬੂਟੇ ਦੀ ਮਨਹੂਸ ਜਿਹੀ ਗੱਲ ਸੁਣ ਕੇ ਪੱਪਨੀ ਨੇ ਖ਼ਤ ਵੱਲੋਂ ਧਿਆਨ ਹਟਾ, ਗਹੁ ਨਾਲ਼ ਉਸ ਵੱਲ ਤੱਕਿਆ। ਬੂਟਾ ਬੁੱਚੜ ਜਿਹਾ ਚਿਹਰਾ ਬਣਾਈ ਭੈੜ੍ਹਾ ਜਿਹਾ ਮੁਸਕੁਰਾ ਰਿਹਾ ਸੀ। ਉਸ ਦਾ ਚਿਹਰਾ ਅੱਜ ਪੱਪਨੀ ਨੂੰ ਕਰੂਪ ਜਿਹਾ ਲੱਗਿਆ।
-"ਤੂੰ ਕਹਿਣਾਂ ਕੀ ਚਾਹੁੰਨੈ...?" ਉਸ ਨੇ ਚਿੱਠੀ ਦੀ ਤਹਿ ਮਾਰ ਲਈ।
-"ਸੁਪਨਿਆਂ 'ਚ ਜਿਉਣਾ ਛੱਡ...! ਆ, ਮੇਰੀ ਹਿੱਕ ਨਾਲ਼ ਲੱਗ...!" ਬੂਟੇ ਦੀ ਕਹੀ ਗੱਲ 'ਤੇ ਪੱਪਨੀ ਦੰਗ ਰਹਿ ਗਈ।

-"...........।" ਪਰ ਅਚਾਨਕ ਅਣਕਿਆਸੀ ਗਲ ਸੁਣਨ ਕਾਰਨ ਉਹ ਨਿਰੁਤਰ ਖੜ੍ਹਾ ਸੀ।
-"ਕਸਮ ਖਾ ਕੇ ਆਖਦੈਂ, ਪੱਪਨੀ...! ਤੈਨੂੰ ਫ਼ੁੱਲਾਂ ਵਾਂਗੂੰ ਰੱਖੂੰਗਾ...! ਕਦੇ ਕੰਡੇ ਦੀ ਤਕਲੀਫ਼ ਨੀ ਹੋਣ ਦਿਊਂਗਾ, ਇੱਕ ਵਾਰੀ ਮੇਰੇ ਨਾਲ਼ ਲਾ ਕੇ ਦੇਖ...!" ਬੂਟਾ ਮਸਤ ਬੋਤੇ ਵਾਂਗ ਉਸ ਦੇ ਉਪਰ ਨੂੰ ਚੜ੍ਹਦਾ ਆ ਰਿਹਾ ਸੀ।
ਪੱਪਨੀ ਉਸ ਤੋਂ ਕਰਮ ਪਿੱਛੇ ਹਟ ਗਈ।
-"ਗੱਲ ਸੁਣ ਵੇ ਬੁੱਚੜਾ ਜਿਆ...! ਤੂੰ ਤਾਂ ਰਮਣੀਕ ਦੇ ਪੈਰ ਵਰਗਾ ਵੀ ਨ੍ਹੀ...!"
-"ਨਾ ਅਸਮਾਨ 'ਚ ਸੁਪਨੇ ਲੈ...! ਮੇਰੀ ਬਣ ਕੇ ਰਹਿ, ਦੁਨੀਆਂ ਦੀ ਹਰ ਖ਼ੁਸ਼ੀ ਤੇਰੀ ਝੋਲ਼ੀ ਪਾਊਂਗਾ, ਪੱਪਨੀ...!"
ਪੱਪਨੀ ਨੇ ਬੂਟੇ ਦੇ ਚੁਪੇੜ ਮਾਰੀ।
ਬੂਟੇ ਨੂੰ ਭੰਬੂਤਾਰੇ ਦਿਸੇ।
-"ਜੇ ਮੁੜ ਕੇ ਐਹੋ ਜੀ ਗੱਲ ਮੇਰੇ ਨਾਲ਼ ਕੀਤੀ, ਵੱਢ ਕੇ ਧਰਤੀ 'ਚ ਦੱਬ ਦਿਊਂ, ਹਰਾਮਦਿਆ...!" ਉਸ ਨੇ ਬੂਟੇ ਦੇ ਮੂੰਹ 'ਤੇ ਥੁੱਕ ਦਿੱਤਾ।
-"ਤੇ ਚਿੱਠੀ ਕਿਹੜੇ ਖ਼ਸਮ ਕੋਲ਼ੋਂ ਲਵੇਂਗੀ...?"
-"ਮੈਨੂੰ ਨੀ ਕਿਸੇ ਚਿੱਠੀ ਦੀ ਲੋੜ..! ਮੈਂ ਰਮਣੀਕ ਦੀ ਚਿੱਠੀ ਬਿਨਾ ਸਾਰ ਲਊਂਗੀ, ਪਰ ਆਪਣੇ ਜਿਉਂਦੇ ਜੀਅ ਉਸ ਦੀ ਅਮਾਨਤ, ਇਸ ਸਰੀਰ ਨੂੰ ਦਾਗ ਨੀ ਲੱਗਣ ਦਿਊਂਗੀ...! ਅੱਜ ਤੋਂ ਬਾਅਦ ਜੇ ਮੇਰੇ ਕੋਲ਼ ਹੋ ਕੇ ਲਾਅਲ਼ਾ ਜੀਆਂ ਸਿੱਟੀਐਂ, ਤਲਵਾਰ ਬਣ ਕੇ ਵਿਚ ਦੀ ਨਿਕਲ਼ ਜਾਊਂਗੀ, ਸੁਣ ਗਿਆ...?" ਪੱਪਨੀ ਦਾ ਚੰਡੀ ਰੂਪ ਦੇਖ ਕੇ ਬੂਟਾ ਡਰ ਗਿਆ। ਉਹ ਤਾਂ ਜੁਆਲਾ ਬਣੀ, ਸੇਕ ਮਾਰ ਰਹੀ ਸੀ।
ਬੂਟਾ ਸਿਲ-ਪੱਥਰ ਹੋਇਆ ਥਾਂ 'ਤੇ ਹੀ ਖੜ੍ਹਾ ਸੀ।
ਪੱਪਨੀ ਉਸ ਨੂੰ ਤਬਾਹੀ ਹੀ ਤਾਂ ਜਾਪੀ ਸੀ।
-"ਲੈ ਹੁਣ ਲੈ-ਲੀਂ ਚਿੱਠੀ...!" ਉਹ ਥੁੱਕ ਵਾਲ਼ੀ ਗੱਲ੍ਹ ਸਾਫ਼ ਕਰਦਾ ਪਿੱਛੇ ਨੂੰ ਮੁੜ ਪਿਆ।
ਪੰਦਰਾਂ ਕੁ ਦਿਨ ਬਾਅਦ ਜਦ ਰਮਣੀਕ ਦੀ ਅਗਲੀ ਚਿੱਠੀ ਆਈ ਤਾਂ ਸਾਈਕਲ 'ਤੇ ਚੜ੍ਹਿਆ ਬੂਟਾ ਉਹਨਾਂ ਦੀ ਵੀਹੀ ਵਿਚ ਟੱਲੀਆਂ ਮਾਰਦਾ ਫ਼ਿਰਦਾ ਸੀ। ਉਸ ਨੂੰ ਇਹ ਸੀ ਕਿ ਰਮਣੀਕ ਦੀ ਚਿੱਠੀ ਦੇਖ ਕੇ ਪੱਪਨੀ "ਸਹੀ" ਰਾਹ 'ਤੇ ਆ ਜਾਵੇਗੀ। ਪਰ ਪੱਪਨੀ ਇਸ ਮਿੱਟੀ ਦੀ ਨਹੀਂ ਬਣੀ ਸੀ, ਜਿਸ ਬਾਰੇ ਸ਼ਾਇਦ ਬੂਟਾ ਸੋਚ ਰਿਹਾ ਸੀ।
-"ਦੇਖ ਲੈ..? ਕਰਨੈਂ ਰਾਜ਼ੀਨਾਮਾਂ...?" ਗਲ਼ੀ ਦੇ ਮੋੜ 'ਤੇ ਜਾਂਦੀ ਪੱਪਨੀ ਨੂੰ ਬੂਟੇ ਨੇ ਗੱਲ ਸੁਣਾਈ, "ਸਾਡੀ ਦਰਿਆ-ਦਿਲੀ ਵੀ ਦੇਖ, ਜੁੱਤੀਆਂ ਖਾ ਕੇ ਵੀ ਰਾਜ਼ੀਨਾਮੇਂ ਲਈ ਹੱਥ ਕੱਢਿਐ..!"
ਪੱਪਨੀ ਜੁੱਤੀ ਲਾਹੁੰਣ ਲੱਗ ਪਈ।
-"ਮਜ਼ਾਕ ਨੀ ਕਰਦਾ, ਆਹ ਦੇਖ ਲੈ...! ਰਮਣੀਕ ਦੀ ਚਿੱਠੀ ਐ...! ਸੋਚ ਲੈ...! ਇਹ ਨੀ ਮਿਲਣੀ...!" ਬੂਟਾ ਸਾਈਕਲ 'ਤੇ ਲੱਤ ਲਾਈ ਖੜ੍ਹਾ ਸੀ, "ਜੇ ਬਹੁਤਾ ਨਹੀਂ ਤਾਂ ਸਿਰਫ਼ ਇੱਕ ਵਾਰ-!" ਉਸ ਨੇ ਗੱਲ ਨੂੰ ਲਮਕਾ ਕੇ ਕਿਸੇ 'ਹੋਰ ਹੀ ਪਾਸੇ' ਇਸ਼ਾਰਾ ਕੀਤਾ।
ਪੱਪਨੀ ਨੇ ਜੁੱਤੀ ਲਾਹ ਕੇ ਬੂਟੇ ਦੀ ਭੁਗਤ ਸੁਆਰਨੀ ਸ਼ੁਰੂ ਕਰ ਦਿੱਤੀ।
-"ਹਰਾਮਜ਼ਾਦਿਆ...! ਤੂੰ ਮੈਨੂੰ ਸਮਝ ਕੀ ਰੱਖਿਐ, ਕੁੱਤੇ ਦਿਆ ਹੱਡਾ..? ਜੇ ਮੈਂ ਰਮਣੀਕ ਨੂੰ ਮੁਹੱਬਤ ਕਰਦੀ ਐਂ, ਤਾਂ ਓਸ ਦੀ ਚਿੱਠੀ ਵਾਸਤੇ ਮੈਂ ਜਣੀਂ-ਖਣੀਂ ਜੂਠ ਦੇ ਥੱਲੇ ਪੈਂਦੀ ਫ਼ਿਰੂੰਗੀ..?" ਉਸ ਦੀ ਜੁੱਤੀ ਗੜਿਆਂ ਵਾਂਗ ਬੂਟੇ ਦੇ ਸਿਰ 'ਚ ਵਰ੍ਹ ਰਹੀ ਸੀ, "ਪੰਜਾਬ ਦੀ ਧੀ ਆਂ, ਆਪਣੇ ਸੁਆਰਥ ਪਿੱਛੇ ਆਪਣੀ ਇੱਜ਼ਤ ਨੀ ਦਾਅ 'ਤੇ ਲਾਉਂਦੀ..! ਅੱਜ ਤੋਂ ਬਾਅਦ ਮੇਰੇ ਨੇੜੇ ਨਾ ਆ-ਜੀਂ, ਕੱਚੇ ਨੂੰ ਖਾਜੂੰਗੀ, ਕੱਚੇ ਨੂੰ...!" ਉਸ ਦੀਆਂ ਅੱਖਾਂ 'ਚੋਂ ਅੱਗ ਵਰ੍ਹ ਰਹੀ ਸੀ। ਬੂਟੇ ਦੇ ਸਿਰ 'ਚ ਠੁਕਦੀਆਂ ਜੁੱਤੀਆਂ 'ਚੋਂ 'ਠੱਪ-ਠੱਪ' ਦੀ ਅਵਾਜ਼ ਆ ਰਹੀ ਸੀ। ਉਸ ਦੇ ਸਿਰ 'ਚੋਂ ਅਜੀਬ 'ਭੜ੍ਹਾਸ' ਨਿਕਲ਼ ਰਹੀ ਸੀ।
ਪਰ ਵਰ੍ਹਦੀਆਂ ਜੁੱਤੀਆਂ ਵਿਚ ਵੀ ਬੂਟਾ ਭੱਜਣ ਵਿਚ ਕਾਮਯਾਬ ਹੋ ਗਿਆ।
ਡਰੀ ਗਊ ਵਾਂਗ ਆਸਾ-ਪਾਸਾ ਦੇਖਦਾ ਉਹ ਰੱਬ ਦਾ ਸ਼ੁਕਰ ਕਰ ਰਿਹਾ ਸੀ ਕਿ ਕਿਸੇ ਨੇ ਉਸ ਦੇ ਪੈਂਦੀਆਂ ਨਹੀਂ ਦੇਖੀਆਂ ਸਨ। ਇਸ ਪੱਖੋਂ ਉਸ ਦਾ ਬਚਾਅ ਹੋ ਗਿਆ ਸੀ।
-"ਲੈ ਹੁਣ ਸੁਣ ਮੇਰੀ ਇੱਕ ਗੱਲ...!" ਉਹ ਦੂਰ ਗਲ਼ੀ ਦੇ ਖੂੰਜੇ 'ਚ ਖੜ੍ਹਾ, ਸ਼ੇਰ ਬਣ ਗਿਆ ਸੀ।
-"ਆਹੀ ਚਿੱਠੀ ਹੁਣ ਮੈਂ ਤੇਰੇ ਪਿਉ ਨੂੰ ਫ਼ੜਾਊਂਗਾ...!" ਬੂਟੇ ਦੀ ਗੱਲ ਸੁਣ ਕੇ ਪੱਪਨੀ ਦੇ ਸਿਰ 'ਚ ਧਮਾਕਾ ਹੋਇਆ।
-"ਜਿਹੜੀ ਓਸ ਰਮਣੀਕ ਦੇ ਸਿਰ 'ਤੇ ਚਿੱਤੜ ਉਚੇ ਕਰ-ਕਰ ਤੁਰਦੀ ਐਂ ਨ੍ਹਾਂ? ਹੁਣ ਪਤਾ ਲੱਗੂ, ਕਿੰਨੇ ਵੀਹਾਂ ਸੌ ਹੁੰਦੈ, ਸਾਲ਼ੀ ਇੱਜ਼ਤ ਦੀ...!" ਤੇ ਉਹ ਨਾਸਾਂ 'ਚੋਂ ਠੂੰਹੇਂ ਸੁੱਟਦਾ ਸਾਈਕਲ 'ਤੇ ਤਿੱਤਰ ਹੋ ਗਿਆ।
ਪੱਪਨੀ ਦਾ ਸਰੀਰ 'ਝਰਨ-ਝਰਨ' ਕਰ ਰਿਹਾ ਸੀ।
ਕਿਸੇ ਗ਼ੈਬੀ ਸਹਿਮ ਨੇ ਉਸ ਨੂੰ ਧੁਰ ਹਿਰਦੇ ਤੋਂ ਹਿਲਾ ਧਰਿਆ ਸੀ। ਡਰ ਉਸ ਨੂੰ ਇਤਨਾ ਬਾਪੂ ਦੇ ਗੁੱਸੇ ਦਾ ਨਹੀਂ ਸੀ, ਜਿਤਨਾ ਰਮਣੀਕ ਤੋਂ ਦੂਰ ਹੋ ਜਾਣ ਦਾ ਸੀ। ਅਸਲ ਵਿਚ ਪੱਪਨੀ ਦੇ ਬਾਪ ਦਾ ਸੁਭਾਅ ਬਹੁਤ ਮਾੜਾ ਸੀ। ਜਦ ਉਸ ਦੇ ਦਿਮਾਗ ਨੂੰ ਫ਼ਤੂਰ ਚੜ੍ਹਦਾ ਸੀ ਤਾਂ ਨਫ਼ੇ-ਨੁਕਸਾਨ ਬਾਰੇ ਬਿਲਕੁਲ ਨਹੀਂ ਸੋਚਦਾ ਸੀ। ਕਿਸੇ ਗੱਲ 'ਤੇ ਖਿਝ ਕੇ ਉਹ ਆਪਣਾ ਘਰ ਵੀ ਫ਼ੂਕ ਸਕਦਾ ਸੀ।
-"ਨ੍ਹੀ ਪੱਪਨੀ..! ਐਥੇ ਖੜ੍ਹੀ ਕੀ ਕਰਦੀ ਐਂ...?" ਦਰਜੀਆਂ ਦੀ ਕੁੜੀ ਨੇ ਹੋਕਰਾ ਮਾਰ ਕੇ ਪੱਪਨੀ ਦੀ ਸੋਚ ਦੀ ਲੰਮੀ ਲੜੀ ਤੋੜੀ। ਪੱਪਨੀ ਦਾ ਮਨ ਭਰ ਆਇਆ ਅਤੇ ਉਹ ਪੁੱਠੇ ਪੈਰੀਂ ਘਰ ਨੂੰ ਵਾਪਸ ਮੁੜ ਪਈ।
ਸੋਚਾਂ ਵਿਚ ਰਮਣੀਕ ਦੇ ਨਾਂ ਦੀਆਂ ਔਂਸੀਆਂ ਪਾਉਂਦੀ ਪੱਪਨੀ ਘਰ ਆ ਗਈ।
ਸਭ ਤੋਂ ਵੱਡਾ ਦੁੱਖ ਉਸ ਨੂੰ ਰਮਣੀਕ ਦੀ ਚਿੱਠੀ ਨਾ ਮਿਲਣ ਦਾ ਸੀ।
ਪਤਾ ਨਹੀਂ ਰਮਣੀਕ ਨੇ ਇਸ ਚਿੱਠੀ ਵਿਚ ਕੀ ਲਿਖਿਆ ਹੋਊਗਾ..? ਪਤਾ ਨੀ ਉਸ ਦਾ ਦਿਲ ਲੱਗਿਆ ਹੋਊਗਾ ਕਿ ਨਹੀਂ..? ਪਿਛਲੀ ਚਿੱਠੀ ਵਿਚ ਉਸ ਨੇ ਲਿਖਿਆ ਸੀ ਕਿ ਉਸ ਦਾ ਰਹਾਇਸ਼ੀ ਪਤਾ ਬਦਲ ਜਾਵੇਗਾ, ਜੇ ਇਸ ਚਿੱਠੀ ਵਿਚ ਉਸ ਨੇ ਨਵਾਂ ਪਤਾ ਲਿਖਿਆ ਹੋਇਆ, ਤਾਂ ਮੈਨੂੰ ਤਾਂ ਉਸ ਦੇ ਨਵੇਂ ਪਤੇ ਦਾ ਵੀ ਪਤਾ ਨਹੀਂ ਲੱਗਣਾ..! ਪੱਪਨੀ, ਤੈਨੂੰ ਬੂਟੇ ਨਾਲ਼ ਵਿਗਾੜਨੀ ਨਹੀਂ ਚਾਹੀਦੀ ਸੀ...! ...ਤੇ ਫ਼ੇਰ ਮੈਂ ਉਸ ਦੁਸ਼ਟ ਦੀ ਕਹੀ ਗੱਲ ਮੰਨ ਲੈਂਦੀ...? ਨਹੀਂ...! ਕਦੇ ਵੀ ਨਹੀਂ...!! ਇਹ ਸਰੀਰ, ਇਹ ਮੇਰੇ ਰਮਣੀਕ ਦੀ ਅਮਾਨਤ ਹੈ, ਉਸ ਨਾਲ਼ੋਂ ਸਾਰੀ ਜ਼ਿੰਦਗੀ ਦੂਰ ਰਹਿਣਾ ਮਨਜ਼ੂਰ ਹੈ, ਪਰ ਆਪਣੀ ਅਣਖ਼-ਇੱਜ਼ਤ ਅਤੇ ਮਾਣ-ਮਰਿਯਾਦਾ ਦਾਅ 'ਤੇ ਲਾ ਕੇ ਇਸ ਦੁਸ਼ਟ ਨਾਲ਼ ਕੋਈ ਸਮਝੌਤਾ ਨਹੀਂ ਕਰਨਾ..! ਮੈਂ ਅਣਖ਼ੀ ਪੰਜਾਬਣ ਜੱਟੀ ਹਾਂ..! ਪਿਆਰ ਮੁਹੱਬਤ ਦੇ ਵੇਗ 'ਚ ਆ ਕੇ ਮੈਂ ਰਮਣੀਕ ਨੂੰ ਆਪਣਾ ਸਰੀਰ ਆਪ ਅਰਪਣ ਕੀਤਾ ਸੀ...! ਤੇ ਮਰਦੇ ਦਮ ਤੱਕ ਇਹ ਸਰੀਰ ਮੇਰੇ ਰਮਣੀਕ ਦੀ ਅਮਾਨਤ ਹੀ ਰਹੂਗੀ, ਇਹ ਅਮਾਨਤ ਕਿਸੇ ਕੁੱਤੇ-ਬਿੱਲੇ ਦੇ ਹਿੱਸੇ ਨਹੀਂ ਆਊਗੀ...! ਚਾਹੇ ਜ਼ਿੰਦਗੀ ਵਿਚ ਕੋਈ ਮੁਸ਼ਕਿਲ ਆ ਜਾਵੇ, ਕਿਸੇ ਵੀ ਇਮਤਿਹਾਨ ਵਿਚ ਦੀ ਗੁਜ਼ਰਨਾ ਪਵੇ, ਪਰ ਮੈਂ ਆਪਣੀ ਅਣਖ਼ੀ ਮਾਣ-ਮਰਿਯਾਦਾ ਨਹੀਂ ਤੋੜੂੰਗੀ...! ਜਿੱਥੇ ਤੱਕ ਮੇਰੀ ਵਾਹ ਲੱਗੀ, ਇਹ ਸਰੀਰ ਰਮਣੀਕ ਲਈ ਹੀ ਸਾਂਭ ਕੇ ਰੱਖੂੰਗੀ, ਕਿਸੇ ਗ਼ੈਰ ਅੱਗੇ ਨਹੀਂ ਪਰੋਸੂੰਗੀ...! ਪਰ ਜੇ ਰਮਣੀਕ ਦਾ ਅਤਾ-ਪਤਾ ਬਦਲ ਗਿਆ ਹੋਇਆ ਤਾਂ ਮੈਂ ਖ਼ਤ ਕਿਹੜੇ ਪਤੇ 'ਤੇ ਪਾਊਂਗੀ..? ਜੋ ਮਰਜ਼ੀ ਹੋ ਜਾਵੇ, ਚਾਹੇ ਮੇਰਾ ਮੇਰੇ ਰਮਣੀਕ ਨਾਲ਼ੋਂ ਸਾਰੀ ਜ਼ਿੰਦਗੀ ਦਾ ਰਾਬਤਾ ਟੁੱਟ ਜਾਵੇ, ਪਰ ਮੈਂ ਆਪਣੇ ਸਿਦਕ, ਅਸੂਲਾਂ ਅਤੇ ਆਪਣੀ ਮਾਣ-ਮਰਿਯਾਦਾ 'ਤੇ ਜ਼ਰੂਰ ਕਾਇਮ ਰਹਿਣੈ...! ਉਸ ਨੇ ਆਪਣੇ ਆਪ ਨਾਲ਼ ਇੱਕ 'ਪ੍ਰਣ' ਕੀਤਾ ਸੀ। ....ਜੇ ਮੈਂ ਰਮਣੀਕ ਨੂੰ ਆਪਣਾ 'ਆਪਾ' ਸਮਰਪਣ ਕੀਤਾ, ਤਾਂ ਆਪਣੇ ਪਿਆਰ, ਆਪਣੀ ਮੁਹੱਬਤ ਵਾਸਤੇ ਅਰਪਣ ਕੀਤਾ, ਕਿਉਂਕਿ ਮੈਂ ਰਮਣੀਕ ਨੂੰ ਆਪਣੀ ਜਿੰਦ-ਜਾਨ ਤੋਂ ਵੀ ਵੱਧ ਮੋਹ ਕਰਦੀ ਹਾਂ, ਅਤੇ ਉਸ ਲਈ ਹਰ ਕੁਰਬਾਨੀ ਦੇ ਸਕਦੀ ਹਾਂ...! ਹੇ ਸੱਚੇ ਪਾਤਿਸ਼ਾਹ..! ਮੈਨੂੰ ਮੇਰੇ ਸਿਦਕ-ਸਿਰੜ 'ਤੇ ਚੱਲਣ ਦਾ ਬਲ ਬਖ਼ਸ਼ਣਾਂ ਸੱਚੇ ਪਿਤਾ ਜੀਓ...! ਉਸ ਨੇ ਆਪਣੇ ਆਪ ਨਾਲ਼ ਵਾਅਦੇ ਕਰਨ ਦੇ ਨਾਲ਼-ਨਾਲ਼ ਰੱਬ ਤੋਂ ਵੀ ਵਰਦਾਨ ਮੰਗਿਆ ਸੀ!
ਰਾਤ ਨੂੰ ਸਾਰੀ ਰਾਤ ਪੱਪਨੀ ਨੂੰ ਟੇਕ ਨਾ ਆਈ।
ਉਹ ਮੰਜੇ 'ਤੇ ਹੀ ਪਲਸੇਟੇ ਮਾਰਦੀ ਰਹੀ। ਬੱਸ ਇੱਕੋ ਸੋਚ ਨੇ ਹੀ ਉਸ ਨੂੰ 'ਵਿੰਨ੍ਹ' ਰੱਖਿਆ ਸੀ ਕਿ ਕਿਤੇ ਰਮਣੀਕ ਦਾ ਪਤਾ ਤਾਂ ਨਹੀਂ ਬਦਲ ਗਿਆ ਸੀ...? ਇਸ ਸੋਚ ਨੇ ਉਸ ਨੂੰ ਕਮਲੀ ਕਰ ਰੱਖਿਆ ਸੀ! ਕਿ ਜੇ ਉਸ ਦਾ ਪਤਾ ਬਦਲ ਗਿਆ ਹੋਇਆ ਤਾਂ ਉਹਨਾਂ ਦਾ ਰਾਬਤਾ ਟੁੱਟ ਜਾਵੇਗਾ! ਤੇ ਜੇ ਰਮਣੀਕ ਨਾਲ਼ ਰਾਬਤਾ ਟੁੱਟ ਗਿਆ ਤਾਂ ਮੈਂ ਅੰਦਰੋਂ ਚਕਨਾਚੂਰ ਹੋ ਜਾਵਾਂਗੀ! ਉਸ ਦੀਆਂ ਅੱਖਾਂ ਨੇ ਸਾਰੀ ਰਾਤ ਬਰਸਾਤੀ ਬੱਦਲ਼ ਵਾਂਗ ਝੜੀ ਲਾਈ ਰੱਖੀ ਸੀ। ਪੱਪਨੀ...! ਕੀ ਤੂੰ ਆਪਣੇ ਰਮਣੀਕ ਬਿਨਾ ਰਹਿ ਸਕੇਂਗੀ...? ਉਸ ਦੀ ਰੂਹ ਨੂੰ ਕੋਈ ਅਵਾਜ਼ ਮਾਰ ਕੇ ਪੁੱਛਦਾ, ਤਾਂ ਉਹ ਅੰਤਰ ਆਤਮਾਂ ਵਿਚੋਂ "ਨਹੀਂ....!" ਦਾ ਵਿਰਲਾਪ ਕਰਦੀ!!
ਅਗਲੇ ਦਿਨ ਵੀ ਉਹ ਗੁਆਚੀ-ਗੁਆਚੀ, ਸੁੰਨ-ਸੁੰਨ ਜਿਹੀ ਤੁਰੀ ਫ਼ਿਰਦੀ ਰਹੀ।
ਬੀਜੀ ਨੇ ਵੀ ਉਸ ਨੂੰ ਚੁੱਪ ਦਾ ਕਾਰਨ ਪੁੱਛਿਆ ਤਾਂ ਉਸ ਨੇ "ਸਿਹਤ ਠੀਕ ਨੀ" ਦਾ ਰਾਗ ਅਲਾਪ ਦਿੱਤਾ। ਪਰ ਉਹ ਚਾਹੁੰਦੀ ਸੀ ਕਿ ਉਸ ਨੂੰ ਕੋਈ ਨਾ ਬੁਲਾਵੇ। ਕੋਈ ਉਸ ਨਾਲ਼ ਗੱਲ ਨਾ ਕਰੇ! ਉਹ ਚੁੱਪ ਹੀ ਰਹਿਣਾ ਚਾਹੁੰਦੀ ਸੀ।
ਦੋ ਵਾਰ ਉਸ ਨੇ ਕੋਠੇ 'ਤੇ ਚੜ੍ਹ ਕੇ ਸੁਖਵਿੰਦਰ ਭਾਬੀ ਦੇ ਘਰ ਝਾਤੀ ਮਾਰੀ। ਪਰ ਹਮਰਾਜ਼ ਅਤੇ ਹਮਦਰਦ ਭਾਬੀ ਨਜ਼ਰ ਨਾ ਆਈ। ਉਹ ਅੱਖਾਂ ਭਰ ਕੇ ਵਾਪਸ ਪਰਤ ਆਈ।

ਤੀਜੀ ਵਾਰ ਜਦ ਉਸ ਨੇ ਸੁਖਵਿੰਦਰ ਭਾਬੀ ਬਾਰੇ ਉਸ ਦੀ ਸੱਸ ਨੂੰ ਪੁੱਛਿਆ ਤਾਂ ਪਤਾ ਲੱਗਿਆ ਕਿ ਭਾਬੀ ਦੀ ਮਾਂ ਬਿਮਾਰ ਹੋਣ ਦਾ ਅਚਾਨਕ ਸੁਨੇਹਾਂ ਆ ਗਿਆ ਸੀ ਅਤੇ ਉਹ ਦਸ ਕੁ ਦਿਨ ਲਈ ਪੇਕੇ ਚਲੀ ਗਈ ਸੀ।
ਪੱਪਨੀ ਨੂੰ ਮਹਿਸੂਸ ਹੋਇਆ ਕਿ ਉਹ ਇਸ ਭਰੀ-ਭਰਾਈ, ਹੱਸਦੀ-ਖੇਡਦੀ ਦੁਨੀਆਂ ਵਿਚ ਬਿਲਕੁਲ 'ਇਕੱਲੀ' ਹੋ ਗਈ ਸੀ। ਰੋਹੀ-ਬੀਆਬਾਨ ਦੇ ਜੰਡ ਵਾਂਗ ਇਕੱਲੀ ਅਤੇ ਉਦਾਸ!!
ਦੁੱਖਾਂ ਅਤੇ ਪੀੜਾਂ ਵਿਚ ਤਾਂ ਉਹ ਅੱਗੇ ਹੀ ਪੀੜੀ ਪਈ ਸੀ।

ਅਗਲਾ ਪਹਾੜ ਉਸ ਦੇ ਸਿਰ ਓਦੋਂ ਟੁੱਟਿਆ, ਜਦੋਂ ਉਸ ਦਾ ਬਾਪ ਮੂੰਹ 'ਚੋਂ ਅੱਗ ਉਗਲ਼ਦਾ ਘਰ ਪਰਤਿਆ। ਉਸ ਦੇ ਬੋਲਾਂ ਵਿਚ ਸ਼ਰਾਬ ਦੁਹਾਈਆਂ ਦੇ ਰਹੀ ਸੀ। ਆਉਣਸਾਰ ਉਸ ਨੇ ਹੱਥ ਵਿਚ ਫ਼ੜਿਆ ਗੰਡਾਸਾ ਲੱਕੜ ਦੇ ਦਰਵਾਜੇ 'ਤੇ ਵਾਹ ਦਿੱਤਾ। ਗੰਡਾਸਾ ਉਸ ਨੇ ਇਤਨੀ ਜੋਰ ਨਾਲ਼ ਵਾਹਿਆ ਕਿ ਅੱਧਾ ਦਰਵਾਜੇ ਵਿਚ ਧਸ ਗਿਆ, ਜਿਹੜਾ ਖਿੱਚੇ ਤੋਂ ਵੀ ਪੱਟਿਆ ਨਹੀਂ ਗਿਆ ਸੀ। ਉਸ ਦੀਆਂ ਅੱਖਾਂ ਵਿਚ ਫ਼ਤੂਰ ਅਤੇ ਤਬਾਹੀ ਸੀ। ਮੱਥੇ 'ਤੇ ਜੁਆਲਾ ਮੱਚ ਰਹੀ ਸੀ ਅਤੇ ਜੀਭ 'ਤੇ ਲਾਵਾ ਬਲ਼ ਰਿਹਾ ਸੀ। ਉਸ ਦੀਆਂ ਸ਼ਰਾਬੀ ਅੱਖਾਂ ਦੇ ਉਸਤਰੇ ਪੱਪਨੀ ਨੂੰ ਵੱਢਣ ਆ ਰਹੇ ਸਨ।
ਬੀਜੀ ਨੇ ਅੱਗੇ ਹੋ ਕੇ ਉਸ ਦਾ ਰਾਹ ਰੋਕਣਾ ਚਾਹਿਆ। ਪਰ ਉਸ ਦੇ ਇੱਕ ਧੱਕੇ ਨਾਲ਼ ਹੀ ਬੀਜੀ ਪਟੜੇ ਵਾਂਗ 'ਦਾਅੜ' ਕਰਦੀ ਡਿੱਗ ਪਈ ਸੀ। ਪੱਪਨੀ ਨੇ ਭੱਜ ਕੇ ਬੀਜੀ ਨੂੰ ਚੁੱਕਣਾ ਚਾਹਿਆ ਤਾਂ ਬਾਪੂ ਦੀ ਡਾਂਗ ਉਸ ਦੇ ਚੂਕਣੇ 'ਚ ਆ ਪਈ। ਸੱਟ ਨੇ ਉਸ ਦਾ ਮਾਸ ਜਲ਼ਣ ਲਾ ਦਿੱਤਾ ਸੀ। ਜਿਵੇਂ ਕਿਸੇ ਨੇ ਉਸ ਦੇ ਸੋਹਲ ਸਰੀਰ 'ਤੇ ਉਬਲ਼ਦਾ ਤੇਲ ਡੋਲ੍ਹ ਦਿੱਤਾ ਸੀ। ਪੀੜ ਨਾਲ਼ ਉਹ ਕਰਾਹ ਉਠੀ ਸੀ। ਪਰ ਬੇਰਹਿਮ ਬਾਪੂ ਨੇ ਉਸ 'ਤੇ ਡਾਂਗਾਂ ਦਾ ਮੀਂਹ ਵਰ੍ਹਾ ਦਿੱਤਾ ਸੀ। ਬੜੀ ਬੇਕਿਰਕੀ ਨਾਲ਼ ਉਸ ਨੂੰ ਕੁੱਟਿਆ ਜਾ ਰਿਹਾ ਸੀ। ਬੀਜੀ ਬਾਪੂ ਦੇ ਹਾੜ੍ਹੇ ਕੱਢ ਰਹੀ ਸੀ, ਪਰ ਗੁੱਸੇ ਨਾਲ਼ ਦਧਨ ਹੋਇਆ ਬਾਪੂ ਕੁੱਟਣੋਂ ਬੰਦ ਹੀ ਨਹੀਂ ਹੋ ਰਿਹਾ ਸੀ।
ਕੁੱਟੀ-ਭੰਨੀ ਬੀਜੀ ਅਚਾਨਕ ਸ਼ੀਹਣੀ ਬਣ ਕੇ ਬਾਪੂ ਦੇ ਸਾਹਮਣੇ ਆ ਖੜ੍ਹੀ।
-"ਮਾਰ ਈ ਦੇਹ ਦੁਸ਼ਟਾ ਅੱਜ...! ਕਰ ਖਾਤਮਾਂ ਸਾਡਾ...! ਤੇਰਾ ਨਿੱਤ ਦਾ ਸਿਆਪਾ ਅੱਜ ਨਬੇੜ ਈ ਲੈ ਜਮਦੂਤਾ..!" ਬੀਜੀ ਨੇ ਕਮਲਿਆਂ ਵਾਂਗ ਕਈ ਧੱਫ਼ੇ ਆਪਣੀ ਹਿੱਕ 'ਚ ਮਾਰੇ ਤਾਂ ਬਾਪੂ ਹੱਥੋਂ ਡਾਂਗ ਡਿੱਗ ਪਈ।
ਕਲੇਸ਼ ਦਾ ਰੌਲ਼ਾ ਸੁਣ ਕੇ ਆਂਢੀ-ਗੁਆਂਢੀ ਇਕੱਠੇ ਹੋ ਗਏ।
-"ਜੀਅ ਕਰਦੈ ਤੇਰਾ ਗਲ਼ ਘੁੱਟ ਦਿਆਂ, ਕੰਜਰੀਏ..!" ਬਾਪੂ ਨੇ ਧੀ ਨੂੰ ਅਜੀਬ ਅਕਾਸ਼ਬਾਣੀ ਕੀਤੀ।
-"ਆਹ ਸਿਰ ਖੇਹ ਪਾਉਣ ਵਾਸਤੇ ਜੰਮਿਆਂ ਸੀ ਤੈਨੂੰ, ਦੁਸ਼ਟੇ...?" ਡੱਬ 'ਚੋਂ ਬੋਤਲ ਕੱਢ ਕੇ ਉਸ ਨੇ ਮੂੰਹ ਨੂੰ ਲਾ ਲਈ। ਦਾਰੂ ਉਸ ਨੇ ਪੀਤੀ ਨਹੀਂ, ਇੱਕ ਤਰ੍ਹਾਂ ਨਾਲ਼ ਅੰਦਰ ਡੋਲ੍ਹੀ ਸੀ। ਸੁੱਕੀ ਦਾਰੂ ਨੇ ਪੱਠਾ ਲਾ ਕੇ ਉਸ ਦਾ ਸਾਹ ਬੰਦ ਕਰ ਦਿੱਤਾ ਸੀ। ਵਿਹੜੇ ਵਾਲ਼ੇ ਨਲ਼ਕੇ ਤੋਂ ਉਸ ਨੇ ਘੁੱਟ ਕੁ ਪਾਣੀ ਪੀਤਾ ਅਤੇ ਡੋਲ੍ਹ ਦਿੱਤਾ।
-"ਹੁਣ ਮੈਂ ਤੇਰਾ ਫ਼ਾਹਾ ਵੱਢ ਦੇਣੈਂ, ਚਾਹੇ ਕਿਸੇ ਜਾਤ-ਕੁਜਾਤ ਨਾਲ਼ ਕਿਉਂ ਨਾ ਨਰੜ ਕਰਨਾ ਪਵੇ...! ਤੂੰ ਵੀ ਕੀ ਯਾਦ ਰੱਖੇਂਗੀ...? ਬੜਾ ਲਹੂ ਪੀਤੈ ਤੂੰ ਮੇਰਾ, ਪਿੰਡ 'ਚ ਨੱਕ ਵਢਵਾ ਕੇ ਰੱਖਤਾ ਮੇਰਾ ਹਰਾਮਦੀ ਨੇ..! ਜੇ ਆਹ ਦਿਨ ਦਾ ਪਤਾ ਹੁੰਦਾ, ਜੰਮਦੀ ਦਾ ਗਲ਼ ਦੱਬ ਦਿੰਦਾ..!" ਉਹ ਊਠ ਵਾਂਗ ਤੜਾਫ਼ੇ ਮਾਰਦਾ ਬਾਹਰ ਨਿਕਲ਼ ਗਿਆ। ਤੁਰਦੇ ਨੇ ਉਸ ਨੇ ਪੈਰ ਦੁਰਮਟ ਵਾਂਗ ਧਰਤੀ 'ਤੇ ਮਾਰੇ ਸਨ।
ਅਸਲ ਵਿਚ ਬੂਟੇ ਡਾਕੀਏ ਨੇ ਰਮਣੀਕ ਦੀ ਚਿੱਠੀ ਬਾਪੂ ਨੂੰ ਸੱਥ ਵਿਚ ਜਾਣ ਬੁੱਝ ਕੇ ਫ਼ੜਾਈ ਸੀ।
-"ਕੀਹਦੀ ਚਿੱਠੀ ਐ ਬੂਟਿਆ...?" ਬਾਪੂ ਨੇ ਸੁਭਾਵਿਕ ਹੀ ਪੁੱਛਿਆ।
-"ਬਾਹਰੋਂ ਐਂ ਤਾਇਆ...!"
-"ਉਹ ਤਾਂ ਲਫ਼ਾਫ਼ਾ ਈ ਦੱਸਦੈ ਬਈ ਬਾਹਰਲੇ ਮੁਲਕ 'ਚੋਂ ਐਂ, ਕਾਹਨੂੰ ਰੀਸਾਂ ਐ ਬਾਹਰਲੇ ਮੁਲਕਾਂ ਦੀ, ਸ਼ੇਰਾ..! ਪਰ ਪਾਈ ਕੀਹਨੇ ਐਂ..? ਸਾਡਾ ਤਾਂ ਕੋਈ ਬਾਹਰ ਵੀ ਨੀ ਗਿਆ..!" ਬਾਪੂ ਹੈਰਾਨ ਸੀ।
ਸੱਥ 'ਚ ਬੈਠੇ ਲੋਕ ਵੀ ਹੈਰਾਨ ਸਨ।
-"ਇੱਕ ਬਾਹਰਲੇ ਪਿੰਡ ਦਾ ਮੁੰਡੈ, ਤਾਇਆ...! ਉਹ ਆਪਣੀ ਪੱਪਨੀ ਨਾਲ਼ ਪੜ੍ਹਦਾ ਰਿਹੈ..! ਇਹ ਚਿੱਠੀਆਂ ਆਪਣੀ ਪੱਪਨੀ ਵਾਸਤੇ ਆਉਂਦੀਐਂ ਬਾਹਰਲੇ ਮੁਲਕ 'ਚੋਂ...!"
ਬਾਪੂ ਜਿਵੇਂ ਸੱਥ 'ਚ 'ਨੰਗਾ' ਹੋ ਗਿਆ ਸੀ।
ਬੂਟੇ ਦੀ ਘਰੋੜ੍ਹ ਕੇ ਆਖੀ ਗੱਲ ਉਸ ਦੇ ਹਿਰਦੇ ਨੂੰ 'ਦੋਫ਼ਾੜ' ਕਰ ਗਈ ਸੀ।
ਭਾਈਚਾਰੇ ਵਿਚ ਬੇਇੱਜ਼ਤੀ ਹੋ ਗਈ ਸੀ।
-"ਅੱਗੇ ਵੀ ਆਈ ਐ ਕਦੇ..? ਕਿ ਅੱਜ ਪਹਿਲੀ ਵਾਰੀ ਆਈ ਐ...?"
-"ਇਹ ਤਾਂ ਕਈ ਮਹੀਨਿਆਂ ਤੋਂ ਆਈ ਜਾਂਦੀਐਂ, ਤਾਇਆ..!"
-"ਤੇ ਤੂੰ ਮੈਨੂੰ ਪਹਿਲਾਂ ਨਾ ਦੱਸਿਆ ਓਏ, ਮਾਂ ਦਿਆ ਯਾਰਾ...?" ਤਾਇਆ ਬੂਟੇ ਦੇ ਗਲ਼ ਨੂੰ ਚਿੰਬੜ ਗਿਆ।
-"ਮੇਰੀ ਘੰਡੀ ਕਿਉਂ ਘੁੱਟਦੈਂ ਤਾਇਆ...? ਜੀਹਦੀ ਘੰਡੀ ਘੁੱਟਣੀ ਚਾਹੀਦੀ ਐ, ਓਹਦੀ ਘੁੱਟ ਜਾ ਕੇ...! ਮੇਰੇ 'ਤੇ ਰਹਿਮ ਕਰ..!" ਉਸ ਨੇ ਹੱਥ ਜੋੜੇ।
-"ਆਹੋ ਚਰਨ ਸਿਆਂ...! ਇਹਨੂੰ ਬਖ਼ਸ਼...! ਇਹਦਾ ਕੀ ਕਸੂਰ ਐ ਬਿਚਾਰੇ ਗਰੀਬ ਦਾ...? ਜੀਹਦਾ ਕਸੂਰ ਐ, ਉਹਨੂੰ ਤੈਥੋਂ ਕੁਛ ਕਿਹਾ ਵੀ ਨੀ ਜਾਣਾ..!" ਕਿਸੇ ਸ਼ਰੀਕ ਨੇ 'ਚੋਭ' ਲਾਈ।
-"..........।" ਚਰਨ ਸਿਉਂ ਦੇ ਹੱਥ ਢਿੱਲੇ ਪੈ ਗਏ। ਜਦ ਉਸ ਨੇ ਬੂਟੇ ਡਾਕੀਏ ਦਾ ਗਲਾਂਵਾਂ ਛੱਡਿਆ ਤਾਂ ਬੂਟੇ ਨੇ ਹਾਰੇ-ਹੰਭੇ ਕੁੱਕੜ ਵਾਂਗ ਖੰਭ ਜਿਹੇ ਝਿਣਕੇ। ਚਰਨ ਸਿਉਂ ਨੇ ਉਸ ਨੂੰ ਜਰਖ਼ਲ਼ ਹੀ ਤਾਂ ਧਰਿਆ ਸੀ।
ਚਰਨ ਸਿਉਂ ਸਿੱਧਾ ਹੀ ਠੇਕੇ ਜਾ ਬੈਠਾ ਅਤੇ ਦਾਰੂ ਨਾਲ਼ ਰੱਜ ਕੇ ਘਰ ਆ ਕੇ ਮਾਂ ਅਤੇ ਧੀ ਕੁੱਟ ਧਰੀਆਂ ਸਨ। ਪੱਪਨੀ ਜੱਗ ਦਾ ਤਮਾਸ਼ਾ ਬਣ ਗਈ ਸੀ। ਬਾਪੂ ਨਿਮੋਸ਼ੀ ਵਿਚ ਸਿਰ ਸੁੱਟੀ ਫ਼ਿਰਦਾ ਸੀ। ਉਹ ਸਵੇਰੇ ਉਠ ਕੇ ਦਾਰੂ ਝੋਅ ਲੈਂਦਾ। ਉਸ ਨੇ ਰਿਸ਼ਤੇਦਾਰਾਂ ਵਿਚ ਪੱਪਨੀ ਦਾ 'ਫ਼ਾਹਾ ਵੱਢਣ' ਵਾਲ਼ੀ ਗੱਲ ਚਲਾ ਦਿੱਤੀ ਸੀ। ਪੱਪਨੀ ਨੇ ਆਪਣੀ ਕਿਸਮਤ ਦਾ ਫ਼ੈਸਲਾ ਕੁਦਰਤ ਦੇ ਹੱਥ ਦੇ ਦਿੱਤਾ ਸੀ ਅਤੇ ਹਰ ਕੁਰਬਾਨੀ ਲਈ ਤਿਆਰ ਹੋ ਕੇ ਬੈਠ ਗਈ ਸੀ।
ਪੱਪਨੀ ਦੀ ਦੂਰੋਂ ਲੱਗਦੀ ਭੂਆ ਪੱਪਨੀ ਵਾਸਤੇ 'ਰਿਸ਼ਤਾ' ਲੈ ਕੇ ਆਈ।
ਮੁੰਡਾ ਪੱਪਨੀ ਨਾਲ਼ੋਂ ਪੂਰੇ ਗਿਆਰਾਂ ਵਰ੍ਹੇ ਵੱਡਾ ਸੀ!!

ਸੁਣ ਕੇ ਪੱਪਨੀ ਦੇ ਬੀਜੀ ਨੂੰ ਹੌਲ ਪੈਣ ਵਾਲ਼ਾ ਹੋ ਗਿਆ ਸੀ। ਸੋਹਣੀ-ਸੁਨੱਖੀ ਅਤੇ ਪੜ੍ਹੀ-ਲਿਖੀ ਦੀ ਕਿਸਮਤ ਵਿਚ ਗਿਆਰਾਂ ਵਰ੍ਹੇ ਵੱਡਾ ਵਰ...?
-"ਗਿਆਰਾਂ ਵਰ੍ਹੇ ਤਾਂ ਬਾਹਲ਼ਾ ਵੱਡੈ, ਬੀਬੀ...! ਮਾੜਾ ਮੋਟਾ ਹਾਣ ਪ੍ਰਵਾਣ ਤਾਂ ਹੋਣਾ ਚਾਹੀਦੈ..!" ਸੁਰਤ ਜਿਹੀ ਪਰਤਣ 'ਤੇ ਪੱਪਨੀ ਦੇ ਬੀਜੀ ਨੇ ਕਿਹਾ। ਉਹ ਦੋਨੋਂ ਵਰਾਂਡੇ ਵਿਚ ਬੈਠੀਆਂ ਸਨ। ਬੀਜੀ ਨੂੰ ਜੱਗ ਜਹਾਨ ਦੀ ਬਹੁਤੀ ਹੋਸ਼ ਨਹੀਂ ਸੀ। ਉਹ ਕਮਲ਼ੀ, ਬਾਂਵਰੀ ਜਿਹੀ ਤਾਂ ਹੋਈ ਪਈ ਸੀ।
-"ਨਿੰਦਰ ਕੁਰੇ...! ਨ੍ਹੀ ਭੋਲ਼ੀਏ ਭਰਜਾਈਏ..! ਪਿੰਡ 'ਚ ਡੌਂਡੀ ਤਾਂ ਪਿੱਟੀ ਪਈ ਐ ਇਹਦੀਆਂ ਭਦਰਕਾਰੀਆਂ ਦੀ..! ਪਿੰਡ ਦੀ ਲੰਡੀ-ਬੁੱਚੀ ਤਾਂ ਜੀਭਾਂ ਕੱਢਦੀ ਐ..!" ਉਸ ਨੇ ਘਰੋੜ ਜਿਹੀ ਵਿਚ ਨੱਕ ਚਾੜ੍ਹਿਆ।
-"........।" ਨਿੰਦਰ ਕੌਰ ਚੁੰਨੀ 'ਚ ਮੂੰਹ ਦੇ ਕੇ ਬੁੱਕ-ਬੁੱਕ ਹੰਝੂ ਕੇਰੀ ਜਾ ਰਹੀ ਸੀ।
-"ਹੌਂਸਲਾ ਰੱਖ, ਨਿੰਦਰ ਕੁਰੇ..! ਰੋਇਆਂ ਕੁਛ ਨੀ ਬਣਨਾ...! ਧੀਰਜ ਧਰ..!"
-"ਪਤਾ ਨੀ ਕਿਹੜੇ ਪਾਪ ਕੀਤੇ ਅੱਗੇ ਆਗੇ, ਬੀਬੀ..! ਮੈਂ ਤਾਂ ਇਸ ਡੁੱਬੜੀ ਵਾਸਤੇ ਸੁਫ਼ਨੇ ਈ ਬਾਹਲ਼ੇ ਬੁਣੇ ਸੀ..! ਗਿਆਰਾਂ ਸਾਲ਼ ਵੱਡਾ ਜੁਆਈ..? ਦੁਨੀਆਂ ਮੂੰਹ ਛਿੱਤਰ ਨਾ ਦਿਊ...?" ਉਸ ਦੇ ਹਾਉਕੇ ਹੋਰ ਉਚੇ ਹੋ ਗਏ।
-"ਹੁਣ ਕਿਹੜਾ ਦੁਨੀਆਂ ਸਿਰੋਪੇ ਦਿੰਦੀ ਐ, ਭਰਜਾਈਏ..? ਸੌ ਹੱਥ ਰੱਸਾ, ਸਿਰੇ 'ਤੇ ਗੰਢ...! ਜਦ ਧੀ ਬਦਚਲਣ ਹੋਵੇ, ਓਦੋਂ ਹਾਣ ਦੇ ਵਰ ਦੀ ਭਾਲ਼ ਨਾ ਕਰੀਏ..!" ਭੂਆ ਵੱਟ ਖਾ ਗਈ, "ਇਹਨੂੰ ਤਾਂ ਕੋਈ ਲੋੜਵੰਦ ਈ ਹੱਥ ਪਾਊਗਾ..! ਹਾਣ ਦੇ ਨੇ ਇਹਦੇ ਵੱਲ ਨੱਕ ਨੀ ਕਰਨਾ..!" ਆਖ ਕੇ ਭੂਆ ਨੇ ਬੀਜੀ ਦੇ ਜ਼ਖ਼ਮੀ ਹਿਰਦੇ ਵਿਚ ਹੋਰ ਪਾੜ ਪਾ ਦਿੱਤਾ। ਬੀਜੀ ਲਹੂ-ਲੁਹਾਣ ਹੋਇਆ ਹਿਰਦਾ ਆਪਣੇ ਨਿਰਬਲ ਹੱਥਾਂ ਵਿਚ ਬੋਚੀ ਬੈਠੀ ਸੀ।
-"ਤੂੰ ਸ਼ੁਕਰ ਕਰ ਅਗਲਾ ਇਹਦੇ ਨਾਲ਼ 'ਨੰਦ ਕਾਰਜ ਕਰਵਾਉਣ ਨੂੰ ਤਿਆਰ ਹੋ ਗਿਆ, ਨਹੀਂ ਇਹਨੂੰ ਤਾਂ ਕੋਈ ਗਏ ਗੁਜਰੇ ਘਰ ਦਾ ਕਬੂਲ ਨਾ ਕਰੇ..!" ਭੂਆ ਜਿੰਨ ਵਾਂਗ ਬੋਲੀ। ਪਤਾ ਨਹੀਂ ਉਸ ਨੂੰ ਨਿੰਦਰ ਕੌਰ 'ਤੇ ਕੀ ਖੁੰਧਕ ਸੀ, ਜਿਹੜੀ ਮੂੰਹ ਪਾੜ-ਪਾੜ ਕੇ ਇਹੋ ਜਿਹੀਆਂ ਗੱਲਾਂ ਸੁਣਾ ਰਹੀ ਸੀ? ਪਰ ਮਜਬੂਰੀ ਮੂੰਹ ਨਿੰਦਰ ਕੌਰ ਆਪਣਾ ਮੂੰਹ ਘੁੱਟੀ ਬੈਠੀ ਸੀ। ਵੱਡਾ ਡਰ ਉਸ ਨੂੰ ਆਪਣੇ ਘਰਵਾਲ਼ੇ ਚਰਨ ਸਿਉਂ ਤੋਂ ਸੀ। ਉਸ ਨੇ ਫ਼ਿਰ ਬਿਨਾਂ ਗੱਲੋਂ ਗਾਲ਼ਾਂ ਦੀ ਸੂੜ ਬੰਨ੍ਹ ਲੈਣੀ ਸੀ ਅਤੇ ਮਾਂ-ਧੀ ਨੂੰ ਕੁੱਟ ਕੇ ਮੱਛੀਓਂ ਮਾਸ ਕਰ ਸੁੱਟਣਾ ਸੀ।
ਹਫ਼ਤਾ ਲੰਘ ਗਿਆ ਸੀ।
ਸੁਖਵਿੰਦਰ ਭਾਬੀ ਪੇਕਿਆਂ ਤੋਂ ਵਾਪਸ ਆ ਗਈ।

ਜਦ ਉਸ ਨੂੰ ਪਤਾ ਚੱਲਿਆ ਤਾਂ ਉਹ ਸਿੱਧੀ ਪੱਪਨੀ ਕੋਲ਼ ਪਹੁੰਚੀ। ਪੱਪਨੀ ਦੀ ਮਾਂ ਤਾਂ ਹਾਲਾਤਾਂ ਦੀ ਮਾਰੀ, ਸੁੱਬੀ ਵਿਚ ਬੰਨ੍ਹਣ ਵਾਲ਼ੀ ਹੋਈ ਪਈ ਸੀ। ਕਿੰਨਾਂ ਹੀ ਚਿਰ ਪੱਪਨੀ ਸੁਖਵਿੰਦਰ ਭਾਬੀ ਦੇ ਗਲ਼ ਲੱਗ ਕੇ ਰੋਂਦੀ ਰਹੀ। ਅੱਜ ਉਹ ਆਪਣਾ ਸਾਰਾ ਗੁਬਾਰ ਭਾਬੀ ਅੱਗੇ ਰੋ ਕੇ ਹੀ ਕੱਢ ਦੇਣਾ ਚਾਹੁੰਦੀ ਸੀ। ਭਾਬੀ ਵੀ ਮਜਬੂਰ ਸੀ। ਵੱਸ ਉਸ ਦੇ ਵੀ ਕੁਛ ਨਹੀਂ ਸੀ। ਉਹ ਵੀ ਪੱਪਨੀ ਦੇ ਦੁੱਖ 'ਚ ਪਸੀਜੀ ਪਈ ਸੀ।

ਫ਼ਫ਼ੇਕੁੱਟਣੀ ਭੂਆ ਦਾ ਲਿਆਂਦਾ 'ਰਿਸ਼ਤਾ' ਪ੍ਰਵਾਨ ਚੜ੍ਹ ਗਿਆ।

ਪੱਪਨੀ ਤੋਂ ਪੂਰੇ ਗਿਆਰਾਂ ਸਾਲ ਵੱਡੇ ਗੁਰਜੀਤ ਨਾਲ਼ ਉਸ ਦੇ ਆਨੰਦ ਕਾਰਜ ਹੋ ਗਏ। ਗੁਰਜੀਤ ਅੱਧਬੱਗੀ ਦਾਹੜੀ ਵਿਚ ਮੁਛਕੜੀਏਂ ਹੱਸਦਾ ਫ਼ਿਰਦਾ ਸੀ। ਉਸ ਦੇ ਲਗਾੜੇ ਯਾਰ ਵੀ ਉਸ ਦੇ ਕੂਹਣੀਆਂ ਮਾਰਦੇ ਸਨ। ਕੋਇਲ ਵਰਗੀ ਪੱਪਨੀ ਉਸ ਦੀ ਝੋਲ਼ੀ ਪਈ ਸੀ, ਉਹ ਪੱਬ ਉਚੇ ਕਰ-ਕਰ ਤੁਰਦਾ ਸੀ।

ਡੋਲੀ ਤੁਰਨ ਤੋਂ ਪਹਿਲਾਂ ਪੱਪਨੀ ਨੇ ਰਮਣੀਕ ਦੇ ਖ਼ਤ ਭਾਬੀ ਦੇ ਹਵਾਲੇ ਕਰ ਦਿੱਤੇ।

-"ਮੇਰੀ ਜ਼ਿੰਦਗੀ ਦੀ ਆਹੀ ਕੀਮਤੀ ਪੂੰਜੀ ਐ, ਭਾਬੋ...! ਇਹ ਹੁਣ ਤੇਰੇ ਸਪੁਰਦ ਐ, ਇਹਨੂੰ ਗੁਆ ਨਾ ਦੇਈਂ..! ਜਦ ਭਲੇ ਦਿਨ ਆਏ, ਤੇਰੇ ਤੋਂ ਲੈ ਲਊਂਗੀ...!" ਆਖ ਕੇ ਪੱਪਨੀ ਨੇ ਭਾਬੀ ਗਲ਼ ਲੱਗ ਕੇ ਧਾਹ ਮਾਰੀ। ਡੁਸਕਦੀ ਭਾਬੀ ਉਸ ਨੂੰ ਥਾਪੜੀ ਜਾ ਰਹੀ ਸੀ।

-"ਚਿੰਤਾ ਨਾ ਕਰ...! ਇਹ ਮੇਰੇ ਕੋਲ਼ ਰਹਿਣਗੇ, ਜਦੋਂ ਮਰਜ਼ੀ ਆ ਕੇ ਆਬਦੀ ਅਮਾਨਤ ਲੈ ਲਈਂ...! ਪਰ ਇੱਕੋ ਗੱਲ ਦਾ ਦਰਦ ਤੇ ਅਫ਼ਸੋਸ ਐ ਪੱਪਨੀ, ਕਿ ਮੈਂ ਤੇਰੀ ਖਾਤਰ ਕੁਛ ਕਰ ਨੀ ਸਕੀ...!" ਉਸ ਦੀਆਂ ਅੱਖਾਂ 'ਚੋਂ ਵੀ ਹੰਝੂ 'ਤ੍ਰਿੱਪ-ਤ੍ਰਿੱਪ' ਚੋਈ ਜਾ ਰਹੇ ਸਨ।

ਡੋਲੀ ਤੁਰਨ ਵੇਲ਼ੇ ਤੱਕ ਬਾਪੂ ਨੇ ਪੱਪਨੀ ਨਾਲ਼ ਅੱਖ ਨਹੀਂ ਮਿਲ਼ਾਈ ਉਹ ਦਾਰੂ ਦੀ ਅੱਧੀ ਬੋਤਲ ਅੰਦਰ ਸੁੱਟੀ ਫ਼ਿਰਦਾ ਸੀ। ਪੱਪਨੀ ਨੇ ਵੀ ਬਾਪੂ ਵੱਲ ਸਿਰ ਉਚਾ ਕਰ ਕੇ ਨਹੀਂ ਦੇਖਿਆ ਸੀ। ਉਸ ਨੇ ਬਾਪੂ ਦਾ 'ਭਾਣਾ' ਮਿੱਠਾ ਕਰ ਕੇ 'ਮੰਨ' ਲਿਆ ਸੀ। ਤੁਰਨ ਵੇਲ਼ੇ ਜਦ ਭਾਬੀ ਸੁਖਵਿੰਦਰ ਨੇ ਪੱਪਨੀ ਨੂੰ ਗਲਵਕੜੀ ਪਾਈ ਤਾਂ ਪੱਪਨੀ ਦਾ ਅਗਲਾ ਪਿਛਲਾ ਹੜ੍ਹ ਹਿੱਲ ਪਿਆ। ਉਹ ਸੁਖਵਿੰਦਰ ਭਾਬੀ ਅਤੇ ਬੀਜੀ ਦੇ ਗਲ਼ ਲੱਗ ਕੇ ਜਾਰ-ਜਾਰ ਰੋਈ।

ਬਰਾਤੀ ਫ਼ੁੱਲਾਂ ਵਾਲ਼ੀ ਕਾਰ ਦੇ ਅੱਗੇ ਨੱਚ ਰਹੇ ਸਨ। ਪੱਪਨੀ ਨੂੰ ਇੰਜ ਮਹਿਸੂਸ ਹੋ ਰਿਹਾ ਸੀ, ਜਿਵੇਂ ਸ਼ਗਨਾਂ ਵਾਲ਼ੀ ਕਾਰ ਦੇ ਅੱਗੇ ਮੁਰਦੇ ਨੱਚ ਰਹੇ ਹੋਣ! ਜਿਵੇਂ ਸਿਵਿਆਂ 'ਚੋਂ ਉਠ ਕੇ ਪਿੰਜਰ ਭੰਗੜਾ ਪਾ ਰਹੇ ਹੋਣ!

ਜਦ ਉਹਨਾਂ ਦੀ ਕਾਰ ਵੱਡੀ ਸੜਕ 'ਤੇ ਚੜ੍ਹੀ ਤਾਂ ਅੱਗਿਓਂ ਬੂਟਾ ਡਾਕੀਆ ਸਾਈਕਲ 'ਤੇ ਚੜ੍ਹਿਆ ਆ ਰਿਹਾ ਸੀ। ਪੱਪਨੀ ਦੀਆਂ ਅੱਖਾਂ ਵਿਚ ਖ਼ੂਨ ਉਤਰ ਆਇਆ।

ਉਸ ਦਾ ਦਿਲ ਕੀਤਾ ਕਿ ਕਾਰ ਤੋਂ ਉਤਰ ਕੇ ਬੂਟੇ ਨੂੰ ਢਾਹ ਲਵੇ ਅਤੇ ਉਸ ਦੀਆਂ ਰਗਾਂ ਦਾ ਗੰਦਾ ਖ਼ੂਨ ਪੀ ਜਾਵੇ। ... ਤੂੰ ਕੀਹਦੀਆਂ-ਕੀਹਦੀਆਂ ਰਗਾਂ ਦਾ ਖ਼ੂਨ ਪੀਵੇਂਗੀ, ਪੱਪਨੀ..? ਰੱਬ ਦੀ ਰਜ਼ਾ 'ਚ ਕਿਉਂ ਨਹੀਂ ਰਹਿੰਦੀ..? ਹੁਣ ਤਾਂ ਦੜ ਵੱਟ ਕੇ ਜ਼ਮਾਨਾ ਕੱਟਣਾ ਪਊ..! ਅੱਜ ਤੋਂ ਬਾਅਦ ਮੈਂ ਬਾਪੂ ਦੇ ਘਰ ਨਹੀਂ ਆਉਣਾਂ..! ਪਰ ਹਾਏ ਨੀ ਦੁਸ਼ਟੇ..! ਬੀਜੀ ਦਾ ਕੀ ਬਣੂੰ...? ਬੀਜੀ ਦਾ ਕੀ ਕਸੂਰ..? ਉਸ ਦਾ ਅੰਦਰ ਕਰਾਹ ਉਠਿਆ।

ਪੱਪਨੀ ਨੂੰ ਪਤਾ ਹੀ ਨਾ ਲੱਗਿਆ ਕਿ ਕਦੋਂ ਸ਼ਗਨਾਂ ਦੀ ਕਾਰ ਉਸ ਦੇ ਸਹੁਰੀਂ ਪਹੁੰਚ ਗਈ? ਉਹ ਤਾਂ ਸੋਚਾਂ ਦੀਆਂ ਕਪੜਛੱਲਾਂ ਵਿਚ ਗੜੁੱਚ ਸੀ।

ਸੱਸ ਨੇ ਪਾਣੀ ਵਾਰਿਆ।

ਮੇਲਣਾਂ ਨੇ ਬੜੀਆਂ ਰੀਝਾਂ ਨਾਲ਼ ਨਵੀਂ ਬਹੂ ਦੀ 'ਦਿਖਾਈ' ਕੀਤੀ।

ਪੱਪਨੀ ਚੁੱਪ ਸੀ। ਉਸ ਨੇ ਆਪਣੇ ਜਜ਼ਬਾਤਾਂ ਨੂੰ ਬੁਰੀ ਤਰ੍ਹਾਂ ਬੰਨ੍ਹ ਮਾਰਿਆ ਹੋਇਆ ਸੀ। ਉਹ ਸਿਲ਼-ਪੱਥਰ ਹੀ ਤਾਂ ਹੋਈ ਬੈਠੀ ਸੀ।

ਰਾਤ ਹੋਈ!

ਰੋਟੀ ਖਾਣ ਤੋਂ ਬਾਅਦ ਉਸ ਨੂੰ ਵੱਖ ਕਮਰੇ ਵਿਚ ਲਿਜਾਇਆ ਗਿਆ। ਮਨਚੱਲੀਆਂ ਕੁੜੀਆਂ ਉਸ ਨਾਲ਼ ਟਿੱਚਰ ਮਛਕਰੀ ਕਰਦੀਆਂ ਰਹੀਆਂ। ਪਰ ਪੱਪਨੀ ਆਪਣੇ ਖਿਆਲਾਂ ਵਿਚ ਹੀ ਦਫ਼ਨ ਹੋਈ ਪਈ ਸੀ। ਉਸ ਨੂੰ ਕੁੜੀਆਂ ਦੀ ਕੋਈ ਗੱਲ ਨਹੀਂ ਸੁਣੀ ਸੀ। ਜੇ ਕੋਈ ਸੁਣੀ ਸੀ ਤਾਂ ਉਸ ਨੂੰ ਕੋਈ ਸਮਝ ਨਹੀਂ ਆਈ ਸੀ। ਉਸ ਦਾ ਧਿਆਨ ਤਾਂ ਆਪਣੇ ਰਮਣੀਕ ਵੱਲ ਸੀ। ਉਹ ਤਾਂ ਸੂਹੇ ਘੁੰਡ ਵਿਚ ਢਕੀ ਆਪਣੇ ਰਮਣੀਕ ਜੀ ਨਾਲ਼ ਗੱਲਾਂ ਕਰ ਰਹੀ ਸੀ। ....ਜੇ ਕਿਤੇ ਸਾਡਾ ਵਿਆਹ ਹੋ ਜਾਂਦਾ, ਤਾਂ ਕਿੰਨਾਂ ਚਾਅ ਹੋਣਾਂ ਸੀ ਅੱਜ ਮੈਨੂੰ ਤੇ ਰਮਣੀਕ ਨੂੰ..! ਅਸੀਂ ਇੱਕ-ਦੂਜੇ ਲਈ ਮਰ ਮਿਟਣਾ ਸੀ..! ਖ਼ੁਸ਼ੀ ਵਿਚ ਇੱਕ-ਦੂਜੇ ਨੂੰ ਧੂਹ-ਧੂਹ ਕੇ ਪਿਆਰ ਕਰਨਾ ਸੀ...!

ਪਰ ਉਸ ਦੀ ਸੁਹਾਣੀ ਸੋਚ 'ਤੇ ਤਾਂ ਸੁਆਹ ਓਦੋਂ ਧੂੜੀ ਗਈ, ਜਦੋਂ ਸੋਹਲ-ਮਾਲੂਕ ਰਮਣੀਕ ਦੀ ਜਗਾਹ ਵਿਗੜੇ ਸਾਹਣ ਵਰਗਾ ਗੁਰਜੀਤ ਧੁੱਸ ਦੇਈ ਉਤੇ ਨੂੰ ਚੜ੍ਹਦਾ ਆ ਰਿਹਾ ਦਿਸਿਆ! ਉਸ ਦੀ ਪੱਗ ਢਿਲ਼ਕੀ ਹੋਈ ਸੀ ਅਤੇ ਉਸ ਦੇ ਸਾਹਾਂ 'ਚੋਂ ਸ਼ਰਾਬ ਦੀ ਬਦਬੂ ਨਹੀਂ, 'ਭੜਦਾਅ' ਮਾਰ ਰਹੀ ਸੀ। ਪੱਪਨੀ ਦਾ ਦਿਲ ਫ਼ੜਿਆ ਗਿਆ, ਉਸ ਨੇ ਸਾਹ ਘੁੱਟ ਲਿਆ ਅਤੇ ਅੱਖਾਂ ਬੰਦ ਕਰ ਲਈਆਂ, ਜਿਵੇਂ ਡਾਕਟਰ ਦੀ ਸੂਈ ਤੋਂ ਡਰਦਾ ਜੁਆਕ ਬੰਦ ਕਰ ਲੈਂਦਾ ਹੈ! ਉਹ ਕਿਸੇ ਵੀ 'ਵਾਰ' ਲਈ ਆਪਣੇ ਆਪ ਨੂੰ ਤਿਆਰ ਕਰ ਕੇ ਬੈਠ ਗਈ। ਚਾਹੇ ਅੱਜ ਕੋਈ ਉਸ ਦੀ ਘੰਡੀ ਵੀ ਲਾਹ ਧਰਦਾ, ਉਸ ਨੂੰ ਕੁਝ ਵੀ ਮਹਿਸੂਸ ਨਹੀਂ ਹੋਣਾ ਸੀ।

ਫ਼ਿਰ ਅਚਾਨਕ ਉਸ ਨੂੰ ਮਹਿਸੂਸ ਹੋਇਆ ਕਿ ਕੋਈ ਬੋਰੀ ਵਾਂਗ ਉਸ ਦੇ ਉਪਰ ਡਿੱਗਿਆ ਸੀ। ਉਸ ਦੀਆਂ ਹੱਡੀਆਂ ਦੇ ਜੜਾਕੇ ਪਏ ਸਨ। ਪਰ ਉਸ ਨੇ ਅੱਖਾਂ ਬੰਦ ਕਰ ਕੇ ਹੇਠਲਾ ਬੁੱਲ੍ਹ ਦੰਦਾਂ ਹੇਠ ਦੱਬ ਰੱਖਿਆ ਸੀ। ਕੁਇੰਟਲ ਭਾਰਾ ਗੁਰਜੀਤ ਪਤਾ ਨਹੀਂ ਕਿੰਨਾਂ ਚਿਰ ਉਸ ਉਪਰ ਘੋਲ਼ ਕਰਦਾ ਰਿਹਾ। ਉਹ ਮਿੱਟੀ ਬਣੀ ਪਈ ਰਹੀ। ਬਰਦਾਸ਼ਤ ਕਰਦੀ ਰਹੀ। ਉਸ ਨੂੰ ਬਰਦਾਸ਼ਤ ਕਰਨਾ ਵੀ ਪੈਣਾ ਸੀ। ਗੁਰਜੀਤ ਉਸ ਦਾ ਪਤੀ ਸੀ, ਉਸ ਦਾ ਹੱਕ ਸੀ, ਅਧਿਕਾਰ ਸੀ, ਜੋ ਮਰਜ਼ੀ ਕਰਦਾ..!

ਬਾਪੂ ਦਾ ਹੱਕ ਸੀ, ਉਸ ਨੇ ਉਸ ਨੂੰ ਗਿਆਰਾਂ ਸਾਲ ਵੱਡੀ ਉਮਰ ਦੇ ਗੁਰਜੀਤ ਨਾਲ਼ ਵਿਆਹ ਦਿੱਤਾ! ਹੁਣ ਗੁਰਜੀਤ ਦਾ ਹੱਕ ਸੀ ਕਿ ਉਹ ਮੇਰੇ ਸਰੀਰ ਨੂੰ ਜਿਸ ਤਰ੍ਹਾਂ ਚਾਹੇ, ਚੂੰਡੇ..! ਜਦ ਗੁਰਜੀਤ ਆਪਣਾ ਤਾਣ ਲਾ ਕੇ ਸ਼ਰਾਬ ਦੇ ਨਸ਼ੇ ਵਿਚ ਘੁਰਾੜੇ ਮਾਰਨ ਲੱਗ ਪਿਆ ਤਾਂ ਪੱਪਨੀ ਨੇ ਮੁੜ ਰੋ ਕੇ ਆਪਣਾ ਮਨ ਹੌਲ਼ਾ ਕਰਨਾ ਸ਼ੁਰੂ ਕਰ ਦਿੱਤਾ...! ਉਹ ਲੁੱਟੀ-ਪੁੱਟੀ ਜਾ ਚੁੱਕੀ ਸੀ..! ਉਸ ਪੱਲਿਓਂ ਸਾਰਾ ਕੁਛ ਖੁੱਸ ਗਿਆ ਸੀ, ਜਾਂ ਖੋਹ ਲਿਆ ਗਿਆ ਸੀ, ਜੋ ਉਸ ਨੇ 'ਆਪਣੇ' ਰਮਣੀਕ ਲਈ 'ਸਾਂਭ ਕੇ' ਰੱਖਿਆ ਸੀ! ਹੁਣ ਉਹ ਰਮਣੀਕ ਵੱਲੋਂ ਝੂਠੀ ਪੈ ਗਈ ਸੀ ਅਤੇ ਉਸ ਨੂੰ ਭੁੱਲਣ ਦੀ ਕੋਸ਼ਿਸ਼ ਵਿਚ ਸੀ, ਪਰ ਰਮਣੀਕ ਅਜਿਹਾ ਬੇਸ਼ਰਮ ਅਤੇ ਢੀਠ ਸੀ ਕਿ ਉਸ ਦੇ ਮਨ ਤੋਂ ਉਤਰਨ ਦਾ ਨਾਮ ਹੀ ਨਹੀਂ ਲੈਂਦਾ ਸੀ..!

-"ਦੁਨੀਆਂ ਚਾਹੇ ਕੁਛ ਕਹੇ, ਰਮਣੀਕ..! ਪਰ ਤੇਰੀ ਪੱਪਨੀ ਨੇ ਆਪਣੇ ਨਿੱਜੀ ਸੁਆਰਥ ਜਾਂ ਕਿਸੇ ਮਤਲਬ ਵਾਸਤੇ ਆਪਣੀ ਇੱਜ਼ਤ-ਅਣਖ਼ ਦਾਅ 'ਤੇ ਨਹੀਂ ਲਾਈ...! ਆਪਣੀ ਇੱਜ਼ਤ 'ਤੇ ਕਾਲ਼ਸ ਦਾ ਪ੍ਰਛਾਂਵਾਂ ਤੱਕ ਨਹੀਂ ਪੈਣ ਦਿੱਤਾ..! ਜਿੰਨਾਂ ਚਿਰ ਵੱਸ ਚੱਲਿਆ, ਇਸ ਇੱਜ਼ਤ ਅਤੇ ਅਣਖ਼ ਨੂੰ ਸਿਰਫ਼ 'ਤੇਰੀ' ਸਮਝ ਕੇ ਬਰਕਰਾਰ ਰੱਖਿਆ, ਕਿਸੇ ਕੁੱਤੇ-ਬਿੱਲੇ ਅੱਗੇ ਨਹੀਂ ਪਰੋਸੀ..! ਇਹ ਸਰੀਰ ਸਿਰਫ਼ ਤੇਰੀ ਅਮਾਨਤ ਸੀ, ਇਸ ਨੂੰ ਨਿਲਾਮ ਨਹੀਂ ਕੀਤਾ..! ਤੇਰੀ ਖ਼ਾਤਰ ਸਲਾਮਤ ਰੱਖਿਆ..! ਜੇ ਮੈਂ ਮਤਲਬੀ ਜਾਂ ਸੁਆਰਥੀ ਹੁੰਦੀ ਤਾਂ ਤੇਰੇ ਖ਼ਤ ਲਈ ਇਹ ਇੱਜ਼ਤ ਬੂਟੇ ਅੱਗੇ ਵੀ ਨਿਲਾਮ ਕਰ ਸਕਦੀ ਸੀ, ਪਰ ਨਹੀਂ...! ਆਪਣੇ ਸਿਰੜ-ਸਿਦਕ 'ਤੇ ਕਾਇਮ ਰਹੀ, ਰਮਣੀਕ..! ਬਾਪੂ ਦੇ ਹਠ ਅੱਗੇ ਝੁਕਣਾ ਅਤੇ ਬੇਵਸੀ ਵਿਚ ਗੁਰਜੀਤ ਅੱਗੇ ਆਤਮ ਸਮਰਪਣ ਕਰਨਾ ਤਾਂ ਮੇਰੀ ਮਜਬੂਰੀ ਸੀ..! ਮੇਰੀ ਮਜਬੂਰੀ ਸੀ, ਸੋਹਣਿਆਂ...!" ਉਸ ਦਾ ਫ਼ਿਰ ਰੋਣ ਨਿਕਲ਼ ਗਿਆ, "ਮੈਂ ਕਦੇ ਵੀ ਨਹੀਂ ਸੋਚਿਆ ਸੀ ਕਿ ਜ਼ਿੰਦਗੀ ਵਿਚ ਮੈਂ ਤੇਰੀ ਨਹੀਂ ਹੋ ਸਕਣਾ..! ਜੇ ਮੈਨੂੰ ਪਤਾ ਹੁੰਦਾ ਕਿ ਮੈਂ ਤੇਰੀ ਕਦੇ ਨਹੀਂ ਬਣ ਸਕਣਾ ਤਾਂ ਮੈਂ ਸਮਾਜ ਦੀਆਂ ਇਹ ਖ਼ੂਨੀ ਕੰਧਾਂ ਕਦੇ ਵੀ ਪਾਰ ਕਰਨ ਦੀ ਕੋਸ਼ਿਸ਼ ਨਾ ਕਰਦੀ, ਰਮਣੀਕ...! ਮੈਂ ਤੈਨੂੰ ਆਪਣਾ 'ਆਪਾ' ਇਸ ਲਈ ਅਰਪਣ ਕੀਤਾ ਸੀ ਕਿ ਇੱਕ ਨਾ ਇੱਕ ਦਿਨ ਮੈਂ ਤੇਰੀ ਹੋ ਹੀ ਜਾਣਾ ਹੈ, ਅੱਗੋਂ ਕੀ, ਤੇ ਪਿੱਛੋਂ ਕੀ...? ਇਸ ਸਰੀਰ ਤੇਰੀ ਹੀ ਤਾਂ ਅਮਾਨਤ ਹੈ, ਤੈਨੂੰ ਹੀ ਸਮਰਪਣ ਹੋਣਾ ਹੈ, ਇਸ ਲਈ ਤੈਨੂੰ ਅਰਪਣ ਕੀਤਾ ਸੀ, ਕਿਸੇ ਸੁਆਰਥ, ਮਜਬੂਰੀ ਜਾਂ ਬੇਵੱਸੀ ਵਿਚ ਨਹੀਂ, ਆਪਣੀ ਖ਼ੁਸ਼ੀ ਨਾਲ਼...! ਆਪਣੀ ਸਹਿਮਤੀ ਨਾਲ਼ ਇਹ ਸਰੀਰ ਤੇਰੇ ਹਵਾਲੇ ਕੀਤਾ ਸੀ...! ਕੀ ਪਤਾ ਸੀ ਕਿ ਸਮਾਜ ਦੇ ਕਾਲ਼ੇ ਕਾਨੂੰਨਾਂ ਨੇ ਮੈਨੂੰ ਘੇਰ ਕੇ, ਜਬਰੀ ਗੁਰਜੀਤ ਦੇ ਖੁੱਡੇ ਵਾੜ ਦੇਣਾ ਸੀ...? ਮੈਂ ਤਾਂ ਇਹੀ ਸਮਝਦੀ ਰਹੀ ਸੀ ਕਿ ਮੇਰੇ ਰਮਣੀਕ ਬਿਨਾਂ ਹੋਰ ਕੋਈ ਵੀ ਕਦੇ ਮੇਰੀ ਜ਼ਿੰਦਗੀ ਵਿਚ ਨਹੀਂ ਆਵੇਗਾ ਅਤੇ ਮੇਰੇ ਇਸ ਸਰੀਰ ਨੂੰ ਛੂਹ ਤੱਕ ਨਹੀਂ ਸਕੇਗਾ, ਇਸ ਲਈ ਤੇਰੀ ਬਣ-ਬਣ ਕੇ ਹੀ ਤਾਂ ਉਡੀ ਫ਼ਿਰਦੀ ਸੀ...! ਪਰ ਕੀ ਪਤਾ ਸੀ ਕਿ ਸ਼ੇਰ ਦੀ ਮਾਰ 'ਤੇ ਗਿੱਦੜ ਕਲੋਲਾਂ ਕਰਨਗੇ..?" ਉਸ ਦੀ ਸੋਚ ਗੁਰਜੀਤ ਦੇ ਵੱਡੇ ਸਾਰੇ ਘੁਰਾੜੇ ਨਾਲ਼ ਟੁੱਟੀ ਅਤੇ ਉਹ ਕੰਬਲ਼ ਲੈ ਕੇ ਟੇਢੀ ਲੇਟ ਗਈ, ਜਿਵੇਂ ਉਹ ਕਦੇ ਰਮਣੀਕ ਦੀ ਬੁੱਕਲ ਵਿਚ ਪੈਂਦੀ ਹੁੰਦੀ ਸੀ ਅਤੇ ਰਮਣੀਕ ਉਸ ਦੇ ਵਾਲ਼ ਪਲ਼ੋਸਦਾ ਹੁੰਦਾ ਸੀ।.....

-"ਫ਼ੇਰ...? ਕੁੜੀ ਵਸ ਗਈ...?" ਸੁੱਖੀ ਨੇ ਪੁੱਛਿਆ।

-"ਹਾਂ...! ਚਰਨ ਸਿਉਂ ਤੇ ਮੁਹਿੰਦਰ ਕੌਰ ਆਪਣੇ ਮੁੰਡੇ ਕੋਲ਼ੇ ਕਨੇਡਾ ਚਲੇ ਗਏ, ਪੱਪਨੀ ਨੇ ਫ਼ੇਰ ਕੀਹਦੇ ਕੋਲ਼ੇ ਆਉਣਾ ਸੀ..?"

ਸੁੱਖੀ ਚੁੱਪ ਕਰ ਗਈ।

## ਕਾਂਡ 13

ਜਿਵੇਂ ਖ਼ੂਹ ਦੀ ਪੱਕੀ ਮੌਣ 'ਤੇ ਕੱਚਾ ਘੜ੍ਹਾ ਟੋਆ ਪਾ ਦਿੰਦੈ, ਓਸੇ ਤਰ੍ਹਾਂ ਸੁੱਖੀ ਦੇ ਵਾਰ-ਵਾਰ ਵੱਜਦੇ ਗੇੜੇ ਰੰਗ ਲਿਆਏ! ਬਾਬਾ ਜੀ ਨੂੰ ਲਿਆਉਣ ਲਈ ਕੈਲਾ ਅੱਧ-ਪਚੱਧ ਸਹਿਮਤ ਹੋ ਗਿਆ। ਟਿੱਬੀ ਵਾਲ਼ੇ ਬਾਬਾ ਜੀ ਨੂੰ ਲਿਆਉਣ ਦੀ ਤਿਆਰੀ ਬੱਝ ਗਈ। ਸਾਰਾ ਘਰ ਲਿੱਪਿਆ-ਪੋਚਿਆ ਅਤੇ ਧੋਤਾ ਗਿਆ। ਕੈਲੇ ਦੇ ਘਰਵਾਲ਼ੀ ਜਮੀਤ ਕੌਰ ਦੀ ਅੱਡੀ ਨਹੀਂ ਲੱਗਦੀ ਸੀ। ਉਹਨਾਂ ਦੇ ਘਰ ਸੰਤ ਬਾਬਾ ਜੀ ਦੇ ਚਰਨ ਪੈਣੇ ਸਨ, ਜਿਹਨਾਂ ਨੇ ਉਹਨਾ ਦੀ ਕਾਇਆ ਹੀ ਪਲਟ ਕੇ ਰੱਖ ਦੇਣੀ ਸੀ। ਸਾਰੀ ਜ਼ਿੰਦਗੀ ਉਸ ਨੇ ਗਰੀਬੀ ਹੀ ਦੇਖੀ ਅਤੇ ਫ਼ਾਕੇ ਹੀ ਕੱਟੇ ਸਨ। ਹੁਣ ਟਿੱਬੀ ਵਾਲ਼ੇ ਬਾਬਾ ਜੀ ਦੀ

ਮਿਹਰ ਸਦਕਾ ਉਹਨਾਂ ਦੇ ਦਿਨ ਫ਼ਿਰ ਜਾਣੇ ਸਨ ਅਤੇ ਉਹਨਾਂ ਨੇ ਵੀ ਪੈਸੇ ਵਿਚ ਖੇਡਣ ਲੱਗ ਜਾਣਾ ਸੀ। ਉਹਨਾਂ ਦੀ ਵੀ ਕਿਸਮਤ ਖੁੱਲ੍ਹ ਜਾਣੀ ਸੀ। ਬਾਰਾਂ ਵਰ੍ਹਿਆਂ ਬਾਅਦ ਤਾਂ ਕਹਿੰਦੇ ਰੂੜੀ ਦੀ ਵੀ

ਸੁਣੀ ਜਾਂਦੀ ਐ, ਜਮੀਤ ਕੌਰ ਸੋਚਦੀ ਫ਼ਿਰਦੀ ਸੀ।

ਸੁੱਖੀ ਨੇ ਟਿੱਬੀ ਵਾਲ਼ੇ ਬਾਬਾ ਜੀ ਤੋਂ ਦਿਨ ਲੈ ਲਿਆ।

ਸੰਗਰਾਂਦ ਦਾ ਦਿਨ ਮਿਲ਼ਿਆ ਸੀ।

ਧੂਫ਼-ਦੀਪ ਅਤੇ ਹੋਰ ਸਾਮੱਗਰੀ ਲਿਆਂਦੀ ਜਾ ਚੁੱਕੀ ਸੀ। ਬਾਬਾ ਜੀ ਦੇ 'ਸਖ਼ਤ' ਹੁਕਮ ਨੂੰ ਸਿਰ-ਮੱਥੇ ਮੰਨਦਿਆਂ ਉਹਨਾਂ ਨੇ ਕਿਸੇ ਕੋਲ ਇਸ ਗੱਲ ਦੀ ਭਾਫ਼ ਨਹੀਂ ਕੱਢੀ ਸੀ। ਬਾਬਾ ਜੀ ਨੇ 'ਗੁਪਤ' ਹੀ ਆਉਣਾ ਸੀ ਅਤੇ ਉਹਨਾਂ ਦਾ ਪਾਰ-ਉਤਾਰਾ ਕਰ ਕੇ 'ਗੁਪਤ' ਹੀ ਵਾਪਸ ਪਰਤ ਜਾਣਾ ਸੀ। ਸਾਰਾ ਟੱਬਰ ਹੱਥਾਂ-ਪੈਰਾਂ ਵਿਚ ਆਇਆ ਹੋਇਆ ਸੀ।

ਸੁੱਖੀ ਜੇਤੂਆਂ ਵਾਂਗ ਘਰ ਵਿਚ ਫ਼ਿਰਦੀ ਸੀ।

ਅਖ਼ੀਰ ਭਾਗਾਂ ਭਰਿਆ ਦਿਨ ਆਇਆ।

ਬਾਬਾ ਜੀ ਹੋਰਾਂ ਨੇ ਆ ਦਰਸ਼ਣ ਦਿੱਤੇ। ਉਹਨਾਂ ਨੇ ਲਾਲ ਕੰਨੀਂ ਵਾਲ਼ਾ ਕਾਲ਼ਾ ਚੋਲ਼ਾ ਪਹਿਨਿਆ ਹੋਇਆ ਸੀ ਅਤੇ ਹੱਥ ਵਿਚ ਉਨ ਦੀ ਮਾਲ਼ਾ ਸੀ। ਜਦ ਬਾਬਾ ਜੀ ਚਿਲਮ ਵਿਚੋਂ ਲੰਮਾਂ ਸੂਟਾ ਮਾਰਦੇ ਤਾਂ ਚਿਲਮ ਵਿਚੋਂ ਸਤਰੰਗੀ ਲਾਟ ਨਿਕਲ਼ਦੀ ਅਤੇ ਬਾਬਾ ਜੀ ਦੀਆਂ ਅੱਖਾਂ ਦਾ ਰੰਗ ਜੋਗੀਆ ਹੋ ਜਾਂਦਾ। ਮਸਤੀ ਨਾਲ਼ ਉਹ ਝੂੰਮਦੇ ਕੁਝ ਮੂੰਹੋਂ ਬੋਲਦੇ, ਪਰ ਕਿਸੇ ਨੂੰ ਕੁਝ ਸਮਝ ਨਹੀਂ ਆ ਰਿਹਾ ਸੀ। ਕਦੇ ਘੋੜੇ ਵਾਂਗ ਫ਼ਰਾਟਾ ਜਿਹਾ ਮਾਰਦੇ ਅਤੇ ਮੁੜ ਫ਼ੌਲਾਦੀ ਚੁੱਪ ਵੱਟ ਲੈਂਦੇ।

ਸਾਰਾ ਟੱਬਰ ਆਪਣੀ ਕਿਸਮਤ ਦੇ ਵਾਰੇ-ਬਲਿਹਾਰੇ ਜਾ ਰਿਹਾ ਸੀ, ਜਿਹਨਾਂ ਦੇ ਗ੍ਰਹਿ ਵਿਖੇ ਬਾਬਾ ਜੀ ਨੇ ਆਪ ਚਰਨ ਪਾਏ ਸਨ, ਕਿੱਡੀ ਬਲੀ ਕਿਸਮਤ ਸੀ ਸਾਰੇ ਪ੍ਰੀਵਾਰ ਦੀ!

-"ਸੁਖ਼....!" ਬਾਬਾ ਜੀ ਹਿੱਚਕੀ ਲੈਣ ਵਾਲ਼ਿਆਂ ਵਾਂਗ ਬੋਲੇ। ਗੇਰੂ ਰੰਗੀਆਂ ਅੱਖਾਂ ਨੇ ਕਿਸੇ ਦੀ ਤਲਾਸ਼ ਕੀਤੀ।

-"ਜੀ ਮਹਾਰਾਜ...?"

-"ਨੇੜੇ ਆਓ ਸੁਖ....!" ਸੁੱਖੀ ਨਜ਼ਦੀਕ ਹੋ ਗਈ ਤਾਂ ਬਾਬਾ ਜੀ ਨੇ ਉਸ ਦੇ ਕੰਨ ਵਿਚ ਕੋਈ ਬਚਨ ਕੀਤਾ ਅਤੇ ਕਾਟੋ ਵਾਂਗ ਫ਼ੜੀ ਚਿਲਮ ਮੁੜ ਮੂੰਹ ਨਾਲ਼ ਲਾ ਲਈ। ਸੁੱਖੀ ਦੇ ਚਿਹਰੇ 'ਤੇ ਜਲੌਅ ਆ ਗਿਆ। ਉਹ ਇੱਕ ਤਰ੍ਹਾਂ ਨਾਲ਼ ਧੂਹ ਕੇ ਜਮੀਤ ਕੌਰ ਨੂੰ ਨਾਲ਼ ਕਮਰੇ ਵਿਚ ਲੈ ਗਈ।

-"ਇਹ ਗੱਲ ਕਿਸੇ ਦੇ ਕੰਨੀਂ ਨਾ ਪਵੇ, ਭਰਜਾਈਏ..! ਤੇਰੇ ਕਰਮ ਤਾਂ ਬਾਹਲ਼ੇ ਬਲੀ ਐ..!" ਉਹ ਗੁੱਝਾ-ਗੁੱਝਾ ਆਖ ਰਹੀ ਸੀ, "ਸੰਤ ਮਹਾਰਾਜ ਨੇ ਬਚਨ ਕੀਤੇ..!"

-"ਕੀ ਕੀਤੈ....?" ਜਮੀਤ ਕੌਰ ਦਾ ਕਾਲ਼ਜਾ ਕੰਬੀ ਜਾ ਰਿਹਾ ਸੀ।

-"ਥੋਡੇ ਘਰੇ ਤਾਂ ਸੋਨੇ ਦਾ ਖਜਾਨਾ ਦੱਬਿਐ...!" ਖ਼ੁਸ਼ੀ ਅਤੇ ਹੈਰਾਨੀ ਵਿਚ ਹਰਫ਼ਲ਼ੀ ਸੁੱਖੀ ਦੇ ਨੱਕ ਦੀ ਕਰੂੰਬਲ਼ ਕੰਬੀ ਜਾ ਰਹੀ ਸੀ।

-"ਹੈਂ....?" ਜਮੀਤ ਕੌਰ ਦੇ ਦਿਮਾਗ ਵਿਚ ਵੀ ਘੰਟੀਆਂ ਖੜਕਣ ਲੱਗ ਪਈਆਂ।

-"ਆਹੋ...! ਪਰ ਇਹ ਗੱਲ ਘਰ ਦੀਆਂ ਕੰਧਾਂ ਦੇ ਅੰਦਰ ਈ ਰਹੇ, ਕਿਸੇ ਬਾਹਰਲੇ ਜੀਅ ਨੂੰ ਨੀ ਦੱਸਣੀ...!"

-"ਮੈਂ ਕਮਲ਼ੀ ਐਂ ਕਿਸੇ ਬਾਹਰਲੇ ਕੋਲ਼ੇ ਦੱਸੂੰਗੀ..? ਮੈਂ ਤਾਂ ਕਿਸੇ ਕੋਲ਼ੇ ਭੋਗ ਨੀ ਪਾਉਣਾ ਏਸ ਗੱਲ ਦਾ, ਬੀਬੀ ਰਾਣੀਏਂ...!" ਜਮੀਤ ਕੌਰ ਨੂੰ ਪਸੀਨਾ ਆ ਗਿਆ ਸੀ।

-"ਸੰਤ ਕਹਿੰਦੇ ਜੇ ਕਿਸੇ ਗ਼ੈਰ ਦੇ ਕੰਨੀਂ ਗੱਲ ਪੈ ਗਈ, ਸਾਰਾ ਸੋਨਾਂ ਭਸਮ ਬਣ ਜਾਊਗਾ, ਹੱਥ ਪੱਲੇ ਕੱਖ ਨੀ ਆਉਣਾ..!"

-"ਰੱਬ-ਰੱਬ ਕਰ, ਸੁੱਖੀ...! ਕਿਸੇ ਤੱਕ ਕਨਸੋਅ ਨੀ ਪਹੁੰਚੂਗੀ..! ਮੈਂ ਆਬਦੇ ਪੈਰੀਂ ਆਪ ਕੁਹਾੜਾ ਥੋੜ੍ਹੋ ਮਾਰੂੰਗੀ..?" ਉਸ ਨੇ ਬਾਹਰ ਝਾਕ ਕੇ ਕਿਹਾ।

ਉਹ ਬਹੁਤ ਧੀਮੀ ਸੁਰ ਵਿਚ ਗੱਲਾਂ ਕਰ ਰਹੀਆਂ ਸਨ, ਮਤਾਂ ਕੋਈ ਸੁਣ ਲਵੇ!

-"ਇਹਦੇ ਵਾਸਤੇ ਬਾਬਾ ਜੀ ਨੂੰ ਇੱਕ ਵਾਰ ਫ਼ੇਰ ਆਉਣਾ ਪਊਗਾ..!" ਸੁੱਖੀ ਨੇ ਅਗਲੀ ਗੱਲ ਦੱਸੀ।

-"ਕਦੋਂ...?" ਜਮੀਤ ਕੌਰ ਕਾਹਲ਼ੀ ਪਈ ਹੋਈ ਸੀ।

-"ਉਹ ਮੈਂ ਆਪੇ ਪੁੱਛ ਲਊਂਗੀ..!" ਤੇ ਉਹ ਬਾਬਾ ਜੀ ਕੋਲ਼ ਵਾਪਸ ਆ ਗਈਆਂ।

ਸੁੱਖੀ ਦਾਅ ਜਿਹਾ ਭਰ ਕੇ ਫ਼ਿਰ ਅੰਦਰ ਚਲੀ ਗਈ।

ਅੰਨ-ਪਾਣੀ ਛਕ ਕੇ ਸੰਤ ਬਾਬਾ ਜੀ ਵਿਦਾਈ ਲੈ ਗਏ।

ਸਾਰਾ ਟੱਬਰ ਸ਼ੁਕਰਾਨੇਂ ਵਿਚ ਹੱਥ ਜੋੜੀ ਖੜ੍ਹਾ ਸੀ।

ਜਮੀਤ ਕੌਰ ਸੁੱਖੀ ਦੀ ਧੰਨਵਾਦਣ ਸੀ।

-"ਅਸੀਂ ਤੇਰਾ ਦੇਣ ਕਿੱਥੇ ਦਿਆਂਗੇ, ਸੁੱਖੀ..?" ਜਮੀਤ ਕੌਰ ਦੀਆਂ ਅੱਖਾਂ ਵਿਚ ਅੱਥਰੂ ਕੰਬ ਰਹੇ ਸਨ। ਉਹ ਸੁੱਖੀ ਦੇ ਪੈਰੀਂ ਡਿੱਗਣ ਲਈ ਤਿਆਰ ਸੀ।

-"ਕਮਲ਼ੀ ਭਰਜਾਈ ਨਾ ਹੋਵੇ..! ਆਬਦਿਆਂ ਦਾ ਕਾਹਦਾ ਦੇਣ..?" ਉਸ ਨੇ ਜਮੀਤ ਕੌਰ ਨੂੰ ਗਲਵਕੜੀ ਵਿਚ ਲੈ ਲਿਆ।

-"ਜੀਓ-ਜੀਅ ਨੇ ਮੇਰੇ ਬਦਲੇ ਲਏ ਐ, ਸੁੱਖੀ! ਇੱਕ ਤੂੰ ਈ ਐਂ, ਜੀਹਨੇ ਮੈਨੂੰ ਆਪਣੀ ਜਾਣ ਕੇ ਦੁੱਖ-ਸੁਖ ਕੀਤੈ, ਤੇ ਵੰਡਾਇਐ..!" ਜਮੀਤ ਕੌਰ ਦਾ ਹਾਉਕਾ ਨਿਕਲ਼ ਗਿਆ। ਸੁੱਖੀ ਅਜੇ ਵੀ ਉਸ ਨੂੰ ਘੁੱਟੀ ਖੜ੍ਹੀ ਸੀ।

ਜਦ ਚੌਥੇ ਦਿਨ ਸੁੱਖੀ ਆਈ ਤਾਂ ਕੈਲਾ ਖੇਤ ਗਿਆ ਹੋਇਆ ਸੀ।

ਜਮੀਤ ਕੌਰ ਨੇ ਚੁੱਲ੍ਹੇ 'ਤੇ ਚਾਹ ਧਰ ਦਿੱਤੀ।

-"ਬਾਈ ਕਿੱਥੇ ਐ..?"

-"ਖੇਤ ਐ..!"

-"ਕਦੋਂ ਕੁ ਆਊ...?"

-"ਆਥਣੇ ਆਊਗਾ..! ਕੋਈ ਕੰਮ ਐਂ ਤਾਂ ਸੱਦ ਲੈਨੇਂ ਆਂ..?"

-"ਬਾਬਾ ਜੀ ਨੇ ਭਵਿੱਖਬਾਣੀ ਕੀਤੀ ਐ..!"

-"ਕੀ...?" ਜਮੀਤ ਕੌਰ ਦੀਆਂ ਤਲ਼ੀਆਂ ਨੂੰ ਮੁੜ੍ਹਕਾ ਆ ਗਿਆ।

-"ਥੋਡੇ ਘਰੇ ਗਿਆਰਾਂ ਕਿੱਲੋ ਸੋਨਾਂ ਦੱਬਿਐ, ਭਾਬੀ..!" ਦੱਸ ਕੇ ਸੁੱਖੀ ਨੇ ਭਾਬੀ ਦੇ ਹੱਥਾਂ ਦੇ ਤੋਤੇ ਉਡਾ ਦਿੱਤੇ।

-"ਸਹੁੰ ਖਾਅ....?" ਉਸ ਦਾ ਮੂੰਹ ਆਲ਼ੇ ਵਾਂਗ ਖੁੱਲ੍ਹਾ ਸੀ।

-"ਬੱਸ ਮੂੰਹ ਬੰਦ ਰੱਖਣੈਂ...!"

-"ਬੰਦ ਈ ਰਹੂਗਾ, ਸੁੱਖੀ..! ਬੇਚਿੰਤ ਰਹਿ..! ਬੰਦ ਈ ਰਹੂਗਾ..!"

-"ਜੇ ਪੁੱਤ ਖਾਣੀਂ ਗੌਰਮਿਲਟ ਨੂੰ ਪਤਾ ਲੱਗ ਗਿਆ, ਉਹ ਘਰ 'ਤੇ ਕਬਜਾ ਵੀ ਕਰ ਸਕਦੇ ਐ..!" ਉਸ ਨੇ ਇੱਕ ਹੋਰ ਹੀ ਅਕਾਸ਼ਬਾਣੀ ਕਰ ਕੇ ਭਾਬੀ ਦੇ ਸਾਹ ਸੁਕਾ ਦਿੱਤੇ।

-"ਪੈ'ਜੇ ਪਲੇਗ ਇਹਨਾਂ ਨੂੰ...! ਨਹੀਂ ਮੈਂ ਨੀ ਬੋਲਦੀ, ਸੁੱਖੀ! ਧੁੜਕੂ ਨਾ ਮੰਨ...!"

ਤੀਜੇ ਦਿਨ ਸੁੱਖੀ ਇਕ ਨਵਾਂ ਸੁਨੇਹਾਂ ਲੈ ਕੇ ਆਈ।

-"ਇੱਕੀ ਹਜਾਰ ਦੀ ਤਾਂ ਸਮੱਗਰੀ ਲੱਗੂ, ਭਰਜਾਈਏ..!" ਕੁਝ ਗੱਲਾਂ ਕਰਨ ਤੋਂ ਬਾਅਦ ਉਸ ਨੇ ਆਖਰੀ ਉਪਾਅ ਦਾ ਖਰਚਾ ਦੱਸਿਆ।

-"ਕਰਾਂਗੇ ਸੁੱਖੀ..! ਇੱਕੀ ਹੀ ਕਰਾਂਗੇ, ਤੂੰ ਸੰਗਦੀ ਕਾਹਤੋਂ ਐਂ..? ਜੋ ਕੋਈ ਕਾਰ-ਵਿਹਾਰ ਐ, ਬੇਝਿਜਕ ਹੋ ਕੇ ਦੱਸ..! ਤੂੰ ਸਾਡੇ 'ਤੇ ਐਨਾਂ ਉਪਕਾਰ ਕਰਨ ਲੱਗੀ ਐਂ, ਸਾਥੋਂ ਕਰਨ ਆਲ਼ਾ ਖਰਚਾ ਵੀ ਨੀ ਹੋਊ..? ਕਮਲ਼ੀ ਕਿਸੇ ਥਾਂ ਦੀ...!" ਗਿਆਰਾਂ ਕਿੱਲੋ ਸੋਨੇ ਦੇ ਨਾਂ ਨੂੰ ਜਮੀਤ ਕੌਰ ਦੇ ਕੁਤਕੁਤੀਆਂ ਨਿਕਲ਼ੀ ਜਾ ਰਹੀਆਂ ਸਨ।

-"ਰਲ਼-ਮਿਲ਼ਾ ਕੇ ਸਾਰਾ ਖਰਚਾ ਕਿੰਨਾਂ ਹੋ ਗਿਆ...?"

-"ਇਕਵੰਜਾ ਹਜਾਰ ਹੋ ਗਿਆ..!" ਸੁੱਖੀ ਨੇ ਗਿਣਤੀ ਕਰ ਕੇ ਦੱਸਿਆ।

-"ਕਰਾਂਗੇ...!"

ਸਾਰੀ ਰਾਤ ਜਮੀਤ ਕੌਰ ਨੂੰ ਨੀਂਦ ਨਾ ਪਈ।

ਜਿਵੇਂ ਉਹ ਪਈ ਸੀ, ਓਸੇ ਤਰਾਂ ਹੀ ਉਠ ਖੜੀ ਹੋਈ ਸੀ। ਸਾਰੀ ਰਾਤ ਉਹ ਗਿਆਰਾਂ ਕਿੱਲੋ ਸੋਨੇ ਦਾ ਹਿਸਾਬ ਕਿਤਾਬ ਲਾਉਂਦੀ ਰਹੀ ਸੀ। ਗਿਣਤੀਆਂ ਮਿਣਤੀਆਂ ਕਰਦੀ ਰਹੀ ਸੀ।

ਅਗਲੇ ਦਿਨ ਦਲੀਪ ਸੁਨਿਆਰਾ ਜਦ ਉਹਨਾਂ ਦੀ ਵੀਹੀ 'ਚੋਂ ਲੰਘਣ ਲੱਗਿਆ ਤਾਂ ਉਸ ਨੇ ਰੋਕ ਲਿਆ।
-"ਅੰਦਰ ਆ ਕੇ ਗੱਲ ਸੁਣ ਕੇ ਜਾਈਂ, ਦਲੀਪ..!"
ਸੁਣ ਕੇ ਦਲੀਪ ਸਾਈਕਲ ਤੋਂ ਉਤਰ ਆਇਆ।
-"ਬੋਲ ਜਮੀਤ ਕੁਰੇ..?"
-"ਸੋਨੇ ਦਾ ਕੀ ਭਾਅ ਐ..?"
-"ਛੱਤੀ ਸੌ ਨੂੰ ਤੋਲ਼ਾ...!"
-"ਕਿੱਲੋ ਕਿੰਨੇ ਦਾ ਹੋਇਆ...?" ਉਸ ਨੇ ਤੁਰੰਤ ਪੁੱਛਿਆ।
ਦਲੀਪ ਹੈਰਾਨੀ ਨਾਲ਼ ਉਸ ਵੱਲ ਝਾਕਿਆ।
-"ਵੇ ਮੈਂ ਤਾਂ ਟਿੱਚਰ ਕੀਤੀ ਸੀ, ਤੇਰੇ ਕੁੱਤੇ ਕਾਹਨੂੰ ਫ਼ੇਲ੍ਹ ਹੋ'ਗੇ..?" ਜਮੀਤ ਕੌਰ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ। ਉਹ ਤਾਂ ਕਰਿਆ-ਕਰਾਇਆ ਕੰਮ ਵਿਗਾੜਨ ਲੱਗੀ ਸੀ।
-"ਬੋਤਾ ਬੁੱਢਾ ਹੋ ਜਾਂਦੈ, ਓਹਨੂੰ ਮੂਤਣ ਦੀ ਜਾਂਚ ਨੀ ਆਉਂਦੀ..!" ਦਲੀਪ ਨੇ ਹੱਸ ਕੇ ਸਾਈਕਲ 'ਤੇ ਲੱਤ ਲਾ ਲਈ।
ਉਸ ਨੂੰ ਜਮੀਤ ਕੌਰ ਦਾ ਦਿਮਾਗ ਹਿੱਲਿਆ ਨਜ਼ਰ ਆਇਆ।
ਭੋਰ-ਚੋਰ ਇਕੱਠੀ ਕਰ ਅਤੇ ਕੁਛ ਆੜ੍ਹਤੀਏ ਤੋਂ ਫੜ ਉਹਨਾਂ ਨੇ ਇੱਕਵੰਜਾ ਹਜ਼ਾਰ ਰੁਪਈਆ ਬਾਬਾ ਜੀ ਦੀ ਨਜ਼ਰ ਭੇਜ ਦਿੱਤਾ। ਹੁਣ ਬਾਬਾ ਜੀ ਦੀ ਉਡੀਕ ਹੋਣ ਲੱਗ ਪਈ। ਸਾਰਾ ਟੱਬਰ ਮੁੱਠੀਆਂ ਵਿਚ ਥੁੱਕੀ ਫ਼ਿਰਦਾ ਸੀ।
ਪੂਰੇ ਤਿੰਨ ਦਿਨ ਬਾਬਾ ਜੀ ਦੀ ਉਡੀਕ ਹੁੰਦੀ ਰਹੀ, ਪਰ ਬਾਬਾ ਜੀ ਨਾ ਪਧਾਰੇ।
ਸੁੱਖੀ ਵੀ ਉਹਨਾਂ ਦੇ ਡੇਰੇ ਗੇੜੇ ਮਾਰ ਚੁੱਕੀ ਸੀ। ਪਰ ਡੇਰਾ ਕਾਹਦਾ ਸੀ? ਇੱਕ ਸ਼ਰਧਾਲੂ ਦਾ ਘਰ ਹੀ ਬਾਬਾ ਜੀ ਦਾ 'ਡੇਰਾ' ਸੀ। ਉਸ ਸ਼ਰਧਾਲੂ ਨੂੰ ਵੀ ਪਤਾ ਨਹੀਂ ਸੀ ਕਿ ਬਾਬਾ ਜੀ ਕਿਹੜੀ ਕੂਟ ਤੋਂ ਆਏ ਅਤੇ ਕਿਹੜੀ ਕੂਟ ਨੂੰ ਚੜ੍ਹ ਗਏ ਸਨ। ਸ਼ਰਧਾਲੂ ਤਾਂ ਆਪ ਦੁਹਾਈ ਦੇ ਰਿਹਾ ਸੀ, "ਪਤਾ ਨੀ ਕਿੰਨੀ ਦੁਨੀਆਂ ਤੋਂ ਪੈਸੇ ਲੈ ਕੇ ਬਾਬਾ ਤਿੱਤਰ ਹੋ ਗਿਆ, ਹੁਣ ਸਾਰੇ ਮੇਰੇ ਘਰੇ ਗੇੜੇ ਦਿੰਦੇ ਫ਼ਿਰਦੇ ਐ, ਓਏ ਲੋਕੋ, ਮੈਨੂੰ ਨੀ ਪਤਾ ਬਾਬਾ ਕਿੱਥੋਂ ਦਾ ਹੈਗਾ ਤੇ ਕਿੱਥੋਂ ਦਾ ਨਹੀਂ, ਕਿਰਪਾ ਕਰੋ, ਮੇਰਾ ਖਹਿੜਾ ਛੱਡੋ..!" ਸ਼ਰਧਾਲੂ ਵੀ ਡਰਿਆ ਸਹਿਮਿਆਂ ਪਿਆ ਸੀ।
ਠੱਗੇ ਲੋਕਾਂ ਨੇ ਪੁਲੀਸ ਨੂੰ ਖ਼ਬਰ ਕੀਤੀ ਤਾਂ ਠਾਣਾਂ ਉਲਰ ਕੇ ਸ਼ਰਧਾਲੂ ਦੇ ਘਰ ਢੇਰੀ ਹੋ ਗਿਆ। ਪੱਗ ਨਾਲ਼ ਹੱਥ ਬੰਨ੍ਹ ਕੇ ਸ਼ਰਧਾਲੂ ਸੱਥ ਵਿਚ ਲਿਆ ਬਿਠਾਇਆ।
-"ਕੀ ਨਾਂ ਐਂ ਬਿਰਧਾ ਤੇਰੇ ਸੰਤ ਜੀ ਦਾ...?" ਨੂੰਹੇਂ ਵਰਗੀ ਮੁੱਛ ਨੂੰ ਠੋਲ੍ਹਾ ਮਾਰਦਿਆਂ ਠਾਣੇਦਾਰ ਨੇ ਪੁੱਛਿਆ।
-"ਹਾਏ ਰੱਬਾ...! ਸਰਦਾਰ ਜੀ, ਮੈਨੂੰ ਨੀ ਪਤਾ ਓਸ ਦਾ ਕੀ ਨਾਂ ਐਂ, ਸਾਰੇ ਓਹਨੂੰ ਸੰਤ ਜੀ, ਬਾਬਾ ਜੀ, ਮਹਾਂਪੁਰਖ਼ ਜੀ, ਸੁਆਮੀ ਜੀ, ਐਹੋ ਜੇ ਨਾਵਾਂ ਨਾਲ਼ ਬੁਲਾਉਂਦੇ ਸੀ, ਨਾਂ ਪੁੱਛਣ ਦੀ ਤਾਂ ਕਿਸੇ ਨੂੰ ਸੁਰਤ ਈ ਨੀ ਸੀ..!"
ਠਾਣੇਦਾਰ ਉਸ ਦੇ ਭੋਲ਼ੇ ਵਰਤਾਓ 'ਤੇ ਹੱਸ ਪਿਆ।
-"ਹੁਣ ਕੋਈ ਕੁਛ ਕਹੀ ਜਾਵੇ, ਮਾਈ-ਬਾਪ..! ਜਦੋਂ ਸਾਧ ਐਥੇ ਹੁੰਦਾ ਸੀ, ਸਾਰੇ ਉਹਦੀਆਂ ਤਲ਼ੀਆਂ ਝੱਸਦੇ ਫ਼ਿਰਦੇ ਸੀ..! ਕੋਈ ਚਿਲਮ ਭਰਦਾ ਸੀ, ਤੇ ਕੋਈ ਸਿਰ 'ਚ ਤੇਲ ਝੱਸਦਾ ਸੀ..! ਹੁਣ ਸਾਰੇ ਮੇਰੀਆਂ ਰਗਾਂ ਨੂੰ ਪੈਂਦੇ ਐ, ਜਿਵੇਂ ਸਾਰਾ ਕਸੂਰ ਮੇਰਾ ਈ ਹੁੰਦੈ..!"
-"ਤੈਨੂੰ ਕੋਈ ਖੱਟੀ ਹੋਈ ਬਿਰਧਾ...!" ਠਾਣੇਦਾਰ ਨੇ ਮਜ਼ਾਕ ਨਾਲ਼ ਪੁੱਛਿਆ।
-"ਕਿਉਂ ਮਰੇ ਨੂੰ ਮਾਰਦੇ ਓਂ, ਹਜ਼ੂਰ..! ਉਹ ਤਾਂ ਦੁਸ਼ਟ ਮੇਰੀ ਧੀ ਨੂੰ ਵੀ ਖਰਾਬ ਕਰ ਗਿਆ, ਹਾਏ ਓਏ ਰੱਬਾ..!" ਦੁਖੀ ਬਿਰਧ ਰੋ ਪਿਆ। ਮੂੰਹ ਉਸ ਨੇ ਗੋਡਿਆਂ ਵਿਚ ਲਿਆ ਹੋਇਆ ਸੀ।
ਇਕੱਠੀ ਹੋਈ ਦੁਨੀਆਂ ਨੇ ਮੂੰਹ ਅੱਡ ਲਿਆ।
ਮੂੰਹ 'ਚ ਉਂਗਲ਼ਾਂ ਪਾ ਲਈਆਂ।
-"ਤੂੰ ਸਾਨੂੰ ਨਾ ਦੱਸਿਆ..?" ਕਿਸੇ ਗੁਆਂਢੀ ਮੁੰਡੇ ਨੇ ਤਾਅ 'ਚ ਆ ਕੇ ਕਿਹਾ।
-"ਤੁਸੀਂ ਕੀ ਕਰਦੇ..? ਕੁੜੀ ਤਾਂ ਮੇਰੀ ਆਬਦੀ ਛੱਤਣੀਂ ਚੜ੍ਹੀ ਵੀ ਸੀ, ਇਹਦੇ ਗੋਲ਼ੀ ਪੈ'ਜੇ, ਹਰਾਮਜ਼ਾਦੀ ਦੇ..! ਤੇ ਉੱਤੋਂ ਉਹ ਸਾਧ ਮੇਰਾ ਸਾਲ਼ਾ ਮੈਨੂੰ ਧਮਕੀਆਂ ਮਾਰਦਾ ਸੀ, ਅਖੇ ਜੇ ਬੋਲਿਆ ਤਾਂ ਪਾਰ ਬੁਲਾ ਦਿਆਂਗੇ..! ਕੀ ਦੱਸਾਂ..? ਚੋਰ ਦੀ ਮਾਂ ਤੇ ਕੋਠੀ 'ਚ ਮੂੰਹ..!" ਉਹ ਮੁੜ ਰੋ ਪਿਆ।
-"ਇਹਦਾ ਖਹਿੜਾ ਛੱਡੋ, ਸਰਦਾਰ..! ਇਹ ਤਾਂ ਆਪ ਦੁਖੀ ਐ..!" ਸਰਪੰਚ ਬੋਲਿਆ।
-"ਪਰ ਸਾਡੇ ਨਾਲ਼ ਵੱਜੀ ਠੱਗੀ ਦਾ ਕੀ ਹੋਊਗਾ ਜੀ..?" ਕੋਈ ਠੱਗਿਆ ਬੋਲਿਆ।
-"ਸਾਨੂੰ ਪੁੱਛ ਕੇ ਦਿੱਤੇ ਸੀ...? ਓਦੋਂ ਤਾਂ ਬਣ ਜਾਨੇ ਓਂ, ਰਾਣੀ ਖਾਂ ਦੇ ਸਾਲ਼ੇ..!" ਸਰਪੰਚ ਬੋਲਣ ਵਾਲ਼ੇ ਨੂੰ ਟੁੱਟ ਕੇ ਪੈ ਗਿਆ।
-"ਸਾਨੂੰ ਉਹਦਾ ਥੋਹ ਪਤਾ ਦੱਸ ਦਿਓ, ਅਸੀਂ ਸਾਧ 'ਤੇ ਕੇਸ ਦਰਜ ਕਰ ਦਿਆਂਗੇ...!" ਠਾਣੇਦਾਰ ਉਠਦਾ ਹੋਇਆ ਬੋਲਿਆ।
-"ਉਹ ਲੁੱਟ ਕੇ ਥੇਗੇ-ਲਹਿਰੇ ਵੱਜਿਆ, ਥੋਹ ਪਤਾ ਇਹਨਾਂ ਨੂੰ ਕੀ ਪਤਾ ਹੋਣੈਂ, ਸਰਦਾਰ..? ਓਦੋਂ ਤਾਂ ਦੁਨੀਆਂ ਹੋ ਜਾਂਦੀ ਐ ਕਮਲ਼ੀ ਤੇ ਅੰਨ੍ਹੀ..! ...ਤੇ ਮੁੜ ਕੇ ਕਰਦੀ ਐ ਗੱਲਾਂ, ਅਖੇ ਸਾਡੀ ਮੱਦਤ ਕਰੋ..! ਓਦੋਂ ਕਿਉਂ ਨੀ ਸੋਚਦੇ..? ਮਗਰੋਂ ਮੱਦਤ ਨੂੰ ਅਸੀਂ ਦੱਸੋ ਕੀ ਤੋਪ ਚਲਾ ਦੇਈਏ..? ਕਸੂਰ ਤਾਂ ਸਾਰਾ ਇਹਨਾਂ ਦਾ ਆਬਦਾ ਹੁੰਦੈ, ਲੁਟਾਉਣ ਪਿੱਛੋਂ ਗੌਰਮਿੰਟ ਤੋਂ ਮੁਆਵਜ਼ਾ ਮੰਗਣਗੇ, ਜਿਵੇਂ ਗੌਰਮਿੰਟ ਨੂੰ ਕਮਿਸ਼ਨ ਜਾਂਦਾ ਹੁੰਦੈ..!"
ਹਰਾਸਾਂ ਮਾਰੀ ਸੁੱਖੀ ਵਾਪਸ ਮੁੜ ਪਈ।
ਉਸ ਨੂੰ ਇਹ ਨਹੀਂ ਸੁੱਝ ਰਿਹਾ ਸੀ ਕਿ ਉਹ ਬਾਈ ਕੈਲੇ ਤੇ ਉਸ ਦੀ ਘਰਵਾਲ਼ੀ ਨੂੰ ਕਿਹੜਾ ਮੂੰਹ ਦਿਖਾਊਗੀ..? ਪਰ ਕੈਲਾ ਕਿਹੜਾ ਇਕੱਲਾ ਲੁੱਟਿਆ ਗਿਆ ਸੀ? ਹੋਰ ਵੀ ਕਈ ਘਰ ਰਾੜ੍ਹੇ ਜਾ ਚੁੱਕੇ ਸਨ।.....
-"ਵੇ ਗੂੰਗਿਆ, ਫ਼ੇਰ...?" ਛੋਟੋ ਹੱਸੀ ਜਾ ਰਹੀ ਸੀ।
-"ਫ਼ੇ ਕੀ..? ਜਿੱਦਣ ਗਿਆ ਬਾਈਆਂ ਓਦਣ ਗਿਆ ਬਡਾਅ..!"
-"ਬਾਣੀਏ ਬਜਾਰ ਨੇ ਤਾਂ ਜਾਣਾ ਈ ਸੀ..! ਮੈਂ ਹੁਣ ਜਾਂਵਾਂ, ਵੀਰਾ...?" ਗੂੰਗੇ ਤੋਂ ਵਿਛੜਨ ਦੇ ਅਹਿਸਾਸ ਨੇ ਛੋਟੋ ਅੰਦਰ ਝੋਕਾ ਜਿਹਾ ਫ਼ੇਰ ਦਿੱਤਾ।
-"ਟੜਕੇ ਜਾ ਵਈਂ..!"
-"ਵੇ ਤੜਕੇ ਕਿਵੇਂ ਜਾ ਵੜੂੰ ਕਮਲ਼ਿਆ, ਵੀਰਾ..? ਕੰਮ ਗਲ਼ ਗਲ਼ ਚੜ੍ਹਿਆ ਪਿਆ ਹੋਊਗਾ ਜਾਂਦੀ ਨੂੰ..!"
-"ਲੈ ਫਡ...!" ਗੂੰਗੇ ਨੇ ਜਦ ਛੋਟੋ ਨੂੰ ਇੱਕ ਰੁਪਈਆ ਕੱਢ ਕੇ ਦਿੱਤਾ ਤਾਂ ਛੋਟੋ ਮੋਹ ਵਿਚ ਫ਼ਿੱਸ ਪਈ।
-"ਤੂੰ ਰੱਖ...!" ਛੋਟੋ ਤੋਂ ਬੋਲ ਨਾ ਹੋਇਆ।
-"ਸਗਣ ਆਂ...!"
ਗੂੰਗਾ ਉਸ ਨੂੰ ਅਥਾਹ ਪਿਆਰਾ ਲੱਗਿਆ ਅਤੇ ਉਸ ਨੇ ਰੁਪਈਆ ਫ਼ੜ ਕੇ ਮੁੱਠੀ 'ਚ ਘੁੱਟ ਲਿਆ। ਤੁਰਨ ਲੱਗੀ ਨੇ ਗੂੰਗੇ ਨੂੰ ਘੁੱਟ ਕੇ ਗਲਵਕੜੀ ਪਾਈ ਤਾਂ ਉਸ ਦੀ ਹਿੱਕ ਠਰ ਗਈ।
-"ਕੀ ਹੋ ਗਿਆ ਪੂਰਾ ਬੋਲਣ ਨੀ ਜਾਣਦਾ, ਪਰ ਹੈ ਤਾਂ ਸੁੱਖੀ ਲੱਧਾ ਵੀਰ..!" ਤੁਰਦੀ ਛੋਟੋ ਦਾ ਮਨ ਫ਼ਿਰ ਭੈੜ੍ਹਾ ਹੋ ਗਿਆ।
-"ਗੇਆ ਮਾ-ਜਿਆ ਕਰ...!"
-"ਗੇੜਾ ਹੁਣ ਮੈਂ ਛੇਤੀ ਮਾਰਿਆ ਕਰੂੰ, ਭਰਾਵਾ..! ਅੱਗੇ ਤਾਂ ਮੈਂ ਨੇਕੇ ਦੇ ਸਿਰ 'ਤੇ ਆਵੇਸਲ਼ੀ ਸੀ, ਹੁਣ ਛੇਤੀ ਮਾਰਿਆ ਕਰੂੰਗੀ ਗੇੜਾ...!" ਉਸ ਨੇ ਮੁੜ ਵੀਰ ਨੂੰ ਗਲਵਕੜੀ ਵਿਚ ਘੁੱਟ ਲਿਆ।
ਗੂੰਗਾ ਛੋਟੋ ਨੂੰ ਬੱਸ ਚੜ੍ਹਾ ਕੇ ਮੈਰੇ ਨੂੰ ਤੁਰ ਪਿਆ।

## ਕਾਂਡ 14

ਨੇਕੇ ਅਤੇ ਜੰਗੀਰੋ ਦੇ ਦਿਨ ਤੀਆਂ ਵਾਂਗ ਲੰਘ ਰਹੇ ਸਨ।
ਹੁਣ ਬੁੱਕਣ ਅਤੇ ਛੋਟੋ ਨੇ ਵੀ ਉਹਨਾਂ ਨੂੰ ਦਿਲੋਂ ਪ੍ਰਵਾਨ ਕਰ ਲਿਆ ਸੀ। ਪਰ ਉਹਨਾਂ ਦੀ ਹੱਸਦੀ ਖੇਡਦੀ ਜ਼ਿੰਦਗੀ ਵਿਚ ਭੂਚਾਲ਼ ਤਾਂ ਓਦੋਂ ਆਇਆ, ਜਦੋਂ ਜੰਗੀਰੋ ਦੇ ਘਰਵਾਲ਼ੇ ਨੇ ਉਹਨਾਂ ਦੇ ਥਹੁ ਟਿਕਾਣੇ ਦਾ ਪਤਾ ਕਰ ਕੇ, ਪੰਚਾਇਤ ਨਾਲ਼ ਲੈ ਕੇ ਧਾਵਾ ਆ ਬੋਲਿਆ। ਮੁਫ਼ਤ ਦੀ ਦਾਰੂ ਨਾਲ਼ ਕਮਲ਼ਾ ਹੋਇਆ ਉਹ ਨਾਸਾਂ ਵਿਚੋਂ ਲਾਟਾਂ ਕੱਢ ਰਿਹਾ ਸੀ।

ਅਸਲ ਵਿਚ ਇਸ ਸਾਰੀ ਖੇਡ ਪਿੱਛੇ ਵੱਢ-ਖਾਣਿਆਂ ਦੇ ਖੰਡੂ ਦਾ ਦਿਮਾਗ ਕੰਮ ਕਰ ਰਿਹਾ ਸੀ। ਉਹ ਜੰਗੀਰੋ ਦੇ ਘਰਵਾਲ਼ੇ ਅਤੇ ਅਮਲੀ ਜੇਠ ਨੂੰ ਭੁੱਕੀ, ਦੇਸੀ ਦਾਰੂ ਅਤੇ ਆਟੇ ਦਾਣੇ ਦੀ ਟੋਟ ਨਹੀਂ ਆਉਣ ਦੇ ਰਿਹਾ ਸੀ ਅਤੇ ਨਾਲ਼ ਦੀ ਨਾਲ਼ ਜੰਗੀਰੋ ਅਤੇ ਨੇਕੇ ਦੇ ਵਿਰੁੱਧ ਭੜਕਾ ਰਿਹਾ ਸੀ। ਉਹ ਲਾਈਲੱਗ ਬਣ, ਉਸ ਦੀ ਗੱਲ 'ਤੇ ਕੰਨ ਧਰ, ਬਿਨਾਂ ਸੋਚੇ ਸਮਝੇ ਪਿੱਛੇ ਤੁਰ ਪੈਂਦੇ ਸਨ।
ਜਦ ਪੰਚਾਇਤ ਸਿਰ 'ਤੇ ਆ ਖੜ੍ਹੀ ਤਾਂ ਬੁੱਕਣ ਦੀ ਸੁਰਤ ਮਾਰੀ ਗਈ।
ਚੌਂਕੀਦਾਰ ਰਾਹੀਂ ਉਸ ਨੂੰ ਪੰਚਾਇਤ ਦਾ ਸੱਦਾ ਆ ਗਿਆ।
ਉਸ ਨੂੰ ਭੱਜਣ ਨੂੰ ਰਾਹ ਨਹੀਂ ਲੱਭਦਾ ਸੀ।
-"ਹੁਣ ਨਾਸਾਂ ਖੁਰਲ਼ੀ ਜਾਨੈ, ਸਾਲ਼ਿਆ..! ਜਾਹ ਜਗਦੇਵ ਨੂੰ ਬੁਲਾ ਕੇ ਲਿਆ..!" ਬੁੱਕਣ ਨੇਕੇ ਨੂੰ ਖਿਝ ਕੇ ਪਿਆ।
-"ਕਿਹੜੇ ਜਗਦੇਵ ਨੂੰ...?" ਜਟੂਰੀਆਂ ਉਸ ਦੀ ਢਿੱਲੀ ਪੱਗ ਵਿਚੋਂ ਸਪੋਲ਼ੀਆਂ ਵਾਂਗੂੰ ਝਾਕ ਰਹੀਆਂ ਸਨ। ਉਸ ਨੂੰ ਵੀ ਕੁਝ ਔੜ ਨਹੀਂ ਰਿਹਾ ਸੀ।
-"ਤੇਰੀ ਭੈਣ ਨੂੰ ਸਾਡ੍ਹੂਆਲ਼ੀਆ ਧਲ਼ਿਆਰਾ ਪਾਲਾਂ..! ਹੁਣ ਜਗਦੇਵ ਨੂੰ ਵੀ ਨੀ ਜਾਣਦਾ..? ਜਗਦੇਵ ਦੇਵਗਨ, ਨਿਹਾਲੇਆਲ਼ੀਆ...! ਸਾਲ਼ਿਆ ਭੁੱਲ ਗਿਆ...?" ਉਹ ਨੇਕੇ ਨੂੰ ਵੱਢ-ਵੱਢ ਪੈ ਰਿਹਾ ਸੀ।
-"ਜਗਦੇਵ ਗਿਆਨੀ...?"
-"ਆਹੋ...! ਗਿਆਨੀ...! ਜਾਹ ਲਿਆ ਉਹਨੂੰ ਸੱਦ ਕੇ..!"
ਨੇਕਾ ਸਿਰ ਖੁਰਕਦਾ ਤੁਰ ਗਿਆ।
ਉਹ ਬੁੱਕਣ ਦੀ ਖਿਝ ਦਾ ਕਾਰਨ ਭਲੀ-ਭਾਂਤ ਜਾਣਦਾ ਅਤੇ ਸਮਝਦਾ ਸੀ।
ਅੱਧੇ ਕੁ ਘੰਟੇ ਬਾਅਦ ਜਗਦੇਵ ਦੇਵਗਨ ਨੇਕੇ ਦੇ ਨਾਲ਼ ਹੀ ਆ ਗਿਆ। ਜਗਦੇਵ ਨੇ ਠੋਕ ਕੇ ਪੱਗ ਬੰਨ੍ਹੀ ਹੋਈ ਸੀ। ਸਲੀਕੇ ਨਾਲ਼ ਚਿਣੀ ਪੱਗ ਨਾਲ਼ ਉਸ ਦਾ ਚਿਹਰਾ ਹੋਰ ਵੀ ਸੁਣੱਖਾ ਅਤੇ ਸੁਲੱਖਣਾਂ ਲੱਗਦਾ ਸੀ।
-"ਕੀ ਗੱਲ ਬਾਈ ਬੁੱਕਣਾਂ..? ਅੱਜ ਸਾਝਰੇ ਈ ਯਾਦ ਕੀਤਾ, ਸੁੱਖ ਐ...!" ਉਸ ਨੇ ਦਰਵਾਜੇ ਵਿਚੋਂ ਹੀ ਪੁੱਛਿਆ। ਕੁਦਰਤੀ ਮੁਸਕੁਰਾਹਟ ਜਗਦੇਵ ਦੇ ਚਿਹਰੇ 'ਤੇ ਬਿਖ਼ਰ ਗਈ। ਸੱਸੀ ਦਾਹੜੀ ਵਿੱਚੋਂ ਇਮਾਨਦਾਰੀ ਅਤੇ ਸੱਚੀ-ਸੁੱਚੀ ਯਾਰੀ ਦੀ ਸੂਹੀ ਭਾਅ ਮਾਰ ਰਹੀ ਸੀ।
-"ਪਿੰਡ 'ਚ ਕੋਈ ਰੌਲ਼ਾ ਨੀ ਸੁਣਿਆਂ...?" ਬੁੱਕਣ ਬੋਲਿਆ।
-"ਮੈਂ ਤਾਂ ਕੋਈ ਨੀ ਸੁਣਿਆਂ..! ਕੀ ਗੱਲ ਐ...?" ਕੋਈ ਪ੍ਰਸ਼ਨ-ਚਿੰਨ੍ਹ ਜਗਦੇਵ ਦੇ ਮੂੰਹ 'ਤੇ ਉਕਰਿਆ ਗਿਆ।
-"ਕਾਹਦੀ ਸੁੱਖ ਐ, ਬਾਈ ਜਗਦੇਵ..? ਗਰੀਬ ਦੀ ਝੁੱਗੀ 'ਚ ਵੜ ਗਿਆ ਜਿੰਨ, ਤੇ ਸਾਰੀ ਟਿੰਡ-ਫ਼ੌਹੜੀ ਘੜ੍ਹੀਸ ਕੇ ਲੈ ਗਿਆ ਸੀ..! ਉਹ ਗੱਲ ਮੇਰੇ ਨਾਲ਼ ਹੋਈ ਪਈ ਐ..!"
-"ਗੱਲ ਸਿੱਧੀ ਦੱਸ, ਬਾਈ..! ਬਲਦ ਮੂਤਣੀਆਂ ਕਾਹਨੂੰ ਪਾਉਨੈਂ..?" ਆਦਤ ਅਨੁਸਾਰ ਜਗਦੇਵ ਉਚੀ-ਉਚੀ ਹੱਸ ਪਿਆ।
-"ਲੈ, ਸਿੱਧੀ ਸੁਣ ਲੈ..! ਨੱਕ ਦੀ ਸੇਧ ਈ ਸੁਣਾਊਂ..! ਆਹ ਸੀਂਦਲ ਕਿਸੇ ਦੀ ਤੀਮੀਂ ਕੱਢੀ ਫ਼ਿਰਦੈ, ਤੇ ਉਹ ਅੱਜ ਪੰਚਾਇਤ ਲੈ ਕੇ ਆ ਢੁੱਕੇ...! ਮੈਥੋਂ 'ਕੱਲੇ ਤੋਂ ਉਹਨਾਂ ਦੇ ਮੱਥੇ ਨੀ ਲੱਗਿਆ ਜਾਣਾਂ, ਸਾਡੇ ਨਾਲ਼ ਚੱਲ ਬਾਈ ਬਣ ਕੇ...!"
ਜਗਦੇਵ ਸੋਚੀਂ ਪੈ ਗਿਆ।
-"ਸੋਚੀਂ ਪਿਆ ਤੇ ਬੰਦਾ ਗਿਆ...! ਇਹ ਸਿਆਪਾ ਆਪਾਂ ਨੂੰ ਰਲ਼ ਮਿਲ਼ ਕੇ ਨਿਪਟਣਾਂ ਪੈਣੈਂ, ਜਗਦੇਵ..! ਚੀਂ ਕਰ ਚਾਹੇ ਫ਼ੀਂ ਕਰ, ਲੈ ਕੇ ਤੈਨੂੰ ਜਾਣੈ..!"
-"ਯਾਰ ਮੈਨੂੰ ਤਾਂ ਚਾਹੇ ਸੁਹਾਗੇ ਦੀ ਥਾਂ ਪਾ ਲੈ, ਬੁੱਕਣਾਂ..! ਤੇਰੀ ਖਾਤਰ ਫ਼ਾਹੇ ਲੱਗਣ ਨੂੰ ਵੀ ਤਿਆਰ ਐਂ, ਪਰ ਗੱਲ ਧੀ-ਭੈਣ ਦੀ ਤੇ ਅਗਲੇ ਦੇ ਪ੍ਰੀਵਾਰ ਵਸੇਬੇ ਦੀ ਐ, ਕੋਈ ਕਬਜੇ-ਕੁਬਜੇ ਜਾਂ ਹੋਰ ਰੌਲ਼ੇ ਆਲ਼ੀ ਹੁੰਦੀ ਤਾਂ ਸਾਂਭ ਵੀ ਲੈਂਦੇ, ਹੁਣ ਮੈਂ ਓਥੇ ਕੀ ਬੋਲੂੰ...?" ਉਹ ਦੋਚਿੱਤੀ ਵਿਚ ਖੜ੍ਹਾ ਸੀ।
-"ਤੂੰ ਕੁਛ ਨਾ ਬੋਲੀਂ, ਬਾਈ ਜਗਦੇਵ..! ਚੁੱਪ ਰਹੀਂ..! ਸਾਨੂੰ ਤੇਰਾ ਨਾਲ਼ ਖੜ੍ਹੇ ਦਾ ਈ ਬਥੇਰਾ ਆਸਰੈ..! ਜਿਹੜੇ ਐਹਨੇ ਸਿਆਪੇ ਪਾਏ ਐ, ਭੁਗਤਣੇ ਤਾਂ ਮੈਨੂੰ ਈ ਪੈਣਗੇ ਨ੍ਹਾਂ..!" ਬੁੱਕਣ ਲਾਟਾਂ ਛੱਡੀ ਜਾ ਰਿਹਾ ਸੀ।
ਨੇਕਾ ਸਿਰ ਸੁੱਟੀ ਬੈਠਾ ਸੀ।
-"ਹੁਣ ਸੁੰਨੀ ਵੱਟ ਕੇ ਨਾ ਬੈਠ, ਚਾਹ ਧਰਾ ਮੇਰਿਆ ਸਾਲ਼ਿਆ..! ਮੂੰਹ ਕਰ ਲਿਆ ਬੁੱਚੜ ਅਰਗਾ ਸਾਲ਼ੇ ਨੇ..!"
-"ਕਾਹਨੂੰ ਖਪਦੈਂ, ਬਾਈ...? ਧਹੱਮਲ ਰੱਖ..! ਕਲੇਸ਼ ਕਰਨ ਨਾਲ਼ ਥੋੜ੍ਹੋ ਕਾਰਜ ਰਾਸ ਆਉਂਦੇ ਐ..? ਸਮਾਈ ਕਰ ਬਾਈ ਬੁੱਕਣਾਂ..!"
-"ਮੈਂ ਸਹੇ ਨੂੰ ਨੀ, ਪਹੇ ਨੂੰ ਰੋਨੈ ਬਾਈ ਜਗਦੇਵ, ਪੰਚਾਇਤ 'ਚ ਬੇਇੱਜ਼ਤੀ ਤਾਂ ਹੋਊਗੀ ਨ੍ਹਾਂ...? ਬਿਨਾ ਗੱਲੋਂ ਮੂੰਹ ਕਾਲ਼ਸ ਆਊ, ਕਿ ਨਹੀਂ ਆਊ...? ਦੱਸ ਮੈਂ ਏਸ ਕੁੱਤੇ ਕੰਮ 'ਚੋਂ ਕੀ ਸ਼ੀਲਡ ਲੈਣੀ ਐਂ..?"
-"ਸਿੱਧਾ ਸੋਚ ਬਾਈ..! ਕੁਛ ਨੀ ਹੁੰਦਾ, ਮੈਂ ਹੈਗਾਂ..!"
ਛੋਟੋ ਚਾਹ ਲੈ ਕੇ ਆ ਗਈ।
ਜੰਗੀਰੋ ਅੰਦਰ ਲੁਕੀ ਬੈਠੀ ਸੀ।
-"ਜਿਸ ਦਿਨ ਜੰਮਿਆਂ ਹੋਊ, ਬੁੜ੍ਹੀ ਡੰਡ ਬੈਠਕਾਂ ਕੱਢਦੀ ਫ਼ਿਰਦੀ ਹੋਊ, ਮੇਰੇ ਨੇਕ ਸਿਉਂ ਜੰਮਿਐਂ...!" ਉਸ ਨੇ ਛੋਟੋ ਨੂੰ ਰੜਕਾ ਕੇ ਸੁਣਾਇਆ। ਪਰ ਉਸ ਦਾ ਕਸੂਰ ਕੋਈ ਨਹੀਂ ਸੀ। ਉਹ ਤਾਂ ਬਿਨਾਂ ਗੱਲੋਂ ਆਟੇ ਨਾਲ਼ ਘੁਣ ਤੌਰ 'ਤੇ ਪੀਸੀ ਜਾ ਰਹੀ ਸੀ।
ਛੋਟੋ ਨੇ ਫ਼ੌਲਾਦੀ ਚੁੱਪ ਧਾਰੀ ਹੋਈ ਸੀ।
ਉਹ ਕੁਝ ਵੀ ਬੋਲ ਨਹੀਂ ਰਹੀ ਸੀ। ਪਰ ਅੰਦਰੋਂ ਉਸ ਨੂੰ ਕੁਝ ਕੁ ਤਸੱਲੀ ਸੀ ਕਿ ਜੇ ਜੰਗੀਰੋ ਨੂੰ ਉਸ ਦੇ ਵਾਰਿਸ ਲੈ ਜਾਣ, ਤਾਂ ਨੇਕਾ ਗੂੰਗੇ ਕੋਲ਼ ਚਲਿਆ ਜਾਊਗਾ ਅਤੇ ਗੂੰਗੇ ਦੇ ਦਿਨ ਸੌਖੇ ਨਿਕਲ਼ ਜਾਣਗੇ।
-"ਜੇ ਮੋੜ ਮੁੜਾਈ ਦੀ ਗੱਲ ਤੁਰੀ ਤਾਂ ਕੀ ਜਵਾਬ ਦੇਵਾਂਗੇ...?" ਚਾਹ ਪੀਂਦਾ ਜਗਦੇਵ ਬੋਲਿਆ।
-"ਮੇਰਾ ਤਾਂ ਡਮਾਕ ਫ਼ਿਰਿਆ ਪਿਐ, ਜਗਦੇਵ..! ਕੁਛ ਨੀ ਸੁਝਦਾ..!" ਬੁੱਕਣ ਨੇ ਆਪਣੇ ਮੱਥੇ 'ਤੇ ਕਈ ਵਾਰ ਹੱਥ ਮਾਰਿਆ, ਜਿਵੇਂ ਖ਼ਰਾਬ ਹੋਏ ਰੇਡੀਓ 'ਤੇ ਮਾਰੀਦੈ!
-"ਕੋਈ ਨਾ ਬੁੱਕਣਾਂ..! ਚੱਲ..! ਚੱਲ ਕੇ ਕਨਸੋਅ ਤਾਂ ਲਈਏ..?" ਉਸ ਨੇ ਚਾਹ ਪੀ ਕੇ ਗਿਲਾਸ ਥੱਲੇ ਰੱਖ ਦਿੱਤਾ। ਨੇਕੇ ਨੇ ਵੀ ਮੱਚਦੀ-ਮੱਚਦੀ ਚਾਹ ਸੜ੍ਹਾਕ ਦਿੱਤੀ ਸੀ। ਬੁੱਕਣ ਦਾ ਕਾਸੇ ਨੂੰ ਨੱਕ ਨਹੀਂ ਕਰਦਾ ਸੀ। ਉਸ ਨੂੰ ਪੰਚਾਇਤ ਅੱਗੇ ਪੇਸ਼ ਹੋਣਾ ਅੱਕ ਚੱਬਣ ਬਰਾਬਰ ਲੱਗਦਾ ਸੀ। ਪਰ ਮਜਬੂਰੀ ਅੱਗੇ ਕੁਝ ਕਰ ਨਹੀਂ ਸਕਦਾ ਸੀ। ਪਿੰਡ ਛੱਡ ਕੇ ਉਹ ਥੋੜ੍ਹੋ ਕਿਸੇ ਪਾਸੇ ਭੱਜ ਸਕਦਾ ਸੀ..?
ਛੋਟੋ ਉਪਰੋਂ ਚੁੱਪ ਸੀ।
ਪਰ ਅੰਦਰੋਂ ਖ਼ੁਸ਼ ਸੀ। ਉਹ ਨੇਕੇ ਅਤੇ ਜੰਗੀਰੋ ਦੀ ਦੋਖੀ ਨਹੀਂ ਸੀ। ਉਸ ਨੂੰ ਚਿੰਤਾ ਸਿਰਫ਼ ਗੂੰਗੇ ਦੀ ਸੀ।
ਉਹ ਸੱਥ ਵਿਚ ਪਹੁੰਚ ਗਏ।
ਜੰਗੀਰੋ ਦੇ ਘਰਵਾਲ਼ਾ ਦਾਰੂ ਪੀ ਕੇ 'ਬਾਬੂ' ਬਣਿਆਂ ਬੈਠਾ ਸੀ।
-"ਹਾਂ ਬਈ...? ਕੀ ਇਰਾਦੈ ਤੇਰਾ..?" ਉਹ ਪੈਂਦੀ ਸੱਟੇ ਜੁੱਤੀ ਲਾਹ ਕੇ ਨੇਕੇ ਨੂੰ ਮਾਰਨ ਆਇਆ। ਪਰ ਖੰਡੂ ਨੇ ਰੋਕ ਲਿਆ।
-"ਜੇ ਤੂੰ ਆਪ ਗੱਲ ਕਰਨੀ ਐਂ ਤਾਂ ਅਸੀਂ ਜਾਈਏ...?" ਸਰਪੰਚ ਵੱਟ ਖਾ ਗਿਆ।
-"ਤੂੰ ਬਹਿ'ਜਾ ਬਾਈ..! ਕਾਹਤੋਂ ਕਮਲ਼ ਮਿੱਧਦੈਂ..?" ਖੰਡੂ ਨੇ ਉਸ ਦਾ ਝੱਗਾ ਖਿੱਚ ਕੇ ਬਿਠਾ ਲਿਆ।
-"ਭੰਨਦੂੰ ਤੇਰੀਆਂ ਵਿੰਗੀਆਂ ਜੀਆਂ ਲੱਤਾਂ...!" ਉਹ ਕੁਝ ਜ਼ਿਆਦਾ ਹੀ ਤੋੜ ਜਿਹੀ ਕਰ ਰਿਹਾ ਸੀ।
-"ਚੱਲ ਤੂੰ ਭੰਨ ਲੱਤਾਂ, ਤੇ ਅਸੀਂ ਚੱਲੇ..!" ਸਰਪੰਚ ਖੁੰਧਕ ਨਾਲ਼ ਉਠ ਕੇ ਖੜ੍ਹਾ ਹੋ ਗਿਆ।
-"ਕਾਹਨੂੰ ਕਮਲ਼ ਮਾਰੀ ਜਾਨੈ, ਬਾਈ..!" ਖੰਡੂ ਨੂੰ ਬਾਜ਼ੀ ਉਲਟੀ ਪੈਂਦੀ ਨਜ਼ਰ ਆਈ।
-"ਇਹ ਸਾਲ਼ਾ ਆਸ਼ਕੀ ਭਮੱਕੜ, ਇਹਦੀ ਮੈਂ ਭੈਣ ਨੂੰ ਨਵੇਂ ਦੁੱਧ ਕਰ ਦਿਆਂ...! ਇਹ ਸਾਲ਼ਾ ਮੇਰੀ ਤੀਮੀ ਨੂੰ ਰੰਨ ਬਣਾਈ ਫ਼ਿਰਦੈ..!" ਉਹ ਹਨ੍ਹੇਰੀ ਵਾਂਗ ਨੇਕੇ ਵੱਲ ਨੂੰ ਗਿਆ। ਪਰ ਖੰਡੂ ਨੇ ਫ਼ੇਰ ਫ਼ੜ ਲਿਆ। ਉਹ ਉਸ ਨੂੰ ਧੱਕਾ ਲਾ ਕੇ ਪਿੱਛੇ ਕਰ ਰਿਹਾ ਸੀ।
-"ਇਹਨੂੰ ਲੈ'ਜਾ ਭਾਈ..! ਨਹੀਂ ਸਾਥੋਂ ਇਹਦੀ ਜਾਹ ਜਾਂਦੀ ਹੋਜੂ..!" ਮੈਂਬਰ ਨੇ ਕਿਹਾ।
-"ਇਹ ਬੋਕ ਦਾਹੜੀਆ ਜਿਆ ਪੰਚੈਤ 'ਕੱਠੀ ਕਰਕੇ ਸਾਡੀ ਬੇਇੱਜਤੀ ਕਰਦੈ..?"

-"ਕਿਤੇ ਉਹ ਨਾ ਹੋਵੇ ਬਈ ਬੱਕਰੇ ਦੀ ਜਾਨ ਜਾਵੇ ਤੇ ਖਾਣ ਵਾਲ਼ੇ ਨੂੰ ਸੁਆਦ ਈ ਨਾ ਆਵੇ..!"
-"ਇਹਨਾਂ ਨੂੰ ਪੰਜੀ ਦਾ ਭੌਣ ਦਿਖਾ ਈ ਦੇਈਏ..?"
-"ਸਾਲ਼ੇ ਇਹ ਤਾਂ ਪਿੰਡ ਦੀ ਦਾਹੜੀ 'ਚ ਮੂਤਣ ਤੁਰਪੇ..!"
-"ਇਹਨਾਂ ਨੇ ਤਾਂ ਸਾਰੇ ਪਿੰਡ ਨੂੰ ਟਿੱਚ ਜਾਣਿਆਂ..!"
-"ਪਹਿਲਾਂ ਆਹ ਮੂੰਹ ਪਾਟੇ ਜੇ ਦੀ ਦਾਹੜੀ ਪੱਟ ਕੇ ਇਹਦੀ .... 'ਚ ਦਿਓ..!"
-"ਇਹੀ ਮਰ੍ਹੈਲੀ ਲੱਗਦੈ ਇਹਨਾਂ ਦਾ..!"
ਖੰਡੂ ਕਸੂਤਾ ਫ਼ਸ ਚੱਲਿਆ ਸੀ।
ਉਸ ਦੇ ਬਰਾਬਰ ਜੰਗੀਰੋ ਦੇ ਘਰਵਾਲ਼ਾ ਖੁੰਬ ਠੱਪੀ ਵਾਲ਼ਿਆਂ ਵਾਂਗ ਬੈਠਾ ਸੀ।
ਸਾਰੇ ਖੰਡੂ ਨੂੰ ਹੀ ਸੰਬੋਧਨ ਹੋ ਕੇ ਚੋਭਾਂ ਲਾ ਰਹੇ ਸਨ। ਖੰਡੂ ਨੂੰ ਅੰਦਰੋਂ ਭਾਜੜ ਪਈ ਹੋਈ ਸੀ।
-"ਰੋਜੇ ਬਖ਼ਸ਼ਾਉਣ ਆਏ ਸੀ, ਇਹ ਤਾਂ ਨਮਾਜਾਂ ਗਲ਼ ਪੈ ਚੱਲੀਆਂ...!" ਨਿਰਾਸ਼ਾ ਵਿਚ ਖੰਡੂ ਸੋਚ ਰਿਹਾ ਸੀ।
-"ਜੰਗੀਰੋ ਮੁੜੇ ਚਾਹੇ ਨਾ ਮੁੜੇ, ਪਰ ਤੈਨੂੰ ਧਰਮਰਾਜ ਦੇ ਦੁਆਰੇ ਜਰੂਰ ਭੇਜੂੰ..!" ਉਸ ਨੇ ਫ਼ਿਰ ਫ਼ੜੇ ਕੁੱਕੜ ਵਾਂਗ ਖੰਭ ਜਿਹੇ ਝਿਣਕੇ।
-"ਤੈਨੂੰ ਦਿਖਾਈਏ ਫ਼ੇਰ ਤਾਰੇ..? ਹਟਦਾ ਈ ਨੀ ਭੈਣ ਦਾ ਲੱਕੜ..!" ਦੋ ਤਿੰਨ ਗੱਭਰੂ ਮੁੰਡੇ ਉਠ ਕੇ ਖੜ੍ਹੇ ਹੋ ਗਏ।
-"ਓਏ ਭਾਈ ਪਾਟੇ ਮੂੰਹ ਆਲ਼ਿਆ...!" ਪਿੰਡ ਦਾ ਅਮਲੀ ਖੰਡੂ ਨੂੰ ਸਿੱਧਾ ਹੋ ਕੇ ਬੋਲਿਆ, "ਮੈਨੂੰ ਲੱਗਦੈ ਇਹ ਸਾਰੀ ਸਕੀਮ ਤੇਰੀ ਈ ਐ, ਪਹਿਲਾਂ ਤੈਨੂੰ ਨਾ ਦੇਈਏ ਦੱਖੂਦਾਣਾਂ..? ਲਿਆ ਫ਼ੜਾ ਖਾਂ ਮੇਰਾ ਸਲੋਤਰ ਐਹਥੋਂ, ਦਿਖਾਵਾਂ ਨਗੌਰ ਕਿੱਧਰ ਐ...!"
-"ਅਮਲੀਆ, ਇਹਦੇ ਬੁੱਲ੍ਹ ਦਾ ਭਰਾੜ੍ਹ ਦੇਖ ਕਿੱਡੈ..!"
-"ਹੁਣੇ ਈ ਲਾ ਦਿਊਂਗਾ ਤੋਪੇ ਮੇਰੇ ਸਾਲ਼ੇ ਦੇ...! ਦਿੰਨੈਂ ਗੁੱਗਲ਼ ਦੀ ਧੂਣੀਂ ਇਹਨੂੰ...! ਕਰਾਊਂਨੈਂ ਘੀਸੀ ਸਾਲ਼ੇ ਗਡੋਡੂ ਜੇ ਦੀ...!" ਉਹ ਤਲ਼ੀ 'ਤੇ ਪੂਰੇ ਜੋਰ ਨਾਲ਼ ਜਰਦਾ ਮਲ਼ਦਾ ਬੱਕੜਵਾਹ ਕਰੀ ਜਾ ਰਿਹਾ ਸੀ।
-"ਓਏ ਜੁਆਨੋਂ...!" ਜਰਦਾ ਬੁੱਲ੍ਹਾਂ ਵਿਚ ਧਰ ਕੇ ਅਮਲੀ ਗੜ੍ਹਕਿਆ।
-"ਦੱਸ ਅਮਲੀਆ...?"
-"ਇਹਨੂੰ ਫ਼ੜ ਕੇ ਕੋਡਾ ਕਰੋ, ਇਹਦੇ ਸਲੋਤਰ ਤੁੰਨਣੈਂ..! ਤੁਸੀਂ ਦੇਖੀ ਚੱਲੋ ਕਿਮੇ ਫ਼ੁੱਲ ਖੁਣਦੈਂ ਸਾਲ਼ੇ ਦੇ..!"
-"ਫ਼ੜਲੋ ਫ਼ੜਲੋ...!" ਰੌਲ਼ਾ ਪੈ ਗਿਆ।
ਮੁੰਡੀਹਰ ਤੋਂ ਡਰਦੇ ਖੰਡੂ ਹੋਰੀਂ ਹਵਾ ਹੋ ਗਏ।
ਅਮਲੀ ਦੀਆਂ ਹਵਾਈ ਗੱਲਾਂ ਨੇ ਉਹਨਾਂ ਨੂੰ ਪਰਾਲ਼ ਕਰ ਮਾਰਿਆ ਸੀ।
ਪਿੰਡ ਦੀ ਮੁੰਡੀਹਰ ਦਾ ਹਾਸਾ ਦੂਰ ਤੱਕ ਸੁਣਦਾ ਸੀ।
-"ਗੱਲ ਤਾਂ ਕੋਈ ਚੱਲੀ ਈ ਨੀ..!" ਘਰ ਨੂੰ ਤੁਰਿਆ ਆਉਂਦਾ ਬੁੱਕਣ ਬੋਲਿਆ।
-"ਬਾਈ ਬੁੱਕਣਾਂ, ਇੱਕ ਗੱਲ ਐ...!" ਜਗਦੇਵ ਨੇ ਗੱਲ ਸ਼ੁਰੂ ਕੀਤੀ, "ਸਿਆਣਿਆਂ ਨੇ ਕਿਹੈ, ਗੱਲ ਹਿੱਲੇ ਨਾ ਤਾਂ ਭਾਵੇਂ ਪੂਰੀ ਸਦੀ ਨਾ ਹਿੱਲੇ, ਪਰ ਹੁਣ ਜਦੋਂ ਹਿੱਲ ਈ ਪਈ ਐ, ਛੇਤੀ ਟਿਕਣੀ ਨੀ..!"
-"ਧੰਨਵਾਦ ਐ ਭਰਾਵਾ, ਤੂੰ ਸਾਡੇ ਨਾਲ਼ ਤੁਰਿਐਂ..!"
-"ਬੰਦੇ ਦੀ ਬੰਦਾ ਈ ਦਾਰੂ ਐ..! ਪਰ ਨੇਕਿਆ, ਮੈਂ ਤੈਨੂੰ ਇੱਕ ਪਤੇ ਦੀ ਗੱਲ ਜ਼ਰੂਰ ਕਹੂੰਗਾ, ਵੀਰ ਮੇਰਿਆ..!" ਜਗਦੇਵ ਨੇਕੇ ਵੱਲ ਝਾਕਿਆ।
-"ਬੋਲ ਬਾਈ...?" ਨੇਕਾ ਘੁੱਗੂ ਜਿਹਾ ਹੋਇਆ ਫ਼ਿਰਦਾ ਸੀ। ਉਸ ਨੂੰ ਇਹ ਆਸ ਨਹੀਂ ਸੀ ਕਿ ਧਾੜ ਦੀ ਧਾੜ ਹੀ ਉਸ ਉਤੇ ਆ ਪਵੇਗੀ।
-"ਮੈਂ ਤਾਂ ਥੋਡੇ ਤੇ ਬੁੱਕਣ ਸਿਉਂ ਦੇ ਭਲੇ ਦੀ ਗੱਲ ਈ ਕਰੂੰਗਾ..!"
-"..............।" ਉਹ ਚੁੱਪ ਚਾਪ ਸੁਣ ਰਹੇ ਸਨ।
-"ਮੈਂ ਕਿਸੇ ਦੇ ਹੱਕ ਜਾਂ ਵਿਰੋਧ 'ਚ ਗੱਲ ਨੀ ਕਰਦਾ, ਪਰ ਤੁਸੀਂ ਆਪਣਾ ਟਿਕਾਣਾ ਬਦਲੋ..! ਇਹਦੇ 'ਚ ਥੋਡਾ ਈ ਭਲੈ..!" ਜਗਦੇਵ ਬੋਲਿਆ, "ਇਹ ਗਿੱਝੇ ਗਿਝਾਏ ਗੇੜਾ ਕਦੇ ਫ਼ੇਰ ਵੀ ਮਾਰਨਗੇ..!" ਗੱਲ ਉਹਨਾਂ ਦੇ ਦਿਲ ਲੱਗੀ ਸੀ।
ਰਾਤ ਨੂੰ ਪੀ ਕੇ ਬੁੱਕਣ ਨੇ ਬੱਕੜਵਾਹ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਨੇਕੇ ਅਤੇ ਜੰਗੀਰੋ ਦਾ ਸਾਰਾ ਕੋੜਮਾਂ 'ਪੁਣ' ਧਰਿਆ। ਛੋਟੋ, ਜੰਗੀਰੋ ਅਤੇ ਬੁੱਕਣ ਭੁੰਨ ਬਣੇ ਸੁਣਦੇ ਰਹੇ। ਪਰ ਜਦ ਬੁੱਕਣ ਨੇ ਜੰਗੀਰੋ ਨੂੰ "ਅਵਾਰਾ ਕੁੱਤੀ" ਅਤੇ "ਕੰਜਰੀ" ਵਰਗੇ ਸ਼ਬਦ ਵਰਤੇ ਤਾਂ ਗੱਲ ਨੇਕੇ ਦੇ ਵਿਤੋਂ ਬਾਹਰ ਹੋ ਗਈ।
ਉਸ ਨੇ ਅੰਦਰ ਜਾ ਕੇ ਆਪਣਾ ਪੈਸਾ ਧੇਲਾ ਹੱਥ ਹੇਠ ਕੀਤਾ। ਚਾਰ ਕੱਪੜਿਆਂ ਦੀ ਪੋਟਲ਼ੀ ਕੱਛ ਮਾਰ ਲਈ ਅਤੇ ਜੰਗੀਰੋ ਦਾ ਹੱਥ ਫ਼ੜ ਕੇ ਘਰੋਂ ਬਾਹਰ ਹੋ ਗਿਆ।
ਰਾਤ ਅੱਧੀ ਹੋ ਚੁੱਕੀ ਸੀ।
ਉਹ ਕੱਚੇ ਰਾਹ ਹੀ ਤੁਰੇ ਜਾ ਰਹੇ ਸਨ। ਕੋਈ ਵੀ ਕਿਸੇ ਨਾਲ਼ ਗੱਲ ਨਹੀਂ ਕਰ ਰਿਹਾ ਸੀ। ਜਿਵੇਂ ਉਹ ਪੱਥਰ ਦੇ ਬੁੱਤ ਸਨ।
-"ਇੱਕ ਗੱਲ ਐਂ, ਜੰਗੀਰੋ..!" ਲੰਮੀ ਚੁੱਪ ਤੋਂ ਬਾਅਦ ਨੇਕਾ ਬੋਲਿਆ।
-"...........।" ਜੰਗੀਰੋ ਚੁੱਪ ਸੀ।
-"ਜੇ ਤੈਨੂੰ ਉਹ ਹੋਰ ਕੁਛ ਬੋਲ ਦਿੰਦਾ, ਮੈਂ ਉਹਦਾ ਗਲ਼ ਦੱਬ ਦੇਣਾਂ ਸੀ, ਤੇ ਖ਼ੂਨ ਗਲ਼ ਪੈ ਜਾਣਾ ਸੀ..!"
-".........।"
-"ਫ਼ੇਰ ਸੋਚਿਆ ਇਹਨੇ ਸਿਰ ਢਕਣ ਨੂੰ ਥਾਂ ਦਿੱਤੀ ਸੀ, ਸਾਂਭਿਆ, ਕਾਹਨੂੰ ਜੱਗ ਨੂੰ ਤਮਾਸ਼ਾ ਦਿਖਾਉਣੈ..!"
-".............।" ਜੰਗੀਰੋ ਫ਼ੇਰ ਨਾ ਬੋਲੀ।
-"ਤੂੰ ਕਿਉਂ ਮੂੰਹ 'ਚ ਘੁੰਗਣੀਆਂ ਕਾਹਤੋਂ ਪਾਈਐਂ..?"
-"ਨੇਕਿਆ...!"
-"ਬੋਲ...?"
-"ਇਹ ਸਾਰਾ ਸਿਆਪਾ ਮੇਰੇ ਕਰ ਕੇ ਈ ਪਈ ਜਾਂਦੈ..! ਮੇਰੇ ਤਾਂ ਕਰਮਾਂ 'ਚ ਹੈ ਈ ਧੱਕੇ, ਮੈਂ ਤਾਂ ਤੇਰਾ ਚੈਨ ਵੀ ਖੂਹ ਖਾਤੇ ਪਾ ਦਿੱਤਾ..!" ਉਸ ਦਾ ਗਲ਼ ਭਰ ਆਇਆ।
ਨੇਕੇ ਨੇ ਉਸ ਨੂੰ ਜੱਫ਼ੀ ਪਾ ਲਈ।
ਜੰਗੀਰੋ ਦਾ ਉਚੀ-ਉਚੀ ਰੋਣ ਨਿਕਲ਼ ਗਿਆ।
-"ਕਮਲ਼ ਨੀ ਮਾਰੀਦਾ ਹੁੰਦਾ..!" ਉਹ ਉਸ ਨੂੰ ਘੁੱਟੀ ਖੜ੍ਹਾ ਸੀ।
-"ਕੀ ਟੈਮ ਹੋਇਐ..?"
-"ਪਤਾ ਨੀ, ਇੱਕ ਡੇੜ੍ਹ ਵੱਜਿਆ ਹੋਊ..! ਔਹ ਸਾਹਮਣੇ ਕਿਸੇ ਦੇ ਖੇਤ ਆਲ਼ੇ ਕੋਠੇ ਕੋਲ਼ ਦਮ ਮਾਰਦੇ ਐਂ..!" ਭੁੱਖਣਭਾਣੇ ਉਹ ਖੇਤ ਵਾਲੇ ਕੋਠੇ ਕੋਲ਼ ਆ ਕੇ ਭੁੰਜੇ ਹੀ ਲੇਟ ਗਏ। ਦੋਹਾਂ ਦੇ ਦਿਮਾਗ ਵਿਚ ਸੋਚਾਂ ਦੀ ਘੋੜ-ਦੌੜ ਜਾਰੀ ਸੀ। ਉਹਨਾਂ ਵਾਟ ਦੇ ਭੰਨਿਆਂ ਨੂੰ ਪਤਾ ਨਹੀਂ ਕਦੋਂ ਨੀਂਦ ਆ ਗਈ?
ਸਵੇਰੇ ਕਿਸੇ ਦੀ ਅਵਾਜ਼ ਨਾਲ਼ ਉਹਨਾਂ ਦੀ ਅੱਖ ਖੁੱਲ੍ਹੀ।
ਸੂਰਜ ਆਪਣੀਆਂ ਰਹਿਮਤੀ ਕਿਰਨਾਂ ਬਖ਼ੇਰ ਰਿਹਾ ਸੀ।
-"ਤੁਸੀਂ ਐਥੇ ਕਿਵੇਂ..?" ਖੇਤ ਦਾ ਮਾਲਕ ਬਜ਼ੁਰਗ ਬਾਬਾ ਉਹਨਾਂ ਨੂੰ ਪੁੱਛ ਰਿਹਾ ਸੀ। ਉਸ ਦੀ ਲੰਮੀ ਬੱਗੀ ਦਾਹੜੀ ਵਿਚੋਂ ਸਾਊਪੁਣੇ ਦੀ ਮਹਿਕ ਆ ਰਹੀ ਸੀ।
-"ਸਾਨੂੰ ਸਾਡੇ ਨੂੰਹ-ਪੁੱਤ ਨੇ ਸਾਨੂੰ ਧੱਕੇ ਦੇ ਕੇ ਘਰੋਂ ਕੱਢ'ਤਾ, ਬਾਬਾ..! ਪ੍ਰਦੇਸੀ ਆਂ ਤੇ ਰਾਤ ਕੱਟਣ ਵਾਸਤੇ ਐਥੇ ਡੇਰੇ ਲਾ ਲਏ..!" ਨੇਕੇ ਨੇ ਕੋਰਾ ਝੂਠ ਬੋਲਿਆ। ਉਹ ਨਹੀਂ ਚਾਹੁੰਦਾ ਸੀ ਕਿ ਉਹਨਾਂ ਦੀ ਅਸਲੀਅਤ ਦਾ ਕਿਸੇ ਨੂੰ ਪਤਾ ਚੱਲੇ ਅਤੇ ਮੁੜ ਥੂ-ਥੂ ਹੋਵੇ ਅਤੇ ਜੰਗੀਰੋ ਦੇ ਅਕਸ 'ਤੇ ਛਿੱਟੇ ਪੈਣ!

- ਬਾਬਤ ਹੀ ਕੇ ਰਹੇ..! ਇਹਨੂੰ ਆਪਣਾ ਈ ਪੁੱਤ ਸਮਝ, ਸ਼ੇਰ..! ਆਹ ਲੈ ਰੋਟੀ..!" ਬੁੱਢੇ ਨੇ ਆਪਣੇ ਨਾਲ਼ ਲਿਆਂਦੀ ਰੋਟੀ ਉਹਨਾਂ ਦੇ ਹਵਾਲੇ ਕਰ ਦਿੱਤੀ, "ਪਹਿਲਾਂ ਤਾਂ ਆਹ ਛਕੋ..! ਰਾਤ ਦੇ ਭੁੱਖੇ ਹੋਵੋਂਗੇ..!"
-"ਰੱਬ ਦੀ ਏਸ ਦੁਨੀਆਂ 'ਚ ਦਾਨੇ ਤੇ ਦਾਨੀ ਬੰਦੇ ਵੀ ਬਥੇਰੇ ਐ..!" ਰੋਟੀ ਫ਼ੜਦਾ ਨੇਕਾ ਸੋਚ ਰਿਹਾ ਸੀ।
ਉਸ ਦਿਨ ਤੋਂ ਉਹਨਾਂ ਨੇ ਉਥੇ ਹੀ ਰਹਿਣਾ ਸ਼ੁਰੂ ਕਰ ਦਿੱਤਾ।
ਬਜ਼ੁਰਗ ਬਾਬੇ ਦੇ ਖੇਤ ਹੀ ਜੰਗੀਰੋ ਨੇ ਇੱਟਾਂ ਦਾ ਚੁੱਲ੍ਹਾ ਬਣਾ ਲਿਆ ਅਤੇ ਟਿੰਡ ਦੇ ਥੱਲੇ ਨੂੰ ਤਵਾ ਬਣਾ ਕੇ ਰੋਟੀਆਂ ਲਾਹੁੰਣੀਆਂ ਸ਼ੁਰੂ ਕਰ ਦਿੱਤੀਆਂ। ਨਾਲ਼ ਦੇ ਖੇਤਾਂ ਵਾਲ਼ਿਆਂ ਨਾਲ਼ ਉਹ ਕੰਮ-ਧੰਦਾ ਕਰਵਾ ਕੇ ਆਟਾ-ਸੀਧਾ ਲੈ ਲੈਂਦੇ। ਪਰ ਕਈ ਵਾਰ ਉਹਨਾਂ ਨੂੰ ਭੁੱਖਿਆਂ ਵੀ ਸੌਣਾਂ ਪੈਂਦਾ। ਪਰ ਉਹ ਸੰਤੁਸ਼ਟ ਸਨ। ਰੱਬ ਦੀ ਰਜ਼ਾ ਵਿਚ ਰਾਜ਼ੀ ਸਨ। ਉਹਨਾਂ ਦਾ ਰੈਣ ਬਸੇਰਾ ਅਜੇ ਵੀ ਜ਼ਮੀਨ ਉਪਰ ਹੀ ਸੀ। ਪਰ ਉਹ ਖ਼ੁਸ਼ ਸਨ ਕਿ ਉਹਨਾਂ ਨੂੰ ਸਿਰ ਢਕਣ ਨੂੰ ਜਗਾਹ ਤਾਂ ਮਿਲ਼ੀ ਹੋਈ ਸੀ।
-"ਜੇ ਤੈਨੂੰ ਕੋਈ ਇਤਰਾਜ਼ ਨੀ ਤਾਂ ਇੱਕ ਮੁੰਡਾ ਕੰਮ ਬਾਰੇ ਕਹਿੰਦਾ ਸੀ, ਜੇ ਕਰਨੈ..?" ਬਜ਼ੁਰਗ ਨੇ ਇੱਕ ਦਿਨ ਨੇਕੇ ਦੀ ਮੰਦੀ ਹਲਾਤ ਦੇਖ ਕੇ ਕਿਹਾ।
-"ਅੰਨ੍ਹਾਂ ਕੀ ਭਾਲ਼ੇ, ਦੋ ਅੱਖਾਂ..? ਮੈਂ ਤਾਂ ਕੰਮ ਲੱਭਦੈਂ ਬਜ਼ੁਰਗੋ..! ਕਰੋ ਕਿਰਪਾ..!"
ਫ਼ਤਹਿਗੜ੍ਹ ਪਿੰਡ ਵਿਚ ਸ਼ਾਮੋਂ ਨਾਂ ਦੀ 'ਦਾਈ' ਦੇ ਕੋਈ ਬਾਲ ਬੱਚਾ ਨਹੀਂ ਸੀ। ਉਸ ਨੇ ਪਿੰਡ ਦੇ ਹੀ ਇੱਕ 'ਭਾਗੇ' ਨਾਮ ਦੇ ਅਨਾਥ ਮੁੰਡੇ ਨੂੰ ਗੋਦ ਲਿਆ ਹੋਇਆ ਸੀ। ਭਾਗੇ ਦੇ ਮਾਂ-ਬਾਪ ਉਸ ਦੇ ਬਚਪਨ ਵਿਚ ਹੀ ਮਰ ਗਏ ਸਨ ਅਤੇ ਸ਼ਾਮੋਂ ਦਾਈ ਨੇ ਹੀ ਭਾਗੇ ਨੂੰ ਪਾਲ਼ਿਆ ਸੀ। ਭਾਗੇ ਕੋਲ਼ ਟਾਂਗਾ ਸੀ। ਉਹ ਫ਼ਤਹਿਗੜ੍ਹ ਤੋਂ ਰੋਜ਼ ਕਈ ਚੱਕਰ ਮੋਗੇ ਦੇ ਲਾ ਆਉਂਦਾ। ਬੋਲਣ ਵੇਲ਼ੇ ਭਾਗੇ ਨੂੰ ਹੱਕ ਪੈਂਦੀ ਸੀ ਅਤੇ ਉਹ ਬਰੇਕ ਲਾ-ਲਾ ਕੇ ਬੋਲਦਾ ਸੀ। ਕਈ ਵਾਰ ਤਾਂ ਉਸ ਦੀ ਗਰਾਰੀ ਦਾ ਦੰਦਾ ਐਨੀ ਬੁਰੀ ਤਰ੍ਹਾਂ ਅੜਦਾ ਕਿ ਕਾਫ਼ੀ ਦੇਰ ਬੋਲ ਹੀ ਨਾ ਸਕਦਾ ਅਤੇ ਧੱਫ਼ਾ ਮਾਰ ਕੇ ਅੱਗੇ ਤੋਰਨਾ ਪੈਂਦਾ। ਭਾਗੇ ਦੇ ਘਰ ਦੇ ਕੋਠੇ ਲਿੱਪਣ ਵਾਲ਼ੇ ਸਨ। ਨੇਕੇ ਅਤੇ ਜੰਗੀਰੋ ਦੀਆਂ ਪੰਜ-ਸੱਤ ਦਿਹਾੜੀਆਂ ਓਥੇ ਲੱਗ ਗਈਆਂ।
-"ਵੇ ਥੋਡੇ ਘਰੇ ਤੀਮੀ ਕਿਹੜੀ ਫ਼ਿਰਦੀ ਸੀ ਵੇ ਭਾਗਿਆ..?" ਪਿੰਡ ਦੀ ਕਿਸੇ ਸ਼ਰਾਰਤੀ ਔਰਤ ਨੇ ਪੁੱਛਿਆ।
-"ਮੇਰੀ ਬਹੂ ਐ, ਤਾਈ...!" ਭਾਗੇ ਦਾ ਹਾਸਾ ਨਿਕਲ਼ ਗਿਆ।
-"ਵੇ ਤੈਨੂੰ ਕੋਈ ਸਕੀ ਧੀ ਦਾ ਸਾਕ ਦੇਣ ਤੋਂ ਪਹਿਲਾਂ ਉਹਨੂੰ ਖ਼ੂਹ 'ਚ ਨਾ ਧੱਕਾ ਦੇ-ਦੂ..! ਮਰਾਦਾ ਕੀ ਐਂ ਗੱਲਾਂ..!"
-"ਸ਼ਕਲ ਸੂਰਤ 'ਤੇ ਨਾ ਜਾਓ, ਦਿਲ ਦੇਖੋ, ਦਿਲ..! ਘਰ ਆ ਕੇ ਦੇਖ ਲਓ...!" ਭਾਗਾ ਸੁਭਾਅ ਦਾ ਕਾਫ਼ੀ ਹੱਸਮੁਖ ਅਤੇ ਰਲ਼ਾਉਟਾ ਸੀ।
ਮੱਛਰੀਆਂ ਔਰਤਾਂ ਘਰੇ ਆ ਗਈਆਂ।
ਪਰ ਅਸਲੀਅਤ ਸੁਣ ਕੇ ਹਾਸਾ ਨਾ ਰੋਕ ਸਕੀਆਂ।
-"ਕੁੜੇ ਤੁਸੀਂ ਰਹਿੰਨੇ ਕਿੱਥੇ ਓਂ..?" ਇਕ ਔਰਤ ਨੇ ਪੁੱਛਿਆ।
-"ਭਾਨੇ ਬਾਬੇ ਕੇ ਖੇਤ ਈ ਦਿਨ ਕਟੀ ਕਰਦੇ ਐਂ ਜੀ..!" ਉਸ ਨੇ ਸੰਖੇਪ ਉੱਤਰ ਦਿੱਤਾ।
-"ਬੇਬੇ ਜੀ ਇਹਨਾਂ ਨੂੰ ਆਪਣੇ ਪਿੰਡ ਆਲ਼ੀ ਮਸੀਤ 'ਚ ਕਿਉਂ ਨੀ ਰੱਖ ਲੈਂਦੇ..? ਵਿਹਲੀ ਈ ਪਈ ਐ..! ਇਹਨਾਂ ਦੇ ਕੰਮ ਆਜੂ..!" ਇੱਕ ਨੇ ਸ਼ਾਮੋਂ ਨੂੰ ਕਿਹਾ।
-"ਕਿਉਂ ਭਾਈ..? ਰਹਿ ਲਓਂਗੇ ਮਸੀਤ 'ਚ..?"
-"ਰਹਿਣ ਨੂੰ ਕੀ ਐ..? ਰਹਿ ਲਵਾਂਗੇ..! ਅਸੀਂ ਤਾਂ ਭਾਲ਼ਦੇ ਫ਼ਿਰਦੇ ਐਂ..!" ਨੇਕਾ ਬੋਲਿਆ।
ਉਸ ਦਿਨ ਤੋਂ ਉਹਨਾਂ ਦਾ ਵਸੇਬਾ ਮਸੀਤ ਵਿਚ ਹੋ ਗਿਆ। ਕਿਸੇ ਨੇ ਮੰਜਾ ਅਤੇ ਕਿਸੇ ਨੇ ਉਹਨਾਂ ਨੂੰ ਰਜਾਈ, ਕਿਸੇ ਨੇ ਸਿਰਹਾਣਾਂ ਅਤੇ ਕਿਸੇ ਨੇ ਤਲ਼ਾਈ ਦੇ ਕੇ ਮਸੀਤ ਵਿਚ ਵਸਦੇ ਕਰ ਦਿੱਤਾ। ਲੋੜੀਂਦੇ ਭਾਂਡੇ ਵੀ ਉਹਨਾਂ ਨੂੰ ਸਤਿਯੁਗੀ ਗੁਆਂਢੀਆਂ ਨੇ ਦੇ ਦਿੱਤੇ।
ਥੋੜ੍ਹੇ ਦਿਨਾਂ ਵਿਚ ਹੀ ਉਹ ਆਂਢ-ਗੁਆਂਢ ਵਿਚ ਰਚ-ਮਿਚ ਗਏ। ਮਸੀਤ ਦੇ ਨੇੜੇ ਹੀ ਜੰਗੀਰੋ ਨੂੰ ਹੌਲਦਾਰਾਂ ਦੇ ਘਰ ਸਫ਼ਾਈ ਦਾ ਕੰਮ ਮਿਲ਼ ਗਿਆ। ਰੋਟੀ ਅਤੇ ਚਾਹ ਦਾ ਮਸਲਾ ਹੌਲਦਾਰਾਂ ਦੇ ਘਰ ਤੋਂ ਹੀ ਹੱਲ ਹੋ ਗਿਆ। ਹੁਣ ਉਹਨਾਂ ਨੂੰ ਲੱਗ ਰਿਹਾ ਸੀ ਕਿ ਉਹਨਾਂ ਦੀਆਂ ਮੁਸੀਬਤਾਂ ਦਾ ਅੰਤ ਹੋ ਗਿਆ ਸੀ ਅਤੇ ਉਹ ਖ਼ੁਸ਼ੀ ਖ਼ੁਸ਼ੀ ਵਸਣ ਲੱਗੇ। ਪਰ ਇਹ ਸ਼ਾਂਤੀ ਤਾਂ ਸ਼ਾਇਦ ਤੂਫ਼ਾਨ ਆਉਣ ਤੋਂ ਪਹਿਲਾਂ ਵਾਲ਼ਾ 'ਸੰਨਾਟਾ' ਸੀ!
ਮਹੀਨੇ ਕੁ ਬਾਅਦ ਜੰਗੀਰੋ ਦੇ ਘਰਵਾਲ਼ੇ ਨੂੰ ਪਤਾ ਲੱਗ ਗਿਆ ਕਿ ਨੇਕਾ ਅਤੇ ਜੰਗੀਰੋ ਫ਼ਤਹਿਗੜ੍ਹ ਰਹਿ ਰਹੇ ਸਨ। ਉਹ ਖੰਡੂ ਅਤੇ ਦੋ ਕੁ ਹੋਰ ਬੰਦੇ ਲੈ ਕੇ ਫ਼ਤਹਿਗੜ੍ਹ ਆ ਧਮਕਿਆ।
-"ਕੁੱਤਿਆਂ ਦੀਏ ਸਾਲ਼ੀਏ, ਐਤਕੀਂ ਤਾਂ ਲੈ ਕੇ ਈ ਜਾਊਂ, ਸਾਲ਼ੀ ਨੇ ਕੀ ਡੁੱਡੂ ਬਣਾਏ ਐਂ, ਸਾਨੂੰ ਟੁੱਕ 'ਤੇ ਡੇਲਾ ਈ ਸਮਝ ਰੱਖਿਐ ਘੋੜ੍ਹਿਆਂ ਦੀ ਰੰਨ ਨੇ...!" ਨਸ਼ੇ ਦੀ ਲੋਰ ਵਿਚ ਉਸ ਨੇ ਬਰੜਾਹਟ ਕੀਤਾ।
-"ਕੁਛ ਨਾ ਭਾਲ਼..! ਗੋਲ਼ੀ ਬਣ ਕੇ ਵਿਚ ਦੀ ਨਿਕਲਜੂੰ ਮੇਰੇ ਪਿਉ ਦੇ ਸਾਲ਼ੇ ਗਡੋਡੂ ਜੇ ਦੇ..!" ਜੰਗੀਰੋ ਵੀ ਸੂਈ ਕੁੱਤੀ ਵਾਂਗ ਉਸ ਦੇ ਪਿੱਛੇ ਪੈ ਗਈ।
-"ਮੂੰਹੋਂ ਤਾਂ ਚੱਜ ਨਾਲ਼ ਬੋਲ..! ਤੇਰਾ ਆਬਦਾ ਖ਼ਸਮ ਐਂ, ਭੁੱਖਾ ਮਰਦਾ ਫ਼ਿਰਦੈ ਬਿਚਾਰਾ..! ਦੇਖ, ਫ਼ੱਕਾ ਨੀ ਰਿਹਾ ਵਿਚ..! ਜਾਭਾਂ ਅੰਦਰ ਧਸੀਆਂ ਪਈਐਂ..!" ਖੰਡੂ ਉਚਾ ਹੋ ਕੇ ਬੋਲਿਆ।
-"ਜੇ ਇਹਦਾ ਬਾਹਲ਼ਾ ਈ ਦਰਦ ਆਉਂਦੈ, ਆਬਦੀ ਭੈਣ ਭੇਜਦੇ ਇਹਦੇ ਘਰੇ, ਨਾਲ਼ੇ ਜੁਆਨ ਐਂ, ਗੜੌਂਧੇ ਅਰਗੀ..! ਮੇਰੇ ਨਾਲ਼ੋਂ ਜ਼ਾਅਦੇ ਸੇਵਾ ਕਰੂਗੀ..!" ਜੰਗੀਰੋ ਨੇ ਉਸ ਵੀ ਸਿੱਧੀ ਸੁਣਾਈ।
-"ਮੈਂ ਗਲ਼ ਪੱਟ ਦਿਊਂ ਸਾਲ਼ੀ ਦਾ...! ਬਣੀ ਕੀ ਫ਼ਿਰਦੀ ਐ..!" ਖੰਡੂ ਨੇ ਮੂੰਹ 'ਚੋਂ ਝੱਗ ਸੁੱਟੀ।
-"ਆ...! ਆ ਮੇਰੇ ਪਿਉ ਦਿਆ ਸਾਲ਼ਿਆ, ਆ ਤੈਨੂੰ ਖਾਂਵਾਂ ਭੁੰਨ ਕੇ..!" ਜੰਗੀਰੋ ਬਘਿਆੜੀ ਬਣ ਉਸ ਦੇ ਸਾਹਮਣੇ ਆ ਖੜ੍ਹੀ।
ਰੌਲ਼ਾ ਸੁਣ ਕੇ ਲੋਕ ਇਕੱਠੇ ਹੋ ਗਏ।
ਖੰਡੂ ਅੰਦਰੋਂ ਤ੍ਰਭਕ ਗਿਆ। ਇਹਦਾ ਕੀ ਐ..? ਦਾਹੜੀ ਨੂੰ ਹੀ ਚਿੰਬੜ ਜਾਵੇ? ਆਪਣੀ ਇੱਜ਼ਤ ਆਪਣੇ ਹੱਥ..! ਸੋਚ ਕੇ ਉਹ ਚੁੱਪ ਕਰ ਗਿਆ ਸੀ। ਇੱਕ ਲੋਕਾਂ ਦਾ ਇਕੱਠ ਦੇਖ ਕੇ ਉਸ ਦੇ ਹੌਲ ਪੈ ਗਿਆ ਸੀ। ਮੁਡੀਹਰ ਦਾ ਕੀ ਵਿਸਾਹ..? ਫ਼ੜ ਕੇ ਝਾਂਬਾ ਹੀ ਫ਼ੇਰਨ ਲੱਗ ਪਵੇ..? ਕੀਹਦੀ ਮਾਂ ਨੂੰ ਮਾਸੀ ਕਹੇਂਗਾ...?
-"ਤੁਸੀਂ ਹੋ ਕੌਣ...?" ਕਿਸੇ ਪਿੰਡ ਦੇ ਮੋਹਤਬਰ ਬੰਦੇ ਨੇ ਸੁਆਲ ਕੀਤਾ।
-"ਮੈਂ ਇਹਦੇ ਘਰਆਲ਼ੈਂ ਬਾਈ ਜੀ, ਇਹ ਸਾਲ਼ੀ ਆਬਦਾ ਜੁਆਕ ਜੱਲਾ ਛੱਡ ਕੇ ਐਸ ਲੰਡਰ ਨਾਲ਼ ਨਿਕਲ਼ੀ ਫ਼ਿਰਦੀ ਐ..!" ਉਹ ਰੋ ਪਿਆ।
-"ਕਿਉਂ ਭਾਈ ਬੀਬੀ..? ਇਹ ਸਹੀ ਕਹਿੰਦੈ..?" ਉਸ ਨੇ ਜੰਗੀਰੋ ਨੂੰ ਪੁੱਛਿਆ।
-"ਇਹਨੇ ਮੇਰੀ ਜੂਨ ਵੈਰਾਨ ਕੀਤੀ ਸੀ ਜੀ, ਦਿਨ ਰਾਤ ਧੇਹ-ਧੇਹ ਕੁੱਟਦਾ ਸੀ, ਮੈਂ ਤਾਂ ਮਸਾਂ ਬੂ-ਪਾਹਰਿਆ ਕਰ ਕੇ ਇਹਦੇ ਘਰੋਂ ਕਿਨਾਰਾ ਕੀਤੈ..! ਜੀਹਦੇ 'ਤੇ ਇਹ ਦੂਸ਼ਣ ਲਾਉਂਦੇ ਐ, ਐਸ ਜਿਉਣ ਜੋਕਰੇ ਨੇ ਤਾਂ ਮੈਨੂੰ ਸਹਾਰਾ ਦਿੱਤੈ..!" ਜੰਗੀਰੋ ਦਾ ਵੀ ਰੋਣ ਨਿਕਲ਼ ਗਿਆ। ਉਸ ਨੇ ਨੇਕ ਵੱਲ ਹੱਥ ਕਰ ਕੇ ਕਿਹਾ ਸੀ। ਨੇਕ ਮੁਰਕੜੀ ਜਿਹੀ ਮਾਰੀ ਚੁੱਪ ਵੱਟੀ ਬੈਠਾ ਸੀ।
-"ਗੱਲ ਸੁਣੋਂ ਮੇਰੀ ਇੱਕ..!" ਪਿੰਡ ਦੇ ਉਸ ਮੋਹਤਬਰ ਬੰਦੇ ਨੇ ਕਰੜਾ ਹੋ ਕੇ ਕਿਹਾ, "ਜੇ ਤਾਂ ਇਹ ਜਾਂਦੀ ਐ ਆਪ ਦੇ ਆਪ, ਸਹਿਮਤੀ ਨਾਲ਼, ਫ਼ੇਰ ਤਾਂ ਨਿਸ਼ੰਗ ਲੈ ਜਾਵੋ..! ਤੇ ਜੇ ਕੀਤੈ ਹਿੱਕ ਧੱਕਾ, ਤਾਂ ਰੈਂਗੜਾ ਵੀ ਫ਼ੇਰਾਂਗੇ..!" ਉਸ ਨੇ ਸਿੱਧੀ ਸੁਣਾਈ ਕੀਤੀ।
-"ਤੂੰ ਨਹੀਂ ਜਾਣਾ ਫ਼ੇਰ...?" ਜੰਗੀਰੋ ਦੇ ਘਰਵਾਲ਼ੇ ਨੇ ਹਾਰੇ ਕੁੱਕੜ ਵਾਂਗ ਖੰਭ ਜਿਹੇ ਸਮੇਟ ਕੇ ਪੁੱਛਿਆ। ਉਸ ਨੂੰ ਪਤਾ ਸੀ ਕਿ ਇੱਥੇ ਕੁੱਟ ਘੱਟ ਪਊਗੀ, ਪਰ ਘੜ੍ਹੀਸਾ-ਘੜ੍ਹੀਸੀ ਜ਼ਿਆਦਾ ਹੋਊਗੀ!
-"ਮੈਂ ਅੱਗੇ ਕਿੰਨੀ ਵਾਰੀ ਭੌਂਕ ਚੁੱਕੀ ਆਂ..? ਬਈ ਮੈਂ ਤੇਰੇ ਨਹੀਂ ਜਾਣਾਂ, ਨਹੀਂ ਜਾਣਾਂ, ਨਹੀਂ ਜਾਣਾਂ...! ਹੋਰ ਦੱਸ ਹੁਣ ਤੈਨੂੰ ਕੀ ਪਰੋਨੋਟ ਲਿਖ ਦਿਆਂ..? ਮੈਂ ਅੱਧੀ ਤੇਰੀ ਆਂ ਮੁਲ੍ਹਾਜੇਦਾਰਾ, ਅੱਧੀ ਆਂ ਗਰੀਬ ਜੱਟ ਦੀ ਵਾਲ਼ੀ ਗੱਲ ਨੀ ਕਰਨੀ, ਮੈਂ ਤਾਂ ਮਰਨ ਤੱਕ ਐਸ ਨੇਕੇ ਦੇ ਈ ਵਸੂੰ..!" ਜੰਗੀਰੋ ਨੇ ਭੌਣ ਤੋਂ ਲਾਹ ਦਿੱਤੀ। ਉਸ ਨੇ ਹਿੱਕ 'ਤੇ ਹੱਥ ਮਾਰ ਕੇ ਆਖਿਆ ਸੀ।
ਪਿੰਡ ਵਾਲ਼ਿਆਂ ਤੋਂ ਡਰਦੇ ਉਹ ਤਿੱਤਰ ਹੋ ਗਏ, ਜਿਵੇਂ ਤ੍ਰਹਿਕਿਆ ਕੁੱਤਾ ਪੂਛ ਦੱਬ ਕੇ ਭੱਜਦੈ!
ਕੁਝ ਦਿਨਾਂ ਬਾਅਦ ਜੰਗੀਰੋ ਦਾ ਚਾਚਾ ਆ ਗਿਆ।
-"ਇਹ ਸਾਲ਼ਾ ਨਸਵਾਰ ਲੈਣਾਂ ਮੇਰੀਆਂ ਬੇੜੀਆਂ 'ਚ ਵੱਟੇ ਪਾਊ..!" ਨੇਕੇ ਦਾ ਮੱਥਾ ਠਣਕਿਆ।
ਜੰਗੀਰੋ ਚਾਚੇ ਦਾ ਬਹੁਤ ਮਾਣ ਕਰਦੀ ਸੀ। ਇਸੇ ਚਾਚੇ ਨੇ ਹੀ ਜੰਗੀਰੋ ਦਾ ਵਿਆਹ ਕੀਤਾ ਸੀ, ਜਿਸ ਕਰਕੇ ਜੰਗੀਰੋ ਕਦੇ ਵੀ ਉਸ ਚਾਚੇ ਦੀ 'ਝੇਪ' ਨਹੀਂ ਚੁੱਕ ਸਕੀ ਸੀ। ਚਾਚਾ ਵਾਰ-ਵਾਰ ਬਾਚੀ ਜਿਹੀ ਭੰਨਦਾ ਸੀ, ਜਿਵੇਂ ਗੱਲ ਕਹਿਣ ਲਈ ਕੋਈ ਸਿਰਾ ਲੱਭ ਰਿਹਾ ਹੋਵੇ!
ਫ਼ਿਰ ਉਹ ਇਸ਼ਾਰਾ ਪਾ ਕੇ ਜੰਗੀਰੋ ਨੂੰ ਇੱਕ ਪਾਸੇ ਲੈ ਗਿਆ।
ਗੱਲ ਕਰਦਾ ਉਹ ਅੱਖ 'ਚ ਉਂਗਲ਼ ਮਾਰਨ ਤੱਕ ਜਾਂਦਾ ਸੀ।
ਪਤਾ ਨਹੀਂ ਉਸ ਨੇ ਜੰਗੀਰੋ ਦੇ ਕੰਨ 'ਚ ਕਿਹੜੀ ਜਾਦੂਮਈ ਫ਼ੂਕ ਮਾਰੀ।
ਜੰਗੀਰੋ ਚਾਚੇ ਨਾਲ਼ ਤੁਰ ਪਈ।
-"ਸਦਕੇ ਜਾਣ ਵਾਲ਼ੀ, 'ਛੱਡ ਕੇ' ਕਿਵੇਂ ਤੁਰ ਗਈ...?" ਉਸ ਦੇ ਦਿਲ ਨੂੰ ਹਾਉਕਾ ਲੱਗ ਗਿਆ।

ਜਿਵੇਂ ਨੇਕੇ ਦੀ ਰੂਹ ਤੁਰ ਗਈ ਸੀ। ਜੰਗੀਰੋ ਦੇ ਵਿਛੋੜੇ ਵਿਚ ਉਸ ਦੇ ਮੂੰਹ ਤੋਂ ਮੱਖੀ ਉਡਣੋਂ ਹਟ ਗਈ। ਉਸ ਦਾ ਜੱਗ ਸੁੰਨਾ ਹੋ ਗਿਆ ਸੀ। ਨਾ ਉਸ ਨੂੰ ਸਵੇਰ ਅਤੇ ਨਾ ਆਥਣ ਦੀ ਹੋਸ਼ ਰਹੀ ਸੀ। ਉਸ ਨੇ ਬੇਮੋਖੀ ਦਾਰੂ ਪੀਣੀ ਸ਼ੁਰੂ ਕਰ ਦਿੱਤੀ। ਉਹ ਇਕੱਲਾ ਅਤੇ ਚੁੱਪ ਚਾਪ ਹੀ ਰਹਿਣਾ ਚਾਹੁੰਦਾ ਸੀ। ਉਸ ਨੂੰ ਇਹ ਸੀ ਕਿ ਉਸ ਨੂੰ ਕੋਈ ਨਾ ਬੁਲਾਵੇ।

-"ਗਲ਼ ਵਿਚ ਪਈਆਂ ਮੀਢੀਆਂ, ਰੋਂਦੀ ਯਾਰ ਦੇ ਸਿਵੇ ਨੂੰ ਜਾਵੇ...!" ਕਦੇ ਉਹ ਵਿਰਲਾਪ ਜਿਹਾ ਕਰਨ ਲੱਗ ਜਾਂਦਾ। ਲੋਕਾਂ ਨੂੰ ਉਸ ਦੀ ਖ਼ਸਤਾ ਹਾਲਤ ਦੀ ਚਿੰਤਾ ਹੋਣ ਲੱਗੀ। ਜੇ ਉਸ ਨੂੰ ਕੋਈ ਜੰਗੀਰੋ ਬਾਰੇ ਪੁੱਛਦਾ ਤਾਂ ਉਸ ਤੋਂ ਬੋਲਿਆ ਨਾ ਜਾਂਦਾ, ਬੱਸ ਗੋਡਿਆਂ ਵਿਚ ਸਿਰ ਦੇ ਕੇ ਉਚੀ-ਉਚੀ ਰੋਣ ਲੱਗ ਜਾਂਦਾ। ਉਸ ਦੀ ਹਾਲਤ ਨੀਮ ਪਾਗਲਾਂ ਵਾਲ਼ੀ ਹੋਈ ਪਈ ਸੀ। ਪਿੰਡ ਦੇ ਸਤਿਯੁਗੀ ਲੋਕ ਉਸ ਨੂੰ ਰੋਟੀ ਖੁਆ ਜਾਂਦੇ। ਚਾਹ ਦੇ ਜਾਂਦੇ। ਜਿੰਨਾਂ ਕੁ ਉਹ ਕਰ ਸਕਦੇ ਸਨ, ਨੇਕੇ ਦਾ ਕਰਦੇ! ਪਰ ਨੇਕਾ ਧਾਹ ਨਹੀਂ ਧਰਦਾ ਸੀ, ਓਦਰਿਆ ਰੋਂਦਾ ਹੀ ਰਹਿੰਦਾ ਸੀ। ਹੁਣ ਉਸ ਨੂੰ ਮਹਿਸੂਸ ਹੋਣ ਲੱਗ ਪਿਆ ਸੀ ਕਿ ਜੰਗੀਰੋ ਕਦੇ ਵੀ ਵਾਪਸ ਨਹੀਂ ਆਵੇਗੀ।

ਹੁਣ ਉਸ ਨੇ ਹਾਰ-ਹੰਭ ਕੇ ਆਪਣੇ ਪਿੰਡ ਜਾਣ ਦੀ ਤਿਆਰੀ ਕਰ ਲਈ। ਹੁਣ ਉਸ ਦਾ ਇਸ ਪਿੰਡ ਵਿਚ ਜੀਅ ਨਹੀਂ ਲੱਗਦਾ ਸੀ। ਜੰਗੀਰੋ ਅਮਰ ਵੇਲ ਵਾਂਗ ਉਸ ਦੇ ਦਿਲ ਦਿਮਾਗ 'ਤੇ ਛਾਈ ਹੋਈ ਸੀ।

ਉਦਾਸੀ ਨਾਲ਼ ਹਰਾਸਾਂ ਮਾਰਿਆ ਨੇਕਾ ਪਿੰਡ ਆ ਗਿਆ।

ਗੂੰਗਾ ਉਸ ਨੂੰ ਦੇਖ ਕੇ ਖਿੜ ਗਿਆ। ਉਸ ਨੇ ਵੱਡੇ ਵੀਰ ਨੂੰ ਜੱਫ਼ੀ ਆ ਪਾਈ। ਨੇਕਾ ਹੋਰ ਵੀ ਧਾਂਹਾਂ ਮਾਰ ਕੇ ਰੋਣ ਲੱਗ ਪਿਆ।

-"ਤੇਰੀ ਭਾਬੀ ਛੱਡ ਕੇ ਤੁਰ'ਗੀ, ਨਿੱਕਿਆ...!" ਉਹ ਗੂੰਗੇ ਗਲ਼ ਲੱਗ ਕੇ ਰੋਈ ਜਾ ਰਿਹਾ ਸੀ।

-"ਠੱਮਲ੍ਹ ਰੱਕ..! ਆਡੂਗੀ..!" ਉਸ ਨੇ ਨੇਕੇ ਨੂੰ ਥਾਪੜਿਆ।

-"ਓਏ ਕਾਹਦੀ ਧਹੱਮਲ ਰੱਖਾਂ, ਓਏ ਨਿੱਕਿਆ ਵੀਰਾ..! ਉਹ ਤਾਂ ਤਾਪ ਮਾਂਗੂੰ ਮੇਰੇ ਦਿਲ 'ਤੇ ਚੜ੍ਹੀ ਪਈ ਐ, ਮੈਂ ਉਜੜ ਗਿਆ ਓਏ ਮੇਰਿਆ ਗੂੰਗਿਆ ਭਰਾਵਾ..!"

-"ਐਦਾ ਮੇਏ ਵੱਲ ਡੇਹਲ੍ਹਾ..!" ਜਦ ਗੂੰਗੇ ਨੇ "ਐਧਰ ਮੇਰੇ ਵੱਲ ਦੇਖ ਲੈ" ਆਖਿਆ ਤਾਂ ਨੇਕੇ ਦਾ ਰੋਣ ਥੰਮ੍ਹ ਗਿਆ। ਨਿੱਕਾ ਵੀਰ ਗੂੰਗਾ ਅਡੋਲ, ਗੰਧਾਲ਼ੇ ਵਾਂਗ ਉਸ ਅੱਗੇ ਗੱਡਿਆ ਖੜ੍ਹਾ ਸੀ।

-"ਟਾਅ ਬਾਂਮਾਂ...?" ਗੂੰਗੇ ਨੇ ਵੱਡੇ ਵੀਰ ਨੂੰ ਟਿਕਾਅ 'ਚ ਦੇਖ ਕੇ ਪੁੱਛਿਆ।

-"ਨਹੀਂ ਚਾਹ ਨੀ ਪੀਣੀ..! ਪਾਣੀ ਲਿਆ ਗੜਵੀ ਭਰ ਕੇ..!"

ਗੂੰਗਾ ਪਾਣੀ ਦਾ ਡੋਲੂ ਭਰ ਲਿਆਇਆ ਅਤੇ ਨੇਕੇ ਨੇ ਦਾਰੂ ਪੀਣੀਂ ਸ਼ੁਰੂ ਕਰ ਦਿੱਤੀ।

ਅੱਜ ਉਸ ਨੇ ਗੂੰਗੇ ਨੂੰ ਵੀ ਪੈੱਗ ਲੁਆ ਦਿੱਤਾ ਸੀ। ਗੂੰਗਾ ਅੱਜ ਉਸ ਨੂੰ ਬਹੁਤਾ ਹੀ ਚੰਗਾ ਜਿਹਾ ਲੱਗੀ ਜਾ ਰਿਹਾ ਸੀ।

-"ਗੂੰਗਿਆ...!"

-"ਹਾਂ ਬਾਈ...?"

-"ਗਵੱਈਏ ਐਮੇਂ ਨੀ ਗਾਉਂਦੇ ਹੁੰਦੇ, ਬਾਝ ਭਰਾਵਾਂ ਸਕਿਆਂ ਕਿਸੇ ਨਾ ਲੱਧੀ ਸਾਰ..! ਤੂੰ ਮੇਰਾ ਨਿੱਕਾ ਵੀਰ ਐਂ, ਗੂੰਗਿਆ..! ਸਾਰੀ ਦੁਨੀਆਂ ਛੱਡ ਕੇ ਤੁਰ ਗਈ, ਪਰ ਨਿੱਕਾ ਵੀਰ ਦਰੱਖ਼ਤ ਮਾਂਗੂੰ ਓਥੇ ਦਾ ਓਥੇ ਈ ਖੜ੍ਹੈ, ਛਾਂ ਕਰਨ ਵਾਸਤੇ...!" ਉਸ ਦਾ ਫ਼ਿਰ ਰੋਣ ਨਿਕਲ਼ ਗਿਆ।

ਉਹ ਅੱਧੀ ਰਾਤ ਤੱਕ ਪੀਂਦੇ ਰਹੇ।

ਅਗਲੀਆਂ ਪਿਛਲੀਆਂ ਗੱਲਾਂ ਕਰਦੇ ਰਹੇ!

## ਕਾਂਡ 15

ਓਧਰ ਜੰਗੀਰੋ ਨੂੰ ਵੀ ਉੱਕਾ ਹੀ ਚੈਨ ਨਹੀਂ ਆ ਰਹੀ ਸੀ।

ਚਾਚੇ ਦੇ ਕਹਿਣ-ਸਮਝਾਉਣ 'ਤੇ ਉਹ ਤੁਰ ਤਾਂ ਆਈ ਸੀ। ਪਰ ਹੁਣ ਉਸ ਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਸੀ ਕਿ ਨੇਕੇ ਤੋਂ "ਸਦਕੇ ਜਾਣ" ਵਾਲ਼ੀ ਜੰਗੀਰੋ ਉਸ ਨੂੰ ਇੱਕ ਦਮ "ਛੱਡ ਕੇ" ਕਿਵੇਂ ਤੁਰ ਆਈ ਸੀ..? ਉਸ ਦੇ ਦਿਮਾਗ 'ਤੇ ਪਰਦਾ ਪੈ ਗਿਆ ਸੀ। ਉਸ ਨੇ ਤਾਂ ਨੇਕੇ ਨਾਲ਼ ਜਨਮ-ਜਨਮ ਇਕੱਠੇ ਰਹਿਣ ਦਾ ਪ੍ਰਣ, ਵਾਅਦੇ ਅਤੇ ਦਾਅਵੇ ਕੀਤੇ ਸਨ, ਫ਼ਿਰ ਚਾਚੇ ਦੇ ਕਹਿਣ 'ਤੇ ਉਹ ਆਪਣੇ ਮਹਿਰਮ ਦਿਲਾਂ ਦੇ ਮਾਹੀ ਨੂੰ ਛੱਡ ਕੇ ਕਿਵੇਂ ਆ ਗਈ ਸੀ..? ਪ੍ਰਣ, ਦਾਅਵੇ ਅਤੇ ਵਾਅਦੇ ਕਰ ਕੇ ਦਗ਼ਾ ਦੇਣਾ ਤਾਂ ਆਸ਼ਕਾਂ ਨੂੰ ਮਿਹਣੈਂ, ਜੰਗੀਰੋ..! ਦਰਗਾਹ ਤਾਂ ਕੀ, ਤੈਨੂੰ ਕਿਸੇ ਜਨਮ ਵਿਚ ਵੀ ਢੋਈ ਨੀ ਮਿਲਣੀ..! ਸੋਚ ਕੇ ਉਸ ਦਾ ਹਿਰਦਾ ਡੋਲ ਗਿਆ। ...ਤੈਨੂੰ ਤਾਂ ਰੱਬ ਵੀ ਮੁਆਫ਼ ਨਹੀਂ ਕਰੂਗਾ, ਜੰਗੀਰੋ..! ਤੈਨੂੰ ਨੇਕੇ ਨੇ ਆਪਣੀ ਜਿੰਦ-ਜਾਨ ਤੋਂ ਵੱਧ ਮੁਹੱਬਤ ਕੀਤੀ..! ਤੇਰੇ ਸਾਹ ਵਿਚ ਸਾਹ ਲਿਆ..! ਸਾਰੀ ਦੁਨੀਆਂ ਤੋਂ ਅੱਗੇ ਰੱਖਿਆ..! ਜਿੱਥੇ ਲੋੜ ਪਈ, ਖ਼ੂਨ ਡੋਲ੍ਹਿਆ, ਪਰ ਤੂੰ ਉਸ ਨੂੰ ਅੱਧ-ਵਿਚਾਲ਼ੇ, ਮੰਝਧਾਰ ਵਿਚ ਛੱਡ ਕੇ ਆ ਗਈ..? ਕਿੱਥੇ ਭਲਾ ਹੋਊਗਾ ਤੇਰਾ ਨੀ ਡੁੱਬ ਜਾਣੀਏਂ..? ਤੇਰੀ ਦੇਹ ਨੂੰ ਤਾਂ ਕੀੜੇ ਕੁੱਤਿਆਂ ਨੇ ਵੀ ਸਿਆਨਣਾ..! ਉਸ ਦੀ ਆਤਮਾਂ ਉਸ ਨੂੰ ਦੁਰਕਾਰੀ ਜਾ ਰਹੀ ਸੀ!

ਸਵੇਰੇ ਪਹੁ ਫ਼ੁਟਾਲੇ ਨਾਲ਼ ਹੀ ਉਸ ਨੇ ਖੇਸ ਦੀ ਬੁੱਕਲ਼ ਮਾਰੀ ਅਤੇ ਦੱਬਵੇਂ ਪੈਰੀਂ ਰਾਹ ਪੈ ਗਈ।

ਦਿਨ ਚੜ੍ਹਦੇ ਨਾਲ਼ ਜਦ ਉਹ ਮਸੀਤ ਪਹੁੰਚੀ ਤਾਂ ਮਸੀਤ ਅੰਦਰ ਉਸ ਨੂੰ 'ਹਾੜ' ਬੋਲਦਾ ਜਾਪਿਆ। ਮਸੀਤ ਦਾ ਦਰਵਾਜਾ ਖੁੱਲ੍ਹਾ ਸੀ ਅਤੇ ਬਹੁਤੀ ਹੀ ਸੁੰਨ ਸਰਾਂ ਸੀ। ਉਸ ਨੇ ਅੰਦਰ ਬਾਹਰ ਕਰੋਲ਼ੇ ਦਿੱਤੇ। ਪਰ ਦਿਲ ਦਾ ਮਾਹੀ ਨਜ਼ਰ ਨਾ ਆਇਆ। ਉਸ ਨੂੰ ਆਪਣੇ ਦਿਲ ਦੀ ਜੂਹ ਸੁੰਨ-ਮਸੁੰਨ ਜਾਪੀ। ਉਸ ਦੇ ਦਿਲ ਨੂੰ ਕੁਛ ਹੋਇਆ ਤਾਂ ਉਹ ਗੁਆਂਢੀਆਂ ਦੇ ਚਲੀ ਗਈ।

-"ਹੌਲਦਾਰਨੀਏਂ ਨੇਕੇ ਦਾ ਕੁਛ ਪਤੈ..?"

ਹੌਲਦਾਰਨੀ ਮੱਝ ਦੀ ਧਾਰ ਚੋਅ ਰਹੀ ਸੀ।

-"ਕੁੜ੍ਹੇ ਨੇਕੇ ਨੂੰ ਤਾਂ ਤੂੰ ਜਿਉਂਦਾ ਮਾਰ ਕੇ ਸਿੱਟਗੀ ਸੀ, ਜੰਗੀਰੋ..! ਉਹ ਤਾਂ ਤੇਰੇ ਜਾਣ ਤੋਂ ਬਾਅਦ ਰੋਂਦਾ ਧਾਹ ਨੀ ਧਰਦਾ ਸੀ, ਅਖੀਰ ਤੇਰੀਆਂ ਉਡੀਕਾਂ ਕਰਦਾ ਰੋ-ਧੋ ਕੇ ਪਿੰਡ ਚਲਿਆ ਗਿਆ..!"

-"............।" ਨੇਕੇ ਦੀ ਹਾਲਤ ਬਾਰੇ ਸੁਣ ਕੇ ਜੰਗੀਰੋ ਦਾ ਮਨ ਕੀਰਨਾਂ ਪਾਉਣ ਵਾਲ਼ਾ ਹੋ ਗਿਆ। ਪਰ ਹੁਣ ਕਰ ਕੀ ਸਕਦੀ ਸੀ..?

-"ਬਥੇਰਾ ਉਡੀਕਿਆ ਓਹਨੇ ਤੈਨੂੰ, ਜੰਗੀਰੋ..! ਪਰ ਤੂੰ ਪਤਾ ਨੀ ਕਿਹੜੀ ਮਿੱਟੀ ਦੀ ਬਣੀ ਸੀ, ਫ਼ੁੱਟੀ ਅੱਖ ਨਾਲ਼ ਵੀ ਮੁੜ ਕੇ ਨਾ ਦੇਖਿਆ..! ਤੂੰ ਤਾਂ ਬਾਹਲ਼ੀ ਪੱਥਰ ਦਿਲ ਐਂ, ਭਾਈ..! ਸਾਨੂੰ ਤਾਂ ਵਿਚਾਰੇ ਦਾ ਬਾਹਲ਼ਾ ਈ ਤਰਸ ਆਉਂਦਾ ਸੀ, ਰੋਂਦਾ ਝੱਲਿਆ ਨੀ ਸੀ ਜਾਂਦਾ ਸਾਥੋਂ ਤਾਂ..!" ਹੌਲਦਾਰਨੀ ਨੇ ਖਰੀਆਂ ਸੁਣਾ ਧਰੀਆਂ।

ਜੰਗੀਰੋ ਧਰਤੀ 'ਤੇ ਬੈਠ ਗਈ।

ਉਸ ਦਾ ਜਿਵੇਂ ਸਰੀਰ ਨਿਰਬਲ ਹੋ ਗਿਆ ਸੀ।

-"ਹੁਣ ਦਿਲ ਨਾ ਸਿੱਟ..! ਕੁਛ ਕਰ..! ਕੁਛ ਕਰਨ ਦਾ ਵੇਲੈ..! ਮਗਰੋਂ ਰੋਣ ਨਾਲ਼ ਕੁਛ ਨੀ ਬਣਨਾ..!" ਹੌਲਦਾਰਨੀ ਧਾਰ ਕੱਢ ਕੇ ਮੱਝ ਨੂੰ ਥਾਪੀ ਦਿੰਦੀ ਬੋਲੀ।

-"ਹੌਲਦਾਰਨੀਏਂ, ਭੈਣ ਬਣਕੇ ਇੱਕ ਵਾਰ ਨੇਕੇ ਨੂੰ ਮਿਲਾ ਦਿਓ, ਫ਼ੇਰ ਚਾਹੇ ਮੇਰੀ ਖੜ੍ਹੀ ਦੇ ਪ੍ਰਾਣ ਨਿਕਲ਼ ਜਾਣ..!" ਜੰਗੀਰੋ ਫ਼ਿੱਸ ਪਈ।

-"ਦਿਲ ਰੱਖ..! ਕਰਦੇ ਆਂ ਕੁਛ..!" ਉਸ ਨੇ ਜੰਗੀਰੋ ਨੂੰ ਬਾਹੋਂ ਫ਼ੜ ਕੇ ਉਠਾ ਲਿਆ।

ਆਂਢ-ਗੁਆਂਢ ਨੇ ਕਿਰਾਏ ਵਾਸਤੇ ਪੈਸੇ ਇਕੱਠੇ ਕਰ ਹੱਟੀ ਵਾਲ਼ੇ ਗੁਰਦਿਆਲ ਨੂੰ ਦੇ ਦਿੱਤੇ ਅਤੇ ਉਹ ਨੇਕੇ ਨੂੰ ਲੈਣ ਚਲਿਆ ਗਿਆ।

ਜੰਗੀਰੋ ਦਾ ਸੁਨੇਹਾਂ ਸੁਣ ਕੇ ਨੇਕੇ ਲਈ ਵੀ ਚੰਦ ਚੜ੍ਹ ਗਿਆ ਸੀ।

ਉਹ ਗੁਰਦਿਆਲ ਦੇ ਨਾਲ਼ ਹੀ ਆ ਗਿਆ।

ਉਸ ਦਿਨ ਤੋਂ ਨੇਕੇ ਅਤੇ ਜੰਗੀਰੋ ਨੇ ਹੌਲਦਾਰਾਂ ਦੇ ਘਰ ਹੀ ਕੰਮ ਕਰਨਾ ਸ਼ੁਰੂ ਕਰ ਦਿੱਤਾ। ਹੌਲਦਾਰਨੀ ਦਾ ਜੁਆਕ ਘੰਟਿਆਂ ਬੱਧੀ ਜੰਗੀਰੋ ਦੀ ਬੁੱਕਲ਼ ਵਿਚ ਖੇਡਦਾ ਰਹਿੰਦਾ। ਜੰਗੀਰੋ ਨੂੰ ਵੀ ਉਸ ਦਾ ਬਹੁਤਾ ਹੀ ਮੋਹ ਆਉਂਦਾ। ਜਦ ਹੌਲਦਾਰ ਛੁੱਟੀ ਆਇਆ ਤਾਂ ਉਸ ਨੇ ਆਂਢ-ਗੁਆਂਢ ਦੇ ਸਹਿਯੋਗ ਨਾਲ਼ ਮਸੀਤ ਦੇ ਨਾਲ਼ ਲੱਗਦੀ ਜਗਾਹ ਵਿਚ ਇੱਕ ਗੁਜ਼ਾਰੇ ਜੋਕਰਾ ਕਮਰਾ ਉਹਨਾਂ ਲਈ ਛੱਤ ਦਿੱਤਾ। ਔਝੜ ਪਈ ਜ਼ਿੰਦਗੀ ਰਫ਼ਤਾਰ ਨਾਲ਼ ਚਾਲੇ ਪੈ ਗਈ ਸੀ।

ਪੂਰੇ ਪੰਦਰਾਂ ਵਰ੍ਹੇ ਨੇਕਾ ਅਤੇ ਜੰਗੀਰੋ ਇਸ ਮਸੀਤ ਵਿਚ ਰਹੇ।

-"ਜੰਗੀਰੋ, ਜਿੱਥੇ ਲੋੜ ਪਈ, ਤੂੰ ਮੇਰਾ ਬੜਾ ਸਾਥ ਦਿੱਤਾ, ਬਥੇਰਾ ਲਹੂ ਡੋਲ੍ਹਿਐ ਤੂੰ ਮੇਰੇ ਲਈ..! ਨਾ ਦੁਨੀਆਂ ਦੀ ਪ੍ਰਵਾਹ ਕੀਤੀ ਤੇ ਨਾ ਪ੍ਰੀਵਾਰ ਦੀ..! ਜ਼ਿੰਦਗੀ ਵੀ ਸਾਲ਼ੀ ਕੀ ਕੁੱਤੀ ਚੀਜ਼ ਐ, ਜੰਗਲ-ਉਜਾੜ, ਰੋਹੀ-ਬੀਆਬਾਨ, ਪਤਾ ਨੀ ਕੀ-ਕੀ ਪਾਰ ਕਰਨਾ ਪੈਂਦੈ ਬੰਦੇ ਨੂੰ..!"

-"ਤੈਨੂੰ ਛੱਡ ਕੇ ਵੀ ਚਲੀ ਗਈ ਸੀ, ਇੱਕ ਵਾਰ..!" ਜੰਗੀਰੋ ਨੇ ਹੱਸ ਕੇ ਕਿਹਾ।

-"ਹੋ ਜਾਂਦੈ ਕਈ ਵਾਰ..! ਬੇਵੱਸੀ ਹੋ ਜਾਂਦੀ ਐ...!"

ਉਹਨਾਂ ਦੀ ਰਾਹ ਪਈ ਜ਼ਿੰਦਗੀ ਵਿਚ ਇੱਕ ਹੋਰ ਪੱਥਰ ਡਿੱਗਿਆ।

ਮਸੀਤ ਦੇ ਨਾਲ ਦੀ ਜਗਾਹ ਕਿਸੇ ਧਾੜਵੀ ਪੀਵਾਰ ਨੇ ਕਿਰਾਏ 'ਤੇ ਲੈ ਲਈ ਅਤੇ ਨੇਕੇ ਅਤੇ ਜੰਗੀਰੋ ਦਾ ਮਸੀਤ ਵਿਚ ਰਹਿਣਾਂ ਦੁੱਭਰ ਕਰ ਮਾਰਿਆ। ਜਗਾਹ ਕਿਰਾਏ 'ਤੇ ਲੈਣ ਵਾਲੀ ਔਰਤ ਦਾ ਨਾਂ

ਕੌੜੋ ਸੀ। ਉਹ ਕੰਨਾਂ ਵਿਚ ਵੱਡੇ-ਵੱਡੇ ਤੁੰਗਲ਼ ਪਾਉਂਦੀ। ਉਸ ਨੇ ਮੱਥੇ 'ਤੇ ਚੰਦ ਅਤੇ ਛਾਤੀ 'ਤੇ ਸੱਪ ਖੁਣਾਇਆ ਹੋਇਆ ਸੀ। ਕਈ ਲੋਕ ਉਸ ਨੂੰ 'ਬਾਜ਼ੀਗਰਨੀ' ਤੱਕ ਆਖ ਦਿੰਦੇ ਸਨ। ਕੌੜੋ ਆਪਣੇ ਨਾਂ ਵਾਂਗ ਸੁਭਾਅ ਦੀ ਅੱਤ ਦੀ 'ਕੌੜ' ਸੀ। ਛੇਤੀ ਕੀਤੇ ਕਿਸੇ ਦੀ ਜੁਅਰਤ ਨਹੀਂ ਪੈਂਦੀ ਸੀ ਕਿ ਕੌੜੋ ਦੀ ਗੱਲ ਕੱਟ ਜਾਂ ਮੋੜ ਦੇਵੇ। ਉਹ ਬੰਦਿਆਂ ਵਾਲ਼ੀਆਂ ਗਾਲ੍ਹਾਂ ਕੱਢਣ ਵਿਚ ਮਸ਼ਹੂਰ ਸੀ। ਪਲ ਵਿਚ ਅਗਲੇ ਦੀ ਮਾਂ-ਭੈਣ ਇੱਕ ਕਰ ਧਰਦੀ ਸੀ।

ਕੌੜ ਕੌੜੋ ਨੇ ਨੇਕੇ ਅਤੇ ਜੰਗੀਰੋ ਨੂੰ ਆਪਣੀ ਹਿੱਕ ਦੇ ਜ਼ੋਰ 'ਤੇ ਮਸੀਤ ਵਿਚੋਂ ਕੱਢਣ ਦੀ 'ਠਾਣ' ਲਈ ਅਤੇ ਵਧੀਕੀਆਂ ਸ਼ੁਰੂ ਕਰ ਦਿੱਤੀਆਂ। ਹਿੱਕ ਧੱਕੇ ਅਤੇ ਪੈਸੇ ਵਾਲ਼ੀ ਔਰਤ ਅੱਗੇ ਨਿਰਬਲ ਨੇਕੇ ਹੋਰਾਂ ਦਾ ਕੀ ਵੱਟਿਆ ਜਾਣਾਂ ਸੀ..? ਉਹਨਾਂ ਇੱਕ-ਦੋ ਵਾਰ ਠਾਣੇ ਤੱਕ ਵੀ ਪਹੁੰਚ ਕੀਤੀ, ਪਰ ਕੋਈ ਸਾਰਥਿਕ ਸਿੱਟਾ ਨਾ ਨਿਕਲ਼ਿਆ, ਤਕੜੇ ਦਾ ਸੱਤੀਂ ਵੀਹੀਂ ਸੌ ਹੀ ਰਿਹਾ..! ਕੌੜੋ ਉਹਨਾਂ ਨੂੰ ਮਸੀਤ ਵਿਚੋਂ ਕੱਢ ਕੇ ਮਸੀਤ ਵਾਲ਼ੀ ਜਗਾਹ 'ਤੇ ਕਬਜਾ ਜਮਾਉਣਾ ਚਾਹੁੰਦੀ ਸੀ।

ਨੇਕੇ ਦੀ ਗ਼ੈਰਹਾਜ਼ਰੀ ਵਿਚ ਕਦੋ ਕੌੜੋ ਅਤੇ ਕਦੇ ਉਸ ਦਾ ਜੇਠ ਆ ਕੇ ਜੰਗੀਰੋ ਨੂੰ ਗਾਲ੍ਹਾਂ ਕੱਢਣ ਲੱਗ ਜਾਂਦੇ।

ਜੰਗੀਰੋ ਦਾ ਜਿਉਣਾ ਹਰਾਮ ਹੋ ਗਿਆ ਸੀ!

ਅਖ਼ੀਰ ਇੱਕ ਦਿਨ ਤਾਂ ਕੌੜੋ ਨੇ ਅੱਤ ਹੀ ਕਰ ਦਿੱਤੀ।

ਆਪਣੇ ਘਰਵਾਲ਼ੇ ਅਤੇ ਜੇਠ ਨਾਲ਼ ਰਲ਼ ਕੇ ਕੌੜੋ ਨੇ ਨੇਕੇ ਅਤੇ ਜੰਗੀਰੋ 'ਤੇ ਗੰਡਾਸੇ ਅਤੇ ਕੁਹਾੜੀ ਨਾਲ਼ ਹਮਲਾ ਕਰ ਦਿੱਤਾ। ਵਾਰ ਇਤਨੇ ਘਾਤਕ ਸਨ ਕਿ ਨੇਕਾ ਬੇਹੋਸ਼ ਹੋ ਕੇ ਡਿੱਗ ਪਿਆ। ਪਰ ਲਹੂ ਲੁਹਾਣ ਜੰਗੀਰੋ ਅਜੇ ਹੋਸ਼ ਵਿਚ ਸੀ। ਉਸ ਦੀ ਗੱਲ੍ਹ 'ਤੇ ਕੌੜੋ ਨੇ ਆਪ ਕੁਹਾੜੀ ਦਾ ਵਾਰ ਕੀਤਾ ਸੀ।

ਦੁਨੀਆਂ ਇਕੱਠੀ ਹੋ ਗਈ ਸੀ।

ਪਰ ਕੌੜੋ ਅੱਗੇ ਕਿਸੇ ਨੇ ਵੀ ਕੁਸਕਣ ਦੀ ਹਿੰਮਤ ਤੱਕ ਨਾ ਕੀਤੀ।

-"ਗਰੀਬ ਪ੍ਰਦੇਸੀਆਂ 'ਤੇ ਬੜਾ ਜ਼ੁਲਮ ਹੋਇਆ..! ਇਹਨਾਂ ਦਰਵੇਸ਼ਾਂ ਨੂੰ ਮਾਰ ਕੇ ਕੀ ਮਿਲਣੈਂ..?" ਲੋਕ ਗਿੱਦੜਮਾਰ ਤਰੀਕੇ ਨਾਲ਼ ਦੱਬਵੀਂ ਅਵਾਜ਼ ਵਿਚ, 'ਗੁਪਤ' ਹੀ 'ਹਾਅ ਦਾ ਨਾਅਰਾ' ਮਾਰਦੇ ਸਨ। ਖੁੱਲ੍ਹ ਕੇ ਕੋਈ ਵੀ ਸਾਹਮਣੇ ਨਹੀਂ ਆ ਰਿਹਾ ਸੀ।

ਪਿੰਡ ਵਾਲ਼ਿਆਂ ਨੇ ਰਲ਼ ਕੇ ਦੋਹਾਂ ਨੂੰ ਹਸਪਤਾਲ਼ ਦਾਖ਼ਲ ਕਰਵਾ ਦਿੱਤਾ।

ਕੌੜੋ ਦੇ ਪ੍ਰੀਵਾਰ 'ਤੇ ਕੇਸ ਦਰਜ਼ ਹੋਇਆ, ਪਰ ਪ੍ਰਨਾਲ਼ਾ ਥਾਂ ਦੀ ਥਾਂ ਹੀ ਰਿਹਾ। ਬਣਿਆਂ ਬਣਾਇਆ ਕੁਛ ਵੀ ਨਹੀਂ ਸੀ। ਰਿਸ਼ਵਤਖੋਰ ਢਾਂਚੇ ਨੇ ਪ੍ਰਦੇਸੀ ਪਰਿੰਦਿਆਂ ਨੂੰ ਕੋਈ ਧਰਵਾਸ ਜਾਂ ਰਾਹਤ ਨਾ ਦਿੱਤੀ। ਇਸ ਕੇਸ 'ਤੇ ਕੌੜੋ ਨੇ ਪੈਲ਼ੀ ਦਾ ਇੱਕ ਕਿੱਲਾ 'ਫੂਕ' ਦਿੱਤਾ ਸੀ। ਉਸ ਨੂੰ ਪੈਸੇ ਦੇ ਅਫ਼ਰੇਵੇਂ ਵਿਚ ਸਾਹ ਨਹੀਂ ਆ ਰਿਹਾ ਸੀ।

-"ਜਿੱਥੋਂ ਨਿਕਲ਼ੇ ਐ, ਓਥੇ ਵਾੜ ਕੇ ਹਟੂੰ..! ਇਹ ਹਰਾਮ ਦੇ ਕੱਦੇ ਵੱਢੇ ਮੇਰਾ ਕੀ ਮੁਕਾਬਲਾ ਕਰਨਗੇ..?" ਉਹ ਪੂਰੀ ਹੈਂਕੜ ਨਾਲ਼ ਪਿੰਡ ਵਿਚ ਹਿੱਕ ਥਾਪੜਦੀ ਫ਼ਿਰਦੀ ਸੀ। ਗਰੀਬ ਨੇਕੇ ਅਤੇ ਜੰਗੀਰੋ ਨੇ ਕਰਨਾ ਵੀ ਕੀ ਸੀ..? ਉਹਨਾਂ ਨੇ ਜਿਹੜੀ ਮਾੜੀ ਮੋਟੀ ਫ਼ਰਿਆਦ ਪੁਲੀਸ ਨੂੰ ਕਰਨੀ ਸੀ, ਕਰ ਕੇ ਉਹ ਦੇਖ ਹੀ ਚੁੱਕੇ ਸਨ। ਕੋਈ ਫ਼ਾਇਦਾ ਨਹੀਂ ਹੋਇਆ ਸੀ।

ਉਹ ਡਰ ਅਤੇ ਸਹਿਮ ਦੇ ਸਾਏ ਹੇਠ ਦਿਨ ਕੱਟ ਰਹੇ ਸਨ।

ਜਦ ਉਹਨਾਂ ਨੂੰ ਹਸਪਤਾਲ਼ ਵਿਚੋਂ ਛੁੱਟੀ ਮਿਲ਼ੀ ਤਾਂ ਘਰਾਂ ਵਿਚੋਂ ਇੱਕ 'ਦਾਨੀ' ਔਰਤ ਗੁਰਦੇਵ ਕੌਰ ਦੋਹਾਂ ਨੂੰ ਆਪਣੇ ਘਰ ਲੈ ਗਈ। ਉਹ ਨਹੀਂ ਚਾਹੁੰਦੀ ਸੀ ਕਿ ਉਹਨਾਂ ਪ੍ਰਦੇਸੀ ਜੀਆਂ 'ਤੇ ਮੁੜ ਕੋਈ ਹਮਲਾ ਹੋਵੇ! ਉਹਨਾਂ ਮਸੀਤ ਖਾਲੀ ਕਰ ਕੇ ਟੈਂਟਾ 'ਨਬੇੜ' ਦਿੱਤਾ।

ਗੁਰਦੇਵ ਕੌਰ ਸੱਤਰ ਕੁ ਸਾਲ ਦੀ ਪਿੰਡ ਵਿਚ ਮੰਨੀ-ਤੰਨੀ ਅਤੇ ਸੁੱਘੜ ਸਿਆਣੀ ਔਰਤ ਸੀ। ਹਰ ਕੋਈ ਉਸ ਦਾ ਸਤਿਕਾਰ ਕਰਦਾ। ਉਹ ਵੀ ਇਨਸਾਨ ਅਤੇ ਇਨਸਾਨੀਅਤ ਨੂੰ ਮੋਹ ਕਰਨ ਵਾਲ਼ੀ ਰੱਬੀ ਅਤੇ ਸਚਿਆਰੀ ਆਤਮਾਂ ਸੀ!

ਗੁਰਦੇਵ ਕੌਰ ਨੇ ਰੱਬ ਦੇ ਨਾਂ ਨੂੰ ਉਹਨਾਂ ਦੀ ਬਥੇਰੀ ਸਾਂਭ ਸੰਭਾਲ਼ ਅਤੇ ਦੇਖ ਭਾਲ਼ ਕੀਤੀ।

ਹੌਲਦਾਰਾਂ ਦਾ ਪ੍ਰੀਵਾਰ ਵੀ ਉਹਨਾਂ ਨੂੰ ਦੁੱਧ ਅਤੇ ਦਲ਼ੀਆ ਦੇ ਜਾਂਦਾ ਸੀ।

ਮਹੀਨਾਂ ਕੁ ਭਰ ਉਹਨਾਂ ਦਾ ਇਲਾਜ਼ ਚੱਲਿਆ। ਸਾਰਾ ਖਰਚਾ-ਬਰਚਾ ਗੁਰਦੇਵ ਕੌਰ ਨੇ ਦਿੱਤਾ। ਗੁਰਦੇਵ ਕੌਰ ਨੂੰ ਦੇਖ ਕੇ ਕੁਝ ਹੋਰ ਘਰ ਵੀ ਤਰਸ ਕਰ ਕੇ ਉਹਨਾਂ ਦੀ ਮੱਦਦ 'ਤੇ ਆ ਖੜ੍ਹੇ! ਹੁਣ ਨੇਕਾ ਅਤੇ ਜੰਗੀਰੋ ਬਾਹਵਾ ਤੁਰਨ ਫ਼ਿਰਨ ਲੱਗ ਪਏ ਸਨ। ਅਖ਼ੀਰ ਜਗਾਹ ਬਦਲ ਕੇ ਲੋਕਾਂ ਨੇ ਉਹਨਾਂ ਵਾਸਤੇ ਇੱਕ ਕਮਰਾ ਛੱਤ ਦਿੱਤਾ। ਸੂਖ਼ਮ ਬਿਰਤੀ ਔਰਤ ਗੁਰਦੇਵ ਕੌਰ ਦੀ ਮੱਦਦ ਕਾਰਨ ਉਹਨਾਂ ਨੂੰ ਹੁਣ ਮਸਾਂ ਸੁਖ ਦਾ ਸਾਹ ਆਇਆ ਸੀ। ਪਰ ਬਿਨਾਂ ਕਸੂਰ ਤੋਂ ਪਈ ਕੁੱਟ ਦਾ ਰੰਜ ਨੇਕੇ ਦੇ ਦਿਲੋਂ ਨਾ ਉਤਰਦਾ!

ਸਮਾਂ ਰੁਕਦਾ ਨਹੀਂ ਅਤੇ ਨਾ ਹੀ ਖੜ੍ਹ ਕੇ ਕਿਸੇ ਦੀ ਉਡੀਕ ਕਰਦਾ ਹੈ!

ਸਮਾਂ ਆਪਣੀ ਚਾਲ ਨਿਰੰਤਰ ਚੱਲਦਾ ਗਿਆ। ਜਿਸਮ ਅਤੇ ਜ਼ਿਹਨ ਦੇ ਜ਼ਖ਼ਮ ਕਾਫ਼ੀ ਹੱਦ ਤੱਕ ਭਰ ਗਏ। ਨੇਕੇ ਅਤੇ ਜੰਗੀਰੋ ਦੀ ਜੋੜੀ ਮੁੜ ਆਪਣੀ ਮੌਜ ਵਿਚ ਵਸਣ ਲੱਗ ਪਈ।

ਅਚਾਨਕ ਨੇਕੇ ਦੀ ਕਿਸਮਤ ਖੁੱਲ੍ਹੀ। ਉਸ ਦੇ ਬਾਪ ਦੀ ਰੌਲ਼ੇ ਵਾਲ਼ੀ ਜ਼ਮੀਨ ਉਸ ਦੇ ਨਾਂ ਚੜ੍ਹ ਗਈ। ਚਾਹੇ ਜ਼ਮੀਨ ਬਹੁਤੀ ਨਹੀਂ ਸੀ, ਚਾਰ ਕਿੱਲੇ ਹੀ ਸਨ, ਪਰ ਇਸ ਨਾਲ਼ ਉਸ ਨੂੰ ਕਾਫ਼ੀ ਮੱਦਦ ਅਤੇ ਰਾਹਤ ਮਿਲ਼ ਗਈ। ਦੋ ਕਿੱਲੇ ਉਸ ਨੇ ਗੁੰਗੇ ਸਪੁਰਦ ਕਰ ਦਿੱਤੇ ਅਤੇ ਆਪਣੇ ਦੋ ਕਿੱਲੇ ਵੇਚ ਵੱਟ ਕੇ ਸਾਢੇ ਤਿੰਨ ਲੱਖ ਰੁਪਈਆ ਬੋਝੇ ਪਾ, ਜੰਗੀਰੋ ਕੋਲ਼ ਆ ਗਿਆ।

ਪੈਸੇ ਉਸ ਨੇ ਬੈਂਕ ਵਿਚ ਰੱਖ ਦਿੱਤੇ।

ਅਚਾਨਕ ਜੰਗੀਰੋ ਬਿਮਾਰ ਪੈ ਗਈ। ਪਹਿਲਾਂ ਤਾਂ ਨੇਕਾ ਉਸ ਨੂੰ ਪਿੰਡ ਵਾਲ਼ੇ ਡਾਕਟਰ ਤੋਂ ਦੁਆਈ-ਬੂਟੀ ਦਿਵਾਉਂਦਾ ਰਿਹਾ। ਪਰ ਜਦ ਪਿੰਡ ਵਾਲ਼ੇ ਡਾਕਟਰ ਤੋਂ ਉਸ ਨੂੰ ਅਰਾਮ ਨਾ ਆਇਆ ਤਾਂ ਨੇਕਾ ਉਸ ਨੂੰ ਚੁੱਕ ਸ਼ਹਿਰ ਵੱਡੇ ਹਸਪਤਾਲ਼ ਲੈ ਗਿਆ। ਉਹ ਆਪਣੀ ਜਾਨ ਵੇਚ ਕੇ ਵੀ ਜੰਗੀਰੋ ਦੀ ਜਾਨ ਬਚਾਉਣੀ ਚਾਹੁੰਦਾ ਸੀ। ਦਿਨ ਰਾਤ ਉਹ ਡਾਕਟਰਾਂ ਅੱਗੇ ਤਰਲੇ ਅਤੇ ਰੱਬ ਅੱਗੇ ਅਰਦਾਸਾਂ ਕਰਦਾ ਰਹਿੰਦਾ!

ਡਾਕਟਰਾਂ ਨੂੰ ਜੰਗੀਰੋ ਦੀ ਬਿਮਾਰੀ ਦੀ ਉੱਕਾ ਹੀ ਸਮਝ ਨਹੀਂ ਲੱਗ ਰਹੀ ਸੀ।

ਆਪਣਾ ਸਿਰੇ ਦਾ ਤਾਣ ਲਾਉਣ ਤੋਂ ਬਾਅਦ ਅਖ਼ੀਰ ਡਾਕਟਰਾਂ ਨੇ ਜਵਾਬ ਦੇ ਦਿੱਤਾ। ਕਿਰਾਏ ਦੀ ਕਾਰ ਕਰ ਨੇਕਾ ਜੰਗੀਰੋ ਨੂੰ ਘਰ ਲੈ ਆਇਆ। ਉਹ ਦਿਨ ਰਾਤ ਜੰਗੀਰੋ ਦਾ ਸਿਰਹਾਣੇ ਬੈਠਾ ਰਹਿੰਦਾ, ਇੱਕ ਪਲ ਵੀ ਉਸ ਦਾ ਮੰਜਾ ਛੱਡ ਕੇ ਨਾ ਜਾਂਦਾ। ਕਦੇ ਵਾਲ਼ਾਂ 'ਚ ਹੱਥ ਫ਼ੇਰਨ ਲੱਗ ਜਾਂਦਾ ਅਤੇ ਕਦੇ ਚਮਚੇ ਨਾਲ਼ ਉਸ ਦੇ ਮੂੰਹ 'ਚ ਪਾਣੀ ਪਾਉਣ ਲੱਗ ਜਾਂਦਾ।

ਪਰ ਜੰਗੀਰੋ ਦੀ ਹਾਲਤ ਨਿੱਘਰਦੀ ਜਾ ਰਹੀ ਸੀ।

ਰਾਤ ਨੂੰ ਨੇਕਾ ਜੰਗੀਰੋ ਦਾ ਸਿਰ ਆਪਣੀ ਬੁੱਕਲ਼ 'ਚ ਰੱਖ ਲੈਂਦਾ ਅਤੇ ਸਾਰੀ ਸਾਰੀ ਰਾਤ ਓਸੇ ਤਰ੍ਹਾਂ ਹੀ ਕੱਢ ਦਿੰਦਾ। ਜੰਗੀਰੋ ਬੇਹੋਸ਼ ਸੀ। ਉਸ ਨੇ ਬੋਲਣਾਂ ਤਾਂ ਕੀ, ਅੱਖ ਪੱਟ ਕੇ ਦੇਖਦੀ ਤੱਕ ਵੀ ਨਹੀਂ ਸੀ। ਪਰ ਨੇਕਾ ਉਸ ਦੇ ਮੂੰਹ ਵਿਚ ਕਦੇ ਪਾਣੀ ਅਤੇ ਕਦੇ ਦੁੱਧ ਦਾ ਚਮਚਾ ਪਾਉਂਦਾ ਰਹਿੰਦਾ। ਉਸ ਦੇ ਸਿਰਹਾਣੇ ਬੈਠਾ ਉਹ ਆਪ ਮੁਹਾਰੇ ਹੀ ਉਸ ਨਾਲ਼ ਗੱਲਾਂ ਕਰਨ ਲੱਗ ਪੈਂਦਾ। ਕਮਲ਼ਿਆਂ ਵਾਂਗ!

ਉਸੇ ਹਾਲਤ ਵਿਚ ਹਫ਼ਤਾ ਲੰਘ ਗਿਆ!

ਉਹ ਜੰਗੀਰੋ ਦਾ ਸਿਰ ਆਪਣੀ ਲੱਤ 'ਤੇ ਰੱਖ ਲੈਂਦਾ ਅਤੇ ਪਿੱਛੇ ਇੱਕ ਬਿਸਤਰਾ ਲਾ ਕੇ ਢੋਹ ਲਾ ਲੈਂਦਾ। ਨੇਕਾ ਵੀ ਇਕੱਲਾ ਸੀ। ਦਿਨ ਰਾਤ ਸਿਰਹਾਣੇ ਬੈਠਾ ਹੋਣ ਕਾਰਨ ਉਹ ਥੱਕ ਕੇ ਬੁਰੀ ਤਰ੍ਹਾਂ ਚੂਰ ਹੋ ਚੁੱਕਿਆ ਸੀ। ਪਰ ਜੰਗੀਰੋ ਨੂੰ ਉਹ ਪਿੱਛਾ ਨਹੀਂ ਦੇਣਾ ਚਾਹੁੰਦਾ ਸੀ। ਉਹ ਦਿਨ ਰਾਤ ਬੇਹੋਸ਼ ਪਈ ਜੰਗੀਰੋ ਨਾਲ਼ ਗੱਲਾਂ ਕਰਦਾ ਰਹਿੰਦਾ ਅਤੇ ਢੋਹ ਲਾ ਕੇ ਬੈਠਾ-ਬੈਠਾ ਹੀ ਸੌਂ ਲੈਂਦਾ। ਜੰਗੀਰੋ ਨਾਲ਼ ਗੱਲਾਂ ਕਰਨੀਆਂ ਅਤੇ ਫ਼ਿਰ ਸਿਰਹਾਣੇ ਸੌਂ ਲੈਣਾ ਸੀ ਉਸ ਦਾ ਕਿੱਤਾ-ਕਰਮ ਬਣ ਗਿਆ ਸੀ। ਉਸ ਨੂੰ ਬੇਹੋਸ਼ ਪਈ ਜੰਗੀਰੋ ਦਾ ਹੀ ਬਥੇਰਾ ਆਸਰਾ ਸੀ!

ਅੰਤ ਇੱਕ ਰਾਤ ਥੱਕ ਕੇ ਟੁੱਟੇ ਨੇਕੇ ਦੀ ਐਸੀ ਅੱਖ ਲੱਗੀ ਕਿ ਉਸ ਦੇ ਸੁੱਤਿਆਂ ਸੁੱਤਿਆਂ ਹੀ ਜੰਗੀਰੋ 'ਪੂਰੀ' ਹੋ ਗਈ।

ਸਵੇਰੇ ਗੁਰਦੁਆਰੇ ਦੇ ਪਾਠੀ ਦੀ ਅਵਾਜ਼ ਨਾਲ਼ ਜਦ ਥੱਕੇ ਨੇਕੇ ਦੀ ਅੱਖ ਖੁੱਲ੍ਹੀ ਤਾਂ ਜੰਗੀਰੋ ਦੇ ਵਜੂਦ ਵਿਚੋਂ ਭੌਰ ਉਡਾਰੀ ਮਾਰ ਚੁੱਕਿਆ ਸੀ।

ਨੇਕਾ ਅਹਿਲ ਪਈ ਜੰਗੀਰੋ ਉਤੇ ਸਿਰ ਸੁੱਟ ਕੇ ਹੁਬਕੀਏਂ ਰੋਣ ਲੱਗ ਪਿਆ।

-"ਹੁਣ ਕੀਹਦੇ ਆਸਰੇ ਜੀਊਂਗਾ, ਨੀ ਵੈਰਨੇ...!" ਉਸ ਦੀ ਸਭ ਤੋਂ ਪਿਆਰੀ ਚੀਜ਼ ਇਸ ਦੁਨੀਆਂ ਤੋਂ ਜਾ ਚੁੱਕੀ ਸੀ।

ਨੇਕਾ ਉਚੀ-ਉਚੀ ਰੋ ਰਿਹਾ ਸੀ।

ਅੱਖਾਂ ਦੇ ਨਾਲ਼ ਉਸ ਦਾ ਨੱਕ ਵੀ ਵਗੀ ਜਾ ਰਿਹਾ ਸੀ।

ਉਸ ਦੀ ਜ਼ਿੰਦਗੀ ਅਤੇ ਰੂਹ ਦੀ ਪੂੰਜੀ ਖੁੱਸ ਚੁੱਕੀ ਸੀ। ਹੁਣ ਉਹ ਜੱਗ ਜਹਾਨ ਵਿਚ ਇਕੱਲਾ ਸੀ। ਉਸ ਦਾ ਰੋਣਾਂ ਸੁਣ ਕੇ ਲੋਕ ਇਕੱਠੇ ਹੋ ਗਏ। ਨੇਕਾ ਜੰਗੀਰੋ ਦੇ ਮੁਰਦਾ ਸਰੀਰ ਨੂੰ ਜੱਫ਼ਾ ਮਾਰੀ ਬੈਠਾ, ਜਾਰੋ-ਜਾਰ ਰੋਈ ਜਾ ਰਿਹਾ ਸੀ। ਲੋਕ ਉਸ ਨੂੰ ਦਿਲਾਸਾ ਦੇ ਰਹੇ ਸਨ।

ਸ਼ਾਮ ਨੂੰ ਜੰਗੀਰੋ ਦਾ ਸਸਕਾਰ ਕਰ ਦਿੱਤਾ ਗਿਆ।

ਜਦ ਸਸਕਾਰ ਕਰ ਕੇ ਨੇਕਾ ਘਰ ਆਇਆ ਤਾਂ ਘਰ ਜਿਵੇਂ ਉਸ ਨੂੰ ਖਾਣ ਆਇਆ। ਉਸ ਦਾ ਜੀਅ ਕਰਦਾ ਸੀ ਕਿ ਲੋਕ ਉਸ ਨਾਲ਼ ਜੰਗੀਰੋ ਦੀਆਂ ਗੱਲਾਂ ਕਰਨ! ਜੰਗੀਰੋ ਨਾਲ਼ ਹੁਣ ਤੱਕ ਬਿਤਾਏ ਦਿਨ ਉਸ ਦੇ ਜ਼ਿਹਨ ਵਿਚ ਕਿਸੇ ਫ਼ਿਲਮ ਵਾਂਗ ਘੁੰਮ ਰਹੇ ਸਨ।

ਦਿਨ ਬੀਤਦੇ ਗਏ।
ਦਿਨ ਚੜ੍ਹਦਾ ਰਿਹਾ, ਛੁਪਦਾ ਰਿਹਾ।
ਨੇਕਾ ਕਿਸੇ ਅਨਾਥ ਵਾਂਗ ਰੁਲ਼ਦਾ ਖੁਲ਼ਦਾ ਜਿਹਾ ਤੁਰਿਆ ਫ਼ਿਰਦਾ, ਦਿਨ ਕਟੀ ਕਰਦਾ ਰਿਹਾ। ਉਸ ਨੇ ਅਥਾਹ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਉਹ ਦਾਰੂ ਪੀ ਕੇ ਕਮਲ਼ਿਆਂ ਵਾਂਗ ਖੇਤਾਂ, ਸੜਕਾਂ ਅਤੇ ਗਲ਼ੀਆਂ 'ਚ ਗੇੜੇ ਕੱਢਦਾ ਰਹਿੰਦਾ। ਰਾਤ ਨੂੰ ਦਾਰੂ ਨਾਲ਼ ਰੱਜ ਕੇ ਸੌਂ ਜਾਂਦਾ।
ਅਚਾਨਕ ਇੱਕ ਦਿਨ ਉਸ ਦਾ ਭਾਣਜਾ ਆ ਬਹੁੜਿਆ। ਉਸ ਨੂੰ ਜੰਗੀਰੋ ਦੇ ਪੂਰੇ ਹੋਣ ਬਾਰੇ ਪਤਾ ਲੱਗ ਗਿਆ ਸੀ, ਅਤੇ ਉਸ ਨੂੰ ਇਹ ਵੀ ਪਤਾ ਸੀ ਕਿ ਵੇਚੀ ਪੈਲ਼ੀ ਦੇ ਪੈਸੇ ਅਜੇ ਵੀ ਮਾਮੇ ਕੋਲ਼ ਸਨ। ਨੇਕਾ ਵੀ ਉਸ ਦੀਆਂ ਚਲਾਕੀਆਂ ਅਤੇ ਬੇਈਮਾਨੀਆਂ ਨੂੰ ਭੁੱਲਿਆ ਨਹੀਂ ਸੀ।
-"ਤਕੜੈਂ ਮਾਮਾਂ..?" ਉਹ ਆ ਕੇ ਉਸ ਦੇ ਗੋਡੇ ਮੁੱਢ ਬੈਠ ਗਿਆ।
-"ਕੱਲੇ ਈ ਆਏ ਸੀ, ਭਾਣਜੇ, ਤੇ 'ਕੱਲਿਆਂ ਨੇ ਈ ਤੁਰ ਜਾਣੈਂ..! ਥੋੜੇ ਜੇ ਚਿਰ ਲਈ ਰੱਬ ਵੱਲੋਂ ਸਾਥਣ ਮਿਲ਼ੀ ਸੀ, ਹੁਣ ਉਹ ਵੀ ਵਿਛੋੜਾ ਦੇ ਕੇ ਤੁਰ ਗਈ, ਆਪਾਂ ਤਾਂ ਹੁਣ ਉਠ ਦੀ ਪੂਛ ਵਰਗੇ 'ਕੱਲੇ ਆਂ ਭਾਣਜੇ..! ਆਪਣੀ ਤਾਂ ਹੁਣ ਓਹ ਗੱਲ ਐ, ਅਖੇ ਰੇੜ੍ਹੇ ਆਲ਼ਾ ਸਾਰਾ ਕਰਜਾਈ, ਤੇ ਬੋਤੇ ਆਲ਼ਾ ਅੱਧਾ, ਗਧੇ ਆਲ਼ਾ ਸਭ ਤੋਂ ਚੰਗਾ, ਵੱਟਿਆ ਸੋ ਪੱਲੇ ਬੱਧਾ..! ਮਤਲਬ ਪੈਸੇ ਜੇਬ 'ਚ ਤੇ ਗਧਾ ਰੂੜੀ 'ਤੇ..!"
-"ਤੂੰ ਮੇਰੇ ਨਾਲ਼ ਚੱਲ, ਮਾਮਾਂ..! ਐਸ਼ ਕਰੀਂ, ਤੇ ਬੁੱਲੇ ਵੱਢੀਂ...!"
ਉਸ ਦੀ ਬੇਥਵੀ ਗੱਲ ਸੁਣ ਕੇ ਨੇਕਾ ਹੱਸ ਪਿਆ।
-"ਹੁਣ ਨਾ ਤਾਂ ਐਸ਼ ਕਰਨ ਦੀ ਉਮਰ ਐ ਤੇ ਨਾ ਬੁੱਲੇ ਵੱਢਣ ਦੀ, ਭਾਣਜੇ..! ਜਿੰਨੇ ਕੁ ਬੁੱਲੇ ਵੱਢਣੇ ਸੀ, ਜੰਗੀਰੋ ਦੇ ਸਿਰ 'ਤੇ ਵੱਢ ਲਏ..! ਜਿੰਨੀ ਕੁ ਐਸ਼ ਕਰਮਾਂ 'ਚ ਲਿਖੀ ਸੀ, ਕਰਮਾਂ ਆਲ਼ੀ ਜੰਗੀਰੋ ਨਾਲ਼ ਕਰ ਲਈ..! ਹੁਣ ਤਾਂ ਬਹੁਤੀ ਲੰਘ'ਗੀ, ਤੇ ਥੋੜ੍ਹੀ ਰਹਿ'ਗੀ, ਅੱਗਾ ਨੇੜੇ ਆਇਆ ਤੇ ਪਿੱਛਾ ਰਹਿ ਗਿਆ ਦੂਰ, ਹੁਣ ਕਾਹਦੇ ਦਾਅਵੇ, ਭਾਣਜੇ..? ਬਥੇਰੀ ਦੁਨੀਆਂਦਾਰੀ ਦੇਖ ਲਈ, ਹੁਣ ਤਾਂ 'ਫ਼ੁਰਰ' ਹੋਣ ਦੀ ਉਡੀਕ 'ਚ ਐਂ, ਓਹ ਦੇਖੋ ਕਦੋਂ ਹੁੰਦੀ ਐ..?" ਉਸ ਨੇ ਬੋਤਲ ਨੂੰ ਹੱਥ ਪਾ ਲਿਆ।
-"ਮੈਥੋਂ ਤੇਰਾ ਹਾਲ ਦੇਖਿਆ ਨੀ ਜਾਂਦਾ, ਮਾਮਾਂ..!"
ਨੇਕੇ ਨੂੰ ਚੇਹ ਚੜ੍ਹ ਗਈ ਕਿ ਕੱਲ੍ਹ ਦਾ ਚੀਚਲਾ ਭਾਣਜਾ ਮੇਰੇ ਵਾਲ਼ੇ ਪੈਸਿਆਂ 'ਤੇ ਅੱਖ ਰੱਖੀ ਬੈਠਾ, ਚੁਸਤੀਆਂ ਖੇਡ ਰਿਹਾ ਸੀ।
-"ਮੇਰਾ ਆਹ ਹਾਲ ਅੱਜ ਦਾ ਥੋੜ੍ਹੋ ਐ, ਭਾਣਜਾ ਸਿਆਂ..? ਬਥੇਰੀ ਦੁਨੀਆਂ ਨੇ ਭੈਣ ਦੇ ਫ਼ੇਰੇ ਦਿੱਤੇ, ਲਹੂ ਪੀਤਾ, ਹੁਣ ਮੈਂ ਠੀਕ ਐਂ..!" ਉਸ ਨੇ ਗਿਲਾਸ ਭਰ ਕੇ ਅੰਦਰ ਸੁੱਟ ਲਿਆ।
ਭਾਣਜਾ ਅੰਦਰੋਂ ਖਿਝਿਆ ਪਿਆ ਸੀ। ਉਹ ਸੋਚ ਰਿਹਾ ਸੀ ਕਿ ਸਾਢੇ ਤਿੰਨ ਲੱਖ ਰੁਪਏ ਇਹਨੂੰ ਟੂਟਲ਼ ਜਿਹੇ ਨੂੰ ਜ਼ਮੀਨ ਦੇ ਮਿਲ਼ੇ ਸੀ। ਜੇ ਜੰਗੀਰੋ ਦੀ ਬਿਮਾਰੀ 'ਤੇ ਪੰਜਾਹ ਹਜ਼ਾਰ ਰੁਪਈਆ ਵੀ ਖਰਚ ਹੋਇਆ ਹੋਇਆ ਤਾਂ ਤਿੰਨ ਲੱਖ ਰੁਪਏ ਅਜੇ ਵੀ ਇਹਦੇ ਪੱਲੇ ਸਨ। ਸਾਹਮਣੇ ਬੈਠੀ ਮੁਰਗੀ ਉਸ ਤੋਂ ਮਰੋੜੀ ਨਹੀਂ ਜਾ ਰਹੀ ਸੀ, ਇਸ ਲਈ ਉਸ ਦੇ ਲੂਹਰੀਆਂ ਉਠੀ ਜਾ ਰਹੀਆਂ ਸਨ।
-"ਮਾਮਾਂ, ਗੱਲ ਮੰਨ ਲਈਦੀ ਹੁੰਦੀ ਐ..!" ਉਸ ਨੇ ਜ਼ੋਰ ਦੇ ਕੇ ਕਿਹਾ ਤਾਂ ਨੇਕਾ ਖਿਝ ਗਿਆ, ਕਿ ਜਿਹਨਾਂ ਨੇ ਕਦੇ ਬਾਤ ਨਹੀਂ ਸੀ ਪੁੱਛੀ, ਪੈਸਿਆਂ ਪਿੱਛੇ ਹੁਣ ਉਹ ਆ ਕੇ ਅਪਣੱਤ ਦਿਖਾਉਂਦੇ ਅਤੇ ਮੇਰਾਂ ਕਰਦੇ ਨੇ?
-"ਭਾਣਜੇ..!"
-"ਹਾਂ ਮਾਮਾਂ..?"
-"ਚਾਹ ਚੂਹ ਪੀਣੀ ਐਂ..?"
-"ਨਹੀਂ..! ਚਾਹ ਤਾਂ ਮੈਂ ਪੀ ਕੇ ਆਇਆ ਸੀ...!"
-"ਫ਼ੇਰ ਤੂੰ ਜਾਹ, ਤੇ ਮੈਨੂੰ ਆਪਣੀ ਜਿੰਦਗੀ ਜਿਉਣ ਦੇ..!" ਉਸ ਨੇ ਕਰੜਾ ਹੋ ਕੇ ਕਿਹਾ ਤਾਂ ਭਾਣਜਾ ਪੱਤੇ ਤੋੜ ਗਿਆ।
ਉਸ ਤੋਂ ਬਾਅਦ ਵੀ ਭਾਣਜੇ ਨੇ ਕਈ ਗੇੜੇ ਮਾਰੇ।
ਪਰ ਨੇਕਾ ਆਪਣੇ ਬਚਨ 'ਤੇ ਪੱਕਾ ਰਿਹਾ। ਉਸ ਨਾਲ਼ ਨਾ ਗਿਆ।
ਨੇਕੇ ਕੋਲ਼ ਅਜੇ ਵੀ ਤਿੰਨ ਲੱਖ ਰੁਪਏ ਸਨ।
ਉਸ ਨੇ ਤਿੰਨ ਲੱਖ ਰੁਪਏ ਪਿੰਡ ਵਾਲ਼ੇ ਵੱਡੇ ਗੁਰਦੁਆਰੇ ਦੀ ਕਮੇਟੀ ਨੂੰ ਸੌਂਪ ਦਿੱਤੇ ਅਤੇ ਇੱਕ ਸ਼ਰਤ ਰੱਖੀ ਕਿ ਜਿੰਨਾਂ ਚਿਰ ਮੈਂ ਜਿਉਂਦਾ ਹਾਂ, ਓਨਾਂ ਚਿਰ ਤਿੰਨ ਲੱਖ ਰੁਪਏ ਦਾ ਵਿਆਜ ਕਮੇਟੀ ਮੈਨੂੰ ਹਰ ਮਹੀਨੇ ਦਿੰਦੀ ਰਹੇਗੀ, ਅਤੇ ਜਦ ਮੈਂ ਨਾ ਰਿਹਾ ਤਾਂ ਇਹ ਪੈਸਾ ਗੁਰਦੁਆਰੇ ਦੇ ਨਮਿੱਤ ਹੀ ਅਰਦਾਸ ਕਰਵਾ ਦਿੱਤਾ ਜਾਵੇ!
ਮਿਥੀ ਗੱਲ ਅਨੁਸਾਰ ਨੇਕੇ ਨੂੰ ਹਰ ਮਹੀਨੇ ਤਿੰਨ ਲੱਖ ਰੁਪਏ ਦੀ ਰਕਮ ਦਾ ਵਿਆਜ਼ ਮਿਲ਼ ਜਾਂਦਾ।
ਅਚਾਨਕ ਨੇਕਾ ਵੀ ਬਿਮਾਰ ਪੈ ਗਿਆ।
ਦਿਨ ਰਾਤ ਦੀ ਬੇਮੋਖੀ ਅਤੇ ਬੇਤਰਤੀਬੀ ਦਾਰੂ ਨੇ ਉਸ ਨੂੰ ਚਰ ਲਿਆ ਸੀ।
ਡਾਕਟਰ ਨੇ ਉਸ ਨੂੰ ਇੱਕ ਸਖ਼ਤ ਨਸੀਹਤ ਦਿੱਤੀ।
-"ਜੇ ਦੋ ਚਾਰ ਸਾਲ ਹੋਰ ਜਿਉਣੈ ਤਾਂ ਦਾਰੂ ਬੰਦ ਕਰਦੇ, ਨੇਕਿਆ..! ਨਹੀਂ ਆਪਣੀਆਂ ਲੱਕੜਾਂ ਦਾ ਪ੍ਰਬੰਧ ਕਰਵਾ ਲੈ..!"
ਨੇਕੇ ਨੇ ਸੋਚਿਆ, ਜੇ ਘਰੇ ਰਹਿੰਦਾ ਰਿਹਾ ਤਾਂ ਇਕੱਲੇ ਤੋਂ ਦਾਰੂ ਮੱਲੋਮੱਲੀ ਪੀਤੀ ਜਾਊਗੀ, ਕਿਉਂ ਨਾ ਕਮੇਟੀ ਦੀ ਇਜ਼ਾਜ਼ਤ ਨਾਲ਼ ਪਿੰਡ ਵਾਲ਼ੇ ਗੁਰਦੁਆਰੇ ਦੇ ਇੱਕ ਕਮਰੇ ਵਿਚ ਰਹਾਇਸ਼ ਕਰ ਲਈ ਜਾਵੇ..? ਉਸ ਨੇ ਕਮੇਟੀ ਪ੍ਰਧਾਨ ਨਾਲ਼ ਗੱਲ ਕੀਤੀ। ਲੋਕ ਪ੍ਰਧਾਨ ਨੂੰ 'ਜੱਥੇਦਾਰ' ਘੱਟ, ਪਰ "ਜੱਫ਼ੇਮਾਰ" ਜ਼ਿਆਦਾ ਆਖ ਕੇ ਬੁਲਾਉਂਦੇ ਸਨ। ਖੁੱਲ੍ਹੇ ਡੁੱਲ੍ਹੇ ਸਰੀਰ ਦਾ ਮਾਲਕ ਜੱਫ਼ੇਮਾਰ ਪਿਛਲੇ ਵੀਹ ਸਾਲਾਂ ਤੋਂ ਗੁਰਦੁਆਰੇ ਦੀ ਕਮੇਟੀ ਦੀ ਪ੍ਰਧਾਨਗੀ ਨੂੰ 'ਜੱਫ਼ਾ' ਮਾਰੀ ਬੈਠਾ ਸੀ, ਇਸ ਲਈ ਲੋਕਾਂ ਨੇ ਉਸ ਦੀ ਅੱਲ ਹੀ 'ਜੱਫ਼ੇਮਾਰ' ਪਾ ਲਈ ਸੀ!
ਨੇਕੇ ਨੂੰ ਗੁਰਦੁਆਰੇ ਦੀ ਇਮਾਰਤ ਵਿਚ ਇੱਕ ਕਮਰਾ ਅਲਾਟ ਹੋ ਗਿਆ।
ਦਾਰੂ ਤੋਂ 'ਤੋਬਾ' ਕਰ ਕੇ ਉਸ ਨੇ ਓਥੇ ਹੀ ਰਹਿਣਾ ਸ਼ੁਰੂ ਕਰ ਦਿੱਤਾ।
ਚਾਹੇ ਨੇਕੇ ਨੇ ਦਾਰੂ ਦਾ ਤਿਆਗ ਹੀ ਕਰ ਦਿੱਤਾ ਸੀ। ਪਰ ਬੇਥਾਹ ਪੀਤੀ ਦਾਰੂ ਨੇ ਉਸ ਦੇ ਸਰੀਰ ਨੂੰ ਬਹੁਤ ਨੁਕਸਾਨ ਪਹੁੰਚਾਇਆ ਸੀ। ਉਸ ਦਾ ਜਿਗਰ ਅਤੇ ਗੁਰਦੇ ਬੁਰੀ ਤਰ੍ਹਾਂ ਨਾਲ਼ ਨੁਕਸਾਨੇ ਗਏ ਸਨ। ਹੁਣ ਉਸ ਦੀ ਹਾਲਤ ਬਹੁਤ ਹੀ ਤਰਸਯੋਗ ਜਿਹੀ ਬਣ ਗਈ ਸੀ। ਕਮਜ਼ੋਰੀ ਕਾਰਨ ਉਸ ਤੋਂ ਪੂਰੀ ਤਰ੍ਹਾਂ ਤੁਰਿਆ ਨਹੀਂ ਜਾਂਦਾ ਸੀ। ਹੱਥ ਪੈਰ ਕੰਬਦੇ ਸਨ ਅਤੇ ਨਿਰਬਲ ਸਰੀਰ ਡੋਲਦਾ ਸੀ।
....ਤੇ ਇੱਕ ਦਿਨ ਜੱਫ਼ੇਮਾਰ ਨੇ ਗੁਰਦੁਆਰੇ ਦੇ ਗ੍ਰੰਥੀ ਸਿੰਘ ਨੂੰ ਅਚਾਨਕ ਪੁੱਛਿਆ।
-"ਬਾਬਾ ਜੀ, ਨੇਕਾ ਨੀ ਨਜ਼ਰ ਆਇਆ ਕਿਤੇ..?"
-"ਪਤਾ ਨੀ ਪ੍ਰਧਾਨ ਜੀ, ਕੱਲ੍ਹ ਦਾ ਈ ਨੀ ਰੜਕਿਆ ਕਿਤੇ..!"
-"ਉਂ ਵੀ ਪਰਸੋਂ ਦਾ ਜਰੇਬਰੇ ਜੇ ਨੇ ਸਿੱਟਿਆ ਵਿਆ ਸੀ..!" ਦੂਜਾ ਬੋਲਿਆ।
-"ਓਏ ਨੇਕਾ ਸਾਹਣ ਬੰਦੈ, ਜਰੇਬਰੇ ਨੂੰ ਕੀ ਗੌਲ਼ਦੈ...?"
-"ਪਰ ਜੰਗੀਰੋ ਦਾ ਦਰੇਗ ਮੰਨ ਗਿਆ, ਬੰਦਾ ਹੋ ਕੇ ਹਾਲ ਪਾਹਰਿਆ ਨੀ ਕਰਦਾ, ਪਰ ਦੁਖੀ ਤਾਂ ਬਥੇਰੈ ਬਿਚਾਰਾ..!"
-"ਆਓ ਓਹਦਾ ਕਮਰਾ ਤਾਂ ਦੇਖੀਏ, ਹਾਲ ਚਾਲ ਪੁੱਛੀਏ ਓਹਦਾ, ਯਾਰ..!"
ਸਾਰੇ ਨੇਕੇ ਦੇ ਕਮਰੇ ਵੱਲ ਤੁਰ ਗਏ।
ਜਦ ਉਹਨਾਂ ਨੇ ਕਮਰੇ ਦਾ ਦਰਵਾਜਾ ਖੋਲ੍ਹ ਕੇ ਅੰਦਰ ਤੱਕਿਆ ਤਾਂ ਨੇਕਾ ਵੀ ਇਹ ਵੈਰ-ਵਿਰੋਧ ਕਰਨ ਵਾਲ਼ਾ ਕਲੇਸ਼ੀ ਜਹਾਨ ਛੱਡ, ਆਪਣੀ ਜੰਗੀਰੋ ਕੋਲ਼ ਜਾ ਬਿਰਾਜਿਆ ਸੀ....!

.....ਨੇਕੇ ਦੇ ਸਸਕਾਰ ਤੋਂ ਤਿੰਨ ਦਿਨ ਬਾਅਦ ਨੇਕੇ ਦੇ ਬੇਲੀ ਚੰਦ ਨੂੰ ਨੇਕੇ ਦੇ ਅਕਾਲ ਚਲਾਣੇ ਬਾਰੇ ਪਤਾ ਲੱਗਿਆ ਤਾਂ ਉਸ ਨੇ ਸਾਰੀ ਕਨਸੋਅ ਲਈ ਅਤੇ ਬੰਦੇ ਲੈ ਕੇ ਕੌੜੋ ਦੇ ਪ੍ਰੀਵਾਰ ਨੂੰ ਢਾਹ ਕੇ 'ਕੱਲੇ-'ਕੱਲੇ ਦੀਆਂ ਚੱਪਣੀਆਂ ਭੰਨ ਦਿੱਤੀਆਂ। ਕੁੱਟ ਕੁੱਟ ਕੇ ਲੰਮਾਂ ਪਾਇਆ ਸਾਰਾ ਟੱਬਰ ਧਰਤੀ 'ਤੇ ਪਿਆ ਬਿਲਕ ਰਿਹਾ ਸੀ। ਕੌੜੋ ਲਹੂ-ਲੁਹਾਣ ਮੂਧੇ ਮੂੰਹ ਪਈ ਸੀ! ਓਸੇ ਤਰ੍ਹਾਂ, ਜਿਸ ਤਰ੍ਹਾਂ ਕਦੇ ਕੁੱਟੀ ਮਾਰੀ ਬੇਕਸੂਰ ਜੰਗੀਰੋ ਪਈ ਸੀ। ਕੌੜੋ ਦੇ ਮੂੰਹ 'ਚੋਂ ਅਵਾਜ਼ ਤੱਕ ਨਹੀਂ ਨਿਕਲ਼ਦੀ ਸੀ। ਉਸ ਦੇ ਦੋ ਟੁੱਟੇ ਦੰਦ ਸਾਫ਼ ਦਿਸਦੇ ਸਨ।
ਕਿਸੇ ਨੇ ਠਾਣੇ ਖ਼ਬਰ ਕੀਤੀ ਤਾਂ ਕੌੜੋ ਦਾ 'ਹਮਦਰਦ' ਠਾਣੇਦਾਰ ਆਪਣੀ ਫ਼ੋਰਸ ਲੈ ਕੇ ਤੁਰੰਤ ਪਹੁੰਚਿਆ ਅਤੇ ਚੰਦ ਅਤੇ ਉਸ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।
-"ਤੁਸੀਂ ਦਰਵੇਸ਼ ਬੰਦੇ ਨੇਕੇ ਨੂੰ ਵੰਝ 'ਤੇ ਚੜ੍ਹਾਈ ਰੱਖਿਐ, ਫ਼ਾਹੇ ਤਾਂ ਮੈਨੂੰ ਪੁਲਸ ਲਾਉਣੋਂ ਰਹੀ, ਪਰ ਜਿਸ ਦਿਨ ਮੈਂ ਬਰੀ ਹੋ ਕੇ ਆ ਗਿਆ, ਥੋਡੇ ਸਾਰੇ ਪਿੰਡ ਨੂੰ ਅੱਗ ਲਾ ਕੇ ਫ਼ੂਕਦੂੰ..! ਐਸ ਕੁੱਤੀ ਦੇ ਟੱਬਰ ਦੇ ਤਾਂ ਗਿਣ-ਗਿਣ ਕੇ ਬਦਲੇ ਲਊਂਗਾ, 'ਕੱਲੇ-'ਕੱਲੇ ਦਾ ਸਿਵਾ ਬਾਲੂੰਗਾ, ਜੀਹਨੇ ਮੇਰੇ ਦਰਵੇਸ਼ ਯਾਰ ਦਾ ਜਿਉਣਾਂ ਹਰਾਮ ਕੀਤਾ ਸੀ..! ਨਿੱਤ ਬਾਂਹਾਂ 'ਚ ਬੰਗਣੇਂ ਪਾਇਆ ਕਰੂੰਗਾ...!" ਚੰਦ ਹੱਥਕੜੀਆਂ ਵਿਚ ਜਕੜਿਆ ਸ਼ੇਰ ਵਾਂਗ ਗੱਜਦਾ ਜਾ ਰਿਹਾ ਸੀ......!

....ਤੇ ਅੱਜ ਚੰਦ ਉਸ ਫ਼ੌਜਦਾਰੀ ਦੇ ਕੇਸ ਵਿਚੋਂ ਬਰੀ ਹੋ ਕੇ ਆਇਆ ਸੀ ਅਤੇ ਭਮੱਤਰਿਆ ਚੌਂਕੀਦਾਰ ਚੰਦ ਦੇ ਬਰੀ ਹੋਣ ਦੀ ਖ਼ਬਰ ਲੈ, ਕੱਸੀ ਪੱਟਣ ਵਾਲ਼ਿਆਂ ਵੱਲ ਦੌੜ ਗਿਆ ਸੀ...!

-ਸਮਾਪਤ-

==================================
-- = ਇੱਧਰ ਵੀ ਧਿਆਨ ਦਿਓ = --
==================================
ਸ਼ਿਵਚਰਨ ਜੱਗੀ ਕੁੱਸਾ ਦੀ 'ਲਿਖਣ ਸ਼ੈਲੀ' ਹੁਣ ਉਸ ਦੀ 'ਲਿਖਣ-ਜੁਗਤ' ਬਣ ਚੁੱਕੀ ਹੈ! ਸ਼ਿਵਮੰ, ਸੱਤਿਅਮੰ, ਸੁੰਦਰਮੰ ਦੇ ਆਸ਼ੇ ਨਾਲ਼ ਓਤ-ਪੋਤ ਇਸ ਕਲਾ ਸਦਕਾ ਉਹ ਹਰ ਰਚਨਾ ਰਾਹੀਂ, ਮਨੁੱਖੀ-ਮਨ ਦੇ ਡੂੰਘੇ ਧਰਾਤਲ ਵਿਚ ਫ਼ੈਲੀਆਂ ਜੜ੍ਹਾਂ ਨੂੰ ਜਾ ਛੋਂਹਦਾ ਹੈ ਅਤੇ ਨਵੀਆਂ ਕਰੂੰਬਲਾਂ ਦੇ ਪੁੰਗਰਨ ਦੀ ਸੰਭਾਵਨਾ ਨਿਰੰਤਰ ਪੈਦਾ ਕਰਦਾ ਰਹਿੰਦਾ ਹੈ। ਉਸ ਦੇ ਪੀਠੇ ਨੂੰ 'ਛਾਣਿਆਂ' ਨਹੀਂ, ਕੇਵਲ 'ਮਾਣਿਆਂ' ਹੀ ਜਾ ਸਕਦਾ ਹੈ! 'ਆਪਣਿਆਂ' ਲੋਕਾਂ ਵਿਚੋਂ ਨਾਇਕਾਂ ਨੂੰ ਸਿਰਜਦਿਆਂ ਉਹ ਆਪ ਵੀ ਬਣ ਚੁੱਕਾ ਹੈ, "ਨਾਇਕਾਂ ਦਾ ਨਾਇਕ ਨਾਵਲਕਾਰ!"
"ਸ਼ਿਵਚਰਨ ਜੱਗੀ ਕੁੱਸਾ ਦੇ ਨਾਵਲਾਂ ਵਿਚ ਯਥਾਰਥ"
ਦੇ ਵਿਸ਼ੇ ਅਤੇ ਉਸ ਬਾਰੇ ਸ੍ਰੀਮਤੀ ਮਨਦੀਪ ਕੌਰ ਭੰਮਰਾ ਦੀ ਲਿਖੀ ਪਲੇਠੀ ਪੁਸਤਕ ਦਾ ਆਗਮਨ ਸਾਹਿਤ ਦੇ ਵਿਹੜੇ ਜਲਦੀ ਹੋ ਰਿਹਾ ਹੈ!!
====================================